# ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ



ਸੰਪਾਦਕ
ਸੀਤਾ ਰਾਮ ਕੋਹਲੀ
ਪ੍ਰਿੰਸੀਪਲ, ਰਣਬੀਰ ਕਾਲਜ, ਸੰਗ.

ਪਰਕਾਸ਼ਕ
ਮਹਿਕਮਾ ਪੰਜਾਬੀ, ਪਟਿਆਲਾ
੧੯੫੨

# ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ



ਸੰਪਾਦਕ

ਸੀਤਾ ਰਾਮ ਕੋਹਲੀ

ਪ੍ਰਿੰਸੀਪਲ, ਰਣਬੀਰ ਕਾਲਜ, ਸੰਗਰੂਰ



ਪਰਕਾਸ਼ਕ

## ਮਹਿਕਮਾ ਪੰਜਾਬੀ, ਪਟਿਆਲਾ

੧੯੫੨

ਪਹਿਲੀ ਵੇਰ ੧੦੦੦ ਮੂਲ ੪) ਰੁਪਏ

# ਇਸੇ ਕਲਮ ਤੋਂ ਹੋਰ ਪੁਸਤਕਾਂ

## ਅੰਗਰੇਜ਼ੀ–

1. Catalogue Of Khalsa Darbar Records,
   Vol. I, Punjab Government, Lahore 1919.
2. Catalogue Of Khalsa Darbar Records,
   Vol. II, Punjab Government, Lahore 1927.
3. Trial Of Diwan Mul Raj,
   Punjab Record Office, Lahore 1932.
4. Army Of Maharaja Ranjit Singh,
   NO. I—VI, J.I. History, 1922-35.
5. Land Revenue Administration
   Under The Sikhs, J. P. H. S. 1918.
6. The Indus Valley Civilization,
   Punjab University, Lahore, 1934.

## ਫ਼ਾਰਸੀ ਤੇ ਉਰਦੂ–

੧. ਜ਼ਫ਼ਰ ਨਾਮਾ ਰਣਜੀਤ ਸਿੰਘ,
ਪੰਜਾਬ ਯੂਨੀਵਰਸਟੀ ਲਾਹੌਰ, ੧੯੨੮

੨. ਮਹਾਰਾਜਾ ਰਣਜੀਤ ਸਿੰਘ, ਅਲਾਹਾਬਾਦ, ੧੯੩੩

੩. ਹੜੱਪਾ ਔਰ ਮੋਹੰਜੋਦਾਰੋ ਕੇ ਦਫ਼ੀਨਾ ਖਜ਼ਾਨੇ
ਅਲਾਹਾਬਾਦ, ੧੯੪੫

## ਪੰਜਾਬੀ–

੧. ਮਹਾਰਾਜਾ ਰਣਜੀਤ ਸਿੰਘ ਦਾ ਜੀਵਨ (ਪ੍ਰੈਸ ਵਿੱਚ)

# ਸਮਰਪਨ

ਆਪਣੀ ਸੁਪਤਨੀ ਸ੍ਰੀ ਮਤੀ ਲੀਲਾ ਵਤੀ ਜੀ, ਬੀ. ਏ.

ਨੂੰ

ਜਿਨ੍ਹਾਂ ਦਾ ਆਪਣੇ ਵਿਦਿਆਰਥੀ ਜੀਵਨ ਤੋਂ ਹੀ

ਸਿੱਖ-ਇਤਿਹਾਸ ਨਾਲ ਬੜਾ ਹਿਤ ਰਿਹਾ ਹੈ

ਅਤੇ ਜੋ ਮੇਰੇ ਜੀਵਨ ਵਿਚ ਭਾਰੀ ਟੇਕ ਰਹੇ ਹਨ ।

ਸੀਤਾ ਰਾਮ

# ਲੇਖ-ਸੂਚੀ


| | | |
|---|---|---|
| ੧. | ਮੁਖ ਬੰਧ | ੳ |
| ੨. | ਭੂਮਿਕਾ | ੧ |
| ੩. | ਮਹਾਰਾਜਾ ਰਣਜੀਤ ਸਿੰਘ ਦਾ ਸੰਖੇਪ ਜੀਵਨ | ੧੯ |
| ੪. | ਫੁਟ-ਨੋਟਾਂ ਵਿਚ ਵਰਤੇ ਸੰਖੇਪ ਅੱਖਰਾਂ ਦੀ ਵਿਆਖਿਆ | ੫੫ |
| ੫. | ਮੁਲਤਾਨ ਯੁੱਧ ਵਚਨਾਰੰਭ | ੫੬ |
| ੬. | ਸਾਰ ਮੁਲਤਾਨ ਯੁੱਧ | ੭੧ |
| ੭. | ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ (ਮੁਲਤਾਨ ਯੁੱਧ) | ੭੪ |
| ੮. | ਮੁਲਤਾਨ ਯੁੱਧ, ਅਧਿਆਇ ਦੂਜਾ | ੯੪ |
| ੯. | ਮੁਲਤਾਨ ਯੁੱਧ, ਅਧਿਆਇ ਤੀਜਾ | ੧੧੧ |
| ੧੦. | ਮੁਲਤਾਨ ਯੁੱਧ, ਅਧਿਆਇ ਚੌਥਾ | ੧੨੫ |
| ੧੧. | ਮੁਲਤਾਨ ਯੁੱਧ, ਅਧਿਆਇ ਪੰਜਵਾਂ | ੧੪੦ |
| ੧੨. | ਪਸ਼ੌਰ ਯੁੱਧ ਨੰ: ੧ ਵਚਨਾਰੰਭ | ੧੪੮ |
| ੧੩. | ਸਾਰ ਪਸ਼ੌਰ ਯੁੱਧ ਨੰ: ੧ | ੧੬੦ |
| ੧੪. | ਪਸ਼ੌਰ ਯੁੱਧ ਵਰਣਨ | ੧੬੨ |
| ੧੫. | ਪਸ਼ੌਰ ਯੁੱਧ ਨੰ: ੨ ਸੱਯਦ ਅਹਿਮਦ ਦੀ ਸ਼ੋਰਸ਼ ਵਚਨਾਰੰਭ | ੧੯੯ |
| ੧੬. | ਸਾਰ ਪਸ਼ੌਰ ਯੁੱਧ ਨੰ: ੨ | ੨੦੫ |
| ੧੭. | ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ ਪਸ਼ੌਰ ਯੁਧ ਮੂਲ ਨੰ: ੨ | ੨੦੭ |
| ੧੮. | ਅੰਤਕਾ ੧ | ੨੩੦ |
| ੧੯. | ਅੰਤਕਾ ੨ | ੨੩੬ |
| ੨੦. | ਅੰਤਕਾ ੩ | ੨੪੩ |

# ਮੁੱਖ-ਬੰਧ

ਇਸ ਪੋਥੀ ਦਾ ਨਾਉਂ ਹੈ "ਫ਼ਤਿਹ ਨਾਮਾ ਗੁਰੂ ਖ਼ਾਲਿਸਾ ਜੀ ਕਾ"। ਇਸ ਦੇ ਰਚਨਹਾਰ ਦਾ ਨਾਮ ਹੈ ਸ੍ਰੀ ਗਣੇਸ਼ ਦਾਸ ਜੀ। ਇਹ ਮਹਾਰਾਜਾ ਰਣਜੀਤ ਸਿੰਘ ਜੀ ਦੇ ਸਮੇਂ ਲਿਖਿਆ ਗਿਆ ਸਹੀ ਹੁੰਦਾ ਹੈ, ਕਿਉਂਕਿ ਲੇਖਕ ਦੀ ਤਰਜ਼-ਬਿਆਨੀ, ਵਾਕਿਆਤ, ਥਾਵਾਂ ਤੇ ਨਾਵਾਂ ਦੇ ਵੇਰਵੇ ਇਉ ਹੀ ਹਨ ਕਿ ਜਿਵੇਂ ਲੇਖਕ ਜੀ ਉਸ ਸਮੇਂ ਵਿਚ ਹੀ ਦੇਖ ਸੁਣ ਕੇ ਲਿਖ ਰਹੇ ਹਨ ਜਿਸ ਸਮੇਂ ਕਿ ਇਹ ਵਰਤੇ ਹਨ। ਇਸ ਦੇ ਸੰਪਾਦਿਕ ਜੀ ਕਈ ਇਕ ਲੱਛਣਾਂ ਤੋਂ ਅਨੁਮਾਨ ਕਰਦੇ ਹਨ ਕਿ ਇਹ ਫ਼ਤਿਹ ਨਾਮਾ ੧੮੩੧ ਈ: ਤੋਂ ਪਹਿਲੋਂ ਲਿਖਿਆ ਗਿਆ ਸੀ। (ਸਫ਼ਾ ੧੦ ਇਸੇ ਪੋਥੀ ਦਾ )

ਸ੍ਰੀ ਗਣੇਸ਼ ਦਾਸ ਜੀ ਬਾਬਤ ਪਤਾ ਨਹੀਂ ਕਿ ਕੌਣ ਸਨ, ਕਿਸ ਮਾਤਾ ਦੇ ਸਪੂਤ ਤੇ ਕਿਸ ਸੁਹਣੇ ਬਾਬਲ ਦੇ ਬੇਟੇ ਸਨ, ਜਿਨ੍ਹਾਂ ਨੇ ਐਸੇ ਲਿਖਾਰੀ ਨੂੰ ਜਨਮ ਦਿੱਤਾ ਜੋ ਅਪਣੇ ਕ਼ਾਵਯ ਨੂੰ, ਜਿਸ ਨੂੰ, ਉਹ "ਪਿੰਗਲ" ਕਰਕੇ ਸਦਦੇ ਹਨ, ਐਸੀ ਦਰੁਸਤ ਬਿਆਨੀ ਵਿਚ ਬਿਆਨ ਕਰਦੇ ਹਨ ਕਿ ਮਾਨੋ ਛਾਨਿਆ ਪੁਣਿਆ ਇਤਿਹਾਸ ਲਿਖ ਰਹੇ ਹਨ। ਸ਼ੁਕਰ ਹੈ ਕਿ ਇਸ ਪੋਥੀ ਦਾ ਇਕ ਨੁਸਖਾ ਸੁਯੋਗ ਹੱਥਾਂ ਵਿਚ ਆ ਗਿਆ ਤੇ ਅਜ ਇਹ ਸਾਡੀ ਦ੍ਰਿਸ਼ਟੀ-ਗੋਚਰ ਹੋ ਰਿਹਾ ਹੈ।

ਭੂਮਿਕਾ ਦੇ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਇਹ ਕੀਮਤੀ ਸ਼ੈ ਸੰਪਾਦਿਕ ਜੀ ਦੇ ਹੱਥਾਂ ਵਿਚ ਆ ਕੇ ਫੇਰ ਲੋਪ ਹੋ ਗਈ ਪਰ ਉਹ ਅਪਨਾ ਉਤਾਰਾ ਦੇ ਗਈ ਜੋ ਵੀਹ ਪੰਝੀ ਵਰ੍ਹੇ ਪਿਆ ਰਹਿ ਕੇ ਅੰਤ ਸਿਆਲੇ ਵਿਚ ਬਰਫਾਂ ਹੇਠ ਦਬੀਆਂ ਕਣਕਾਂ ਵਾਂਙੂ, ਜੋ ਫੁਟੜੀ ਰੁਤ ਦੇ ਆਉਂਦਿਆਂ ਹੀ ਨਿਸਰ ਆਉਂਦੀਆਂ ਹਨ, ਪੰਜਾਬ ਦੇ ਸਪੂਤਾਂ ਦੀਆਂ ਵਿੱਦਯਾ-ਮਲਗੁਜਾਰਾਂ ਵਿਚ ਹੁਣ ਉਗਮ ਆਯਾ ਹੈ।

ਨਿਰਾ ਉਗਮ ਹੀ ਨਹੀਂ ਆਯਾ ਸਗੋਂ ਪੂਰੀ ਪ੍ਰਫੁਲਤਾ ਨਾਲ ਪ੍ਰਫੁਲਤ ਹੋ ਕੇ ਨਿਕਲਿਆ ਹੈ ਕਿ ਇਸ ਦੀ ਸਚਿਆਈ ਨੂੰ ਚਾਰ ਚੰਨ ਲਗ ਗਏ ਹਨ।

ਭਾਵੇਂ ਸਚ ਤਾਂ ਸਦਾ ਦਾਇਰੇ ਵਾਂਙੂ ਸਚ ਹੀ ਹੈ ਇਸ ਨੂੰ ਕਿਸੇ ਨੇ ਵਧੀਕ ਸਚ ਤੇ ਘਟ ਸਚ ਕੀਹ ਬਣਾਉਣਾ ਹੈ, ਪ੍ਰੰਤੂ ਕਾਵਯ ਦੇ ਪਰਦਿਆਂ ਵਿਚ, ਚਾਹੇ ਉਹ ਭੰਬੀਰੀ ਦੇ ਖੰਭ ਜਿੰਨੇ ਹੀ ਪਤਲੇ ਹੋਣ, ਇਸ ਦੇ ਛਿਪੇ ਹੋਣ ਕਰਕੇ ਇਸ ਦੀ ਸਚਿਆਈ ਦੀ ਕੀਮਤ ਕੂਤ ਘਟ ਪੈਣੀ ਸੀ। ਕਿਉਂਕਿ ਕਾਵਯ ਵਿਚ ਰਚੀ ਗਈ ਤੇ ਅਲੰਕਾਰਾਂ ਨਾਲ ਭੂਸ਼ਤ ਕੀਤੀ ਗਈ ਸ਼ੈ ਨੂੰ ਬਾਜ਼ੇ ਨੁਕਤਾ ਚੀਨ ਕਾਹਲੀ ਨਾਲ ਕਿੱਸਾ, ਕਹਾਣੀ, ਨਾਵਲ, ਕਵਯੋਕਤੀ ਆਦਿ ਪਦਾਂ ਦੇ ਲੇਬਲ ਲਾਕੇ ਝੇਗਉਲੀ ਦੀ ਅਲਮਾਰੀ ਵਿਚ ਰੱਖ ਦਿਆ ਕਰਦੇ ਹਨ। ਸ਼ੁਭ ਭਾਗਾਂ ਨਾਲ ਸ੍ਰੀ ਗਣੇਸ਼ ਦਾਸ ਜੀ ਦੀ ਮਿਹਨਤ ਇਕ ਇਤਿਹਾਸ ਦੇ ਐਸੇ ਸਜਨ ਜੀ ਦੇ ਹੱਥ ਆ ਗਈ ਜਿਨ੍ਹਾਂ ਨੂੰ ਇਤਿਹਾਸਕ ਵਾਕਫ਼ੀ ਵਿਚ ਬੜੀ ਪ੍ਰਬੀਨਤਾ ਪ੍ਰਾਪਤ ਹੈ, ਅਰਧਾਤ ਸ੍ਰੀ ਸੀਤਾ ਰਾਮ ਜੀ ਕੋਹਲੀ ਜੋ ਇਸ ਫ਼ਤਿਹ ਨਾਮੇ ਦੇ ਸੰਪਾਦਿਕ ਹਨ। ਪਿਛਲੇ ਪੰਝੀ ਤੀਹ ਸਾਲ ਹੋਏ ਹਨ ਕਿ ਆਪ ਜੀ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਦੇ ਰਾਜ ਦੀਆਂ ਸਰਕਾਰੀ ਲਿਖਤਾਂ, ਜਿਨ੍ਹਾਂ ਨੂੰ ਹੁਣ ਇਤਿਹਾਸਕ ਰੀਕਾਰਡ ਕਹਿਣਾ ਚਾਹੀਏ, ਸਰਕਾਰ ਵਲੋਂ ਸਪੁਰਦ ਹੋਈਆਂ ਸਨ ਕਿ ਉਹ ਇਨ੍ਹਾਂ ਨੂੰ ਵਾਚਕੇ ਤੇ ਅੱਗਾ ਪਿੱਛਾ ਮੇਲ ਤੋਲ ਕੇ ਇਸ ਵਿਚੋਂ ਇਤਿਹਾਸਕ ਕੀਮਤ ਕੂਤ ਦੇ ਵਾਕਿਆਤ ਖੋਜ ਲੈਣ। ਇਸ ਸੇਵਾ ਨੂੰ ਆਪ ਜੀ ਨੇ ਖ਼ੂਬ ਨਿਬਾਹਿਆ ਹੈ ਤੇ ਐਸੇ ਲੰਮੇ ਅਰਸੇ ਦੀ ਇਤਿਹਾਸ ਦੀ ਡੂੰਘੀ ਵਾਕਫੀ ਨਾਲ ਮਾਲਾ ਮਾਲ ਹੋਣ ਕਰਕੇ ਆਪ ਜੀ ਨੇ ਜਦ ਇਸ ਪੁਸਤਕ ਨੂੰ ਹੱਥ ਵਿਚ ਲਿਆ ਤਾਂ ਇਸ ਨਾਲ ਬੀ ਪੂਰਾ ਇਨਸਾਫ ਕੀਤਾ, ਅਰਥਾਤ ਚੋਖਾ ਵਕਤ ਲਾ ਕੇ ਤੇ ਚੋਖੀ ਮਿਹਨਤ ਕਰਕੇ ਪੂਰੀ ਸਾਹਿਤਯਕ ਘਾਲ ਨਾਲ ਇਸ ਪੁਸਤਕ ਨੂੰ ਐਡਿਟ (ਸੰਪਾਦਨ) ਕੀਤਾ ਹੈ। ਐਡਿਟ ਇਸ ਸੁਯੋਗ ਤਰੀਕੇ ਨਾਲ ਕੀਤਾ ਹੈ ਕਿ ਗਣੇਸ਼ ਦਾਸ ਜੀ ਦੀ ਰਚਨਾ ਲਈ ਕਿਸੇ ਹੋਰ ਮੁੱਖ ਬੰਧ ਆਦਿ ਦੀ ਲੋੜ ਨਹੀਂ ਰਹਿਣ ਦਿੱਤੀ, ਪਰ ਪ੍ਰਿੰਸੀਪਲ ਜੋਧ ਸਿੰਘ ਜੀ ਦੀ ਇਛਾ ਪ੍ਰਗਟ ਕੀਤੇ ਜਾਣ ਤੇ ਇਹ ਚਾਰ ਸਤਰਾਂ ਲਿਖੀਆਂ ਜਾ ਰਹੀਆਂ ਹਨ, ਜੋ ਮੈਂ ਖੁਸ਼ੀ ਨਾਲ ਲਿਖੀਆਂ ਹਨ, ਤਾਂ ਜੋ ਕੀਤੇ ਗਏ ਸੁਹਣੇ ਕੰਮ ਦੀ ਯੋਗ ਪ੍ਰਸ਼ੰਸਾ ਕੀਤੀ ਜਾਵੇ ਜਿਸ ਦੀ ਇਹ ਮੇਹਨਤ ਹਕਦਾਰ ਹੈ।

ਗਣੇਸ਼ ਦਾਸ ਜੀ ਅਪਣੀ ਰਚਨਾ ਕਾਵਯ ਦੇ ਛੰਦਾਂ ਵਿਚ ਰਚ ਰਹੇ ਹਨ ਜੋ

ਕਿਸੇ ਕਿਸੇ ਥਾਂ ਵਜ਼ਨਾਂ ਵਿਚ ਵੱਧੇ ਯਾ ਕੱਸੇ ਹੁੰਦੇ ਹਨ ਪਰ ਛੰਦਾਂ ਦੀ ਰਵਾਨਗੀ, ਖਯਾਲ ਨਾਲ ਪੜ੍ਹਿਆਂ, ਤੁਰੀ ਰਹਿੰਦੀ ਹੈ। ਆਪ ਜੀ ਕਾਵਯ ਦੇ ਕਈ ਰੰਗ ਤੇ ਕਈ ਛੰਦ ਵਰਤਦੇ ਹਨ ਪ੍ਰੰਤੂ ਵਾਕਿਆਤ ਨੂੰ ਸਚ ਦੀ ਤਕੜੀ ਤੋਂ ਨੀਵਿਆਂ ਨਹੀਂ ਹੋਣ ਦੇਂਦੇ।

ਉਸ ਸਮੇਂ ਨਸਰ ਲਿਖਣੇ ਦਾ ਰਿਵਾਜ ਘੱਟ ਸੀ। ਅਕਸਰ ਕਰਕੇ ਵਿਦਵਤਾ ਕਵਿਤਾ ਵਿਚ ਲਿਖਿਆਂ ਹੀ ਸਮਝੀ ਜਾਂਦੀ ਸੀ। ਇਸ ਕਰਕੇ ਆਪ ਜੀ ਨੇ ਬੀ ਇਹੋ ਤਰੀਕਾ ਵਰਤਣਾ ਸੀ। ਵਾਕਿਆਤ ਦੀ ਸੱਤਯਤਾ ਨੂੰ ਸ੍ਰੀ ਕੋਹਲੀ ਜੀ ਨੇ ਲਗਪਗ ਹਰ ਮੌਕਿਆ ਤੇ ਇਤਿਹਾਸਕ ਸਬੂਤਾਂ ਨਾਲ ਸੱਚੇ ਸਾਬਤ ਕਰ ਦਿੱਤਾ ਹੈ। ਆਪ ਨੇ ਸਮਕਾਲੀ ਤੇ ਪਿਛਲੇ ਲੇਖਕਾਂ ਤੇ ਇਤਿਹਾਸਕਾਰਾਂ ਦੇ ਲੇਖਾਂ ਤੋਂ ਉਨ੍ਹਾਂ ਵਾਕਿਆਤ ਦੀ ਸੱਤਯਤਾ ਦੇ ਪ੍ਰਮਾਣ ਬੀ ਦਿੱਤੇ ਹਨ। ਇਸੇ ਕਰਕੇ ਗਣੇਸ਼ ਦਾਸ ਜੀ ਦੀ ਲਿਖਤ ਬਹੁਤ ਕੀਮਤੀ ਸਾਬਤ ਹੁੰਦੀ ਹੈ। ਇਸ ਵਿਚ ਕਈ ਐਸੇ ਵਾਕੇ ਤੇ ਨਾਮ ਹਨ ਜੋ ਇਸ ਤੋਂ ਹੀ ਮਿਲਦੇ ਹਨ, ਇਸ ਦੇ ਬਾਕੀ ਦੇ ਲਿਖੇ ਵਾਕਿਆਤ ਸੱਚੇ ਹੋਣ ਕਰਕੇ ਉਨ੍ਹਾਂ ਦੀ ਸੱਤਯਤਾ ਬੀ ਕਾਯਮ ਹੋ ਜਾਂਦੀ ਹੈ ਤੇ ਇਤਿਹਾਸ ਨੂੰ ਇਸ ਤਰ੍ਹਾਂ ਨਵੀਂਆਂ ਮਾਲੂਮਾਤ ਪ੍ਰਾਪਤ ਹੁੰਦੀਆਂ ਹਨ। ਫਿਰ ਇਸ ਲੇਖਕ ਦੀ ਸੱਤਯਤਾ ਐਉਂ ਬੀ ਪ੍ਰਗਟ ਹੁੰਦੀ ਹੈ ਕਿ ਇਹ ਲਿਖਦਾ ਤਾਂ ਸਿਖ ਇਤਿਹਾਸ ਪਿਆ ਹੈ ਤੇ ਟਾਕਰੇ ਪਏ ਹਨ ਮੁਖਾਲਫ ਪਠਾਣਾਂ ਨਾਲ। ਜਿੱਥੇ ਕਿਤੇ ਪਠਾਣਾਂ ਨੇ ਸੂਰਬੀਰਤਾ ਦਿਖਾਈ ਹੈ ਯਾ ਓਹ ਤਾਰੀਫ ਦੇ ਹਕਦਾਰ ਹੋਏ ਹਨ ਤਦ ਕਿਸੇ ਤੱਅਸਬ ਵਾਲੇ ਸੂਮਪੁਣੇ ਤੋਂ ਇਸ ਲੇਖਕ ਨੇ ਕੰਮ ਨਹੀਂ ਲਿਆ, ਖੁਲ੍ਹੇ ਦਿਲ ਵਿਰੋਧੀਆਂ ਦੀਆਂ ਸੂਰਮਗਤੀਆਂ ਬੀ ਸਲਾਹੀਆਂ ਹਨ, ਇਥੋਂ ਤਾਈਂ ਕਿ ਜਿਸ ਵੇਲੇ ਇਸ ਦਾ ਜੀ ਕੀਤਾ ਹੈ ਕਿ ਮਰਨ-ਹਾਰ ਵਿਰੋਧੀ ਦੀ ਬਹਾਦਰੀ ਨਾਲ ਨਿਬਾਹੀ ਉਸ ਦੀ ਆਪਣੀ ਡਿਯੂਟੀ ਉਸ ਨੂੰ ਬਹਿਸ਼ਤਾਂ ਦਾ ਹਕਦਾਰ ਬਣਾਉਂਦੀ ਹੈ, ਉਸ ਵੇਲੇ ਉਸ ਦੀ ਕਾਵਯ ਸੁਰਸਤੀ ਚਮਕ ਖੜੋਂਦੀ ਹੈ ਤੇ ਉਸ ਨੂੰ ਬਹਿਸ਼ਤੀਂ ਭੇਜ ਕੇ ਹੀ ਰਹਿੰਦੀ ਹੈ। ਇਸੇ ਤਰ੍ਹਾਂ ਜਿੱਥੇ ਜਿੱਥੇ ਜਿਸ ਜਿਸ ਵੇਲੇ ਸਿਖਾਂ ਨੂੰ ਹਾਰ ਹੋਈ ਤੇ ਭਾਰੀ ਨੁਕਸਾਨ ਹੋਏ ਇਸ ਨੇ ਨਹੀਂ ਛਿਪਾਏ।

ਕਈ ਗੱਲਾਂ ਐਸੀਆਂ ਹਨ ਜੋ ਇਸ ਫ਼ਤਿਹਨਾਮੇ ਤੋਂ ਨਵੀਆਂ ਲਭਦੀਆਂ

ਹਨ ਯਾ ਕਈ ਮਾਮਲਿਆਂ ਉਤੇ ਇਸ ਤੋਂ ਵਧੀਕ ਚਾਨਣਾ ਪੈਂਦਾ ਹੈ। ਮਸਲਨ ਸਿਖ ਧਰਮ ਨੇ ਜਿਥੇ ਹੋਰ ਸੁਧਾਰ ਕੀਤੇ ਸਨ ਉਥੇ ਇਸਤ੍ਰੀ ਜਾਤੀ ਨੂੰ ਉਨ੍ਹਾਂ ਦੀ ਨੀਵੀਂ ਪੋਜ਼ੀਸ਼ਨ ਦੇ ਟੋਏ ਵਿਚੋਂ ਕੱਢ ਕੇ ਉਚੇ ਆਂਦਾ ਸੀ। ਇਸ ਫ਼ਤਿਹ ਨਾਮੇ ਤੋਂ ਉਸਦੀ ਇਕ ਅੱਧ ਹੋ ਬੀਤੀ ਅਮਲੀ ਵੰਨਗੀ ਦਿਸ ਪੈਂਦੀ ਹੈ।

ਸਿਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸਤ੍ਰੀ ਜਾਤੀ ਨੂੰ ਨੀਵੇਂ ਦਰਜੇ ਤੋਂ ਸੁਹਣੇ ਵਾਕ ਕਹਿਕੇ ਤੇ ਅਮਲੀ ਤੌਰ ਤੇ ਅਪਣੇ ਸਮੇਂ ਹੀ ਉਚੇ ਟਿਕਾਣੇ ਲੈ ਆਂਦਾ ਸੀ। ਉਨ੍ਹਾਂ ਦੇ ਸਮੇਂ ਤੋਂ ਮਗਰੋਂ ਸਿਖ ਪੰਥ ਵਿਚ ਇਸਤ੍ਰੀਆਂ ਸਨਮਾਨੀਆਂ ਜਾਂਦੀਆਂ ਰਹੀਆਂ ਤੇ ਉਹ ਮਰਦ ਦੀ "ਬਾਮਾ" ਹੋਣ ਦੀ ਥਾਂ ਸੱਜਾ ਹੱਥ ਬਣਕੇ ਉਸਦਾ ਸਾਥ ਦੇਂਦੀਆਂ ਰਹੀਆਂ।

ਐਸੇ ਵਾਕੇ ਇਤਿਹਾਸ, ਰਵਾਯਾਤਾਂ ਤੇ ਗੀਤਾਂ ਵਿਚ ਮੌਜੂਦ ਹਨ ਕਿ ਜਿਨ੍ਹਾਂ ਵਿਚ ਸਿਖ ਇਸਤ੍ਰੀਆਂ ਨਾ ਕੇਵਲ ਭਾਈਚਾਰਕ ਤੇ ਧਾਰਮਕ ਕੰਮਾਂ ਵਿਚ ਹੀ ਆਪਣਾ ਹਿੱਸਾ ਪਾਉਂਦੀਆਂ ਰਹੀਆਂ ਸਗੋਂ ਨੀਤੀ-ਮੰਡਲ ਵਿਚ ਤੇ ਕਈ ਵੇਰ ਜੁੱਧ-ਛੇਤਰਾਂ ਵਿਚ ਬੀ ਬਰਾਬਰ ਹਿੱਸਾ ਲੈਂਦੀਆਂ ਰਹੀਆਂ ਹਨ। ਇਸ ਫ਼ਤਿਹ ਨਾਮੇ ਤੋਂ ਇਸ ਗੱਲ ਤੇ ਹੋਰ ਚਾਨਣਾ ਪੈਂਦਾ ਹੈ, ਜਿਹਾ ਕਿ ਮਹਾਰਾਜਾ ਰਣਜੀਤ ਸਿੰਘ ਦੀ ਅਪਣੀ ਪਟਰਾਣੀ ਨੇ ਮੁਲਤਾਨ ਜੁੱਧ ਵਿਚ ਮੁਹਿੰਮ ਦੇ ਨਾਲ ਜਾ ਕੇ ਹਿੱਸਾ ਲਿਆ। ਜਦੋਂ ਮਹਾਰਾਜ ਨੇ ਮੁਲਤਾਨ ਦੀ ਮੁਹਿੰਮ ਤਿਆਰ ਕੀਤੀ ਤੇ ਅਪਣੇ ਯੁਵਰਾਜ ਸ਼ਹਿਜ਼ਾਦਾ ਖੜਕ ਸਿੰਘ ਨੂੰ ਇਸ ਮੁਹਿੰਮ ਦੀ ਸਿਰਕਰਦਗੀ ਤੇ ਥਾਪਿਆ ਤਦੋਂ ਵੱਡੇ ਵੱਡੇ ਸੂਰਮੇ ਤੇ ਜੁੱਧ ਵਿੱਦਯਾ ਦੇ ਦਾਨੇ ਨਾਲ ਕੀਤੇ ਸਨ। ਇਹ ਕੁਛ ਕਰਦਿਆਂ ਮਹਾਰਾਜੇ ਨੇ ਇਸ ਸ਼ਹਿਜ਼ਾਦੇ ਦੀ ਮਾਤਾ ਰਾਣੀ ਦਾਤਾਰ ਕੌਰ ਨੂੰ ਬੀ ਇਸ ਮੁਹਿੰਮ ਤੇ ਨਾਲ ਘਲਿਆ ਸੀ।*

---

* ... ਬੀਬੀ ਸਰਦਾਰ ਰਣ ਸਿੰਘ ਨਕਈ ਦੀ ਸਪੁੱਤਰੀ ਸੀ ਤੇ ਯੁਵਰਾਜ ਸ਼ਹਿਜ਼ਾਦਾ ਖੜਕ ਸਿੰਘ ਦੀ ਮਾਂ ਹੋਣ ਕਰਕੇ ਪਟਰਾਣੀ ਦਾ ਦਰਜਾ ਰਖਦੀ ਸੀ। ਇਸ ਰਾਣੀ ਦਾ, ਦਸਦੇ ਹਨ ਕਿ, ਦੂਸਰਾ ਨਾਮ ਰਾਜ ਕੌਰ ਬੀ ਸੀ। ਇਸ ਬੀਰ ਇਸਤਰੀ ਨੂੰ 'ਨਕੇ' ਦੀ ਹੋਣ ਕਰਕੇ ਨਕੈਣ ਬੀ ਸਦਦੇ ਸਨ।

ਮੁਲਤਾਨ ਦੀ ਮੁਹਿੰਮ ਕੋਈ ਸੌਖੀ ਮੁਹਿੰਮ ਨਹੀਂ ਸੀ। ਟਾਕਰੇ ਤੇ ਪਠਾਣ ਦਲ ਬੜਾ ਤਕੜਾ ਸੀ ਤੇ ਮੁਜ਼ੱਫ਼ਰ ਖਾਨ ਤਜਰਬੇਕਾਰ ਜੋਧਾ ਤੇ ਬਹਾਦਰ ਸੀ। ਐਸੇ ਖਤਰਨਾਕ ਜੰਗ ਤੇ ਪਟਰਾਣੀ ਦਾ ਨਾਲ ਜਾਣਾ ਅਜ ਕਲ ਉਦਾਸੀ ਨਾਲ ਦੇਖਿਆ ਜਾਏਗਾ, ਸ਼ਾਇਦ ਕੋਈ ਇਸ ਨੂੰ ਉਕਾਈ ਬੀ ਆਖਣ; ਪਰ ਰਾਣੀ ਦਾ ਜਾਣਾ ਤੇ ਮਹਾਰਾਜੇ ਦਾ ਭੇਜਣਾ ਦੋਵੇਂ ਕੰਮ ਠੀਕ ਸਨ ਤੇ ਇਸ ਘੱਲਣ ਦਾ ਲਾਭ ਹੋਇਆ ਕਿ ਰਾਣੀ ਜੀ ਜੰਗ ਵਿਚ ਆਪਣੇ ਪਤੀ ਵਰਗਾ ਪੂਰਾ ਹਿੱਸਾ ਲੈਂਦੇ ਰਹੇ।

ਸ੍ਰੀ ਗਣੇਸ਼ ਦਾਸ ਜੀ ਇਸ ਰਾਣੀ ਦੇ ਨਾਲ ਜਾਣ ਬਾਬਤ ਲਿਖਦੇ ਹਨ:—

"ਔਰ ਸੋ ਮਾਤ ਦਾਤਾਰ ਕੌਰਾਂ ਦਾਤਾਰ ਬੜੀ
ਸੋ ਭੀ ਸੰਗ ਸਿਧਾਏ।"* (ਸਫ਼ਾ ੨੭)

ਇਹ ਰਾਣੀ ਕੇਵਲ ਦਰਸ਼ਨੀ ਹੁੰਡੀ ਬਣਕੇ ਨਹੀਂ ਸੀ ਨਾਲ ਗਈ, ਇਹ ਜੁੱਧ ਦੇ ਹਾਲਾਤ ਵਿਚ ਸਮੇਂ ਸਮੇਂ ਸਿਰ ਹਿੱਸਾ ਲੈਂਦੀ ਰਹੀ ਹੈ। ਇਕ ਮੌਕੇ ਤੇ ਜਦ ਜੰਗ ਦਾ ਰੰਗ ਹਾਰ ਵਲ ਰੁਖ ਕਰ ਰਿਹਾ ਸੀ ਤਦ ਰਾਣੀ ਨੇ ਆਪਣੇ ਅਫ਼ਸਰ ਬੁਲਾ ਕੇ ਹਿਦਾਯਤਾਂ ਦਿੱਤੀਆਂ। ਜੈਸਾ ਕਿ ਸ੍ਰੀ, ਗਣੇਸ਼ ਦਾਸ ਜੀ, ਲਿਖਦੇ ਹਨ:—

ਪਾਦਸ਼ਾਹ ਕੀ ਰਾਣੀ, ਤਾਰ ਕੌਰ ਮਨ ਜਾਣੀ,
ਸੋ ਬੁਲਾਇ ਕਹਿ ਬਾਣੀ, ਬੈਠੀ ਸਭਾ ਕੋ ਲਗਾਇਕੇ।
ਕਬਿੱਤ:— ਸ਼ੰਕਰ ਦਾਸ ਕੋ ਬੁਲਾਇਓ, ਸੋ ਭਵਾਨੀ ਦਾਸ ਆਇਓ,
ਦਿਲਬਾਗ ਸਦਵਾਇਓ, ਕਹੀ ਬਾਤ ਸਮਝਾਇਕੇ।
ਰਾਧਾ ਰਾਮ, ਹਰਸੁਖ ਰਾਇ, ਸਰਦਾਰੀ ਮੱਲ,
ਸਭੇ ਰਲ ਆਇ ਚਲ, ਬੈਠੇ ਛਬ ਛਾਇਕੇ।

---

* ਇਸ ਨੂੰ ਅੱਗੇ ਚਲ ਕੇ ਕਵੀ ਜੀ ਛੰਦਾਂ ਦੇ ਵਜ਼ਨ ਕਰਕੇ ਕਈ ਥਾਂ ਤਾਰ ਕੌਰ ਲਿਖਦੇ ਹਨ। ਇਹ ਰਾਣੀ ਨਕੈਣ ਕਰਕੇ ਬੀ ਪ੍ਰਸਿੱਧ ਸੀ। ਅੰਮ੍ਰਿਤਸਰ ਕਸੇਰਿਆਂ [illegible] ਬਜ਼ਾਰ ਵਿਚ ਇਸ ਦੀ ਨਿਜ ਹਵੇਲੀ ਸੀ ਜਿਸ ਨੂੰ ਰਾਣੀ ਨਕੈਣ ਦੀ ਹਵੇਲੀ ਸਦਿਆ ਕਰਦੇ ਸਨ ਜੋ ਅੰਗ੍ਰੇਜ਼ [illegible] ਪੰਜਾਬ ਮੱਲਕੇ ਈਸਾਈਆਂ ਨੂੰ ਦੇ ਦਿੱਤੀ ਤੇ ਉਸ ਵਿਚ ਸਾਲ ਹੀ ਸਾਲ ਮਿਸ਼ਨ ਸਕੂਲ ਚਲ[illegible]ਆ। ਅੰਤ ਮਿਸ਼ਨਰੀ ਇਹ ਇਤਿਹਾਸਿਕ ਟਿਕਾਣਾ ਸ਼ਹਿਰ ਦੇ ਵਪਾਰੀਆਂ ਪਾਸ ਵੇਚ ਗਏ ਹਨ।

ਕਾਹਨ ਸਿੰਘ ਹੱਟੂ ਪਾਸ, ਕਹੇ ਸੁਣੋ ਅਰਦਾਸ,
ਤੁਮ ਆਗਿਆ ਹੋਏ ਜਾਸ, ਕਰੋ ਸੋਈ ਚਿਤ ਲਾਇਕੇ ।੧੦।

ਕਬਿੱਤ:– ਪੂਛਤ ਪ੍ਰਧਾਨ, ਕਹੇ ਮਨ ਅਨੁਮਾਨ,
ਮਾਰੇ ਕਿਲਾ ਜੈਸੁ ਤਾਨ, ਕਹੋ ਐਸਾ ਹੀ ਉਪਾਇ ਕੋ ।
ਆਗੈ ਮੰਤਰੀ ਬਖਾਨ, ਸੁਣੋ ਬੀਬੀ ਧਰ ਧਿਆਨ,
ਮਾਰੋ ਤੋਪਾਂ ਬਹੁਤ ਜਾਣ, ਢਾਇ ਕੰਧ ਕਰੇ ਰਾਹ ਕੋ ।
* ਬਰਵੰਡ ਸਿੰਘ ਕੋ ਬੁਲਾਇ ਕਹਿਓ ਚੜ੍ਹੋ ਤੁਮ ਧਾਇ,
† ਅਤਰ ਸਿੰਘ ਸੋ ਰਿਸਾਇ ਮਾਰ ਤੋਪਾਂ ਹੂੰ ਚਲਾਇ ਕੋ ।
ਦੇਵੀ ਸਿੰਘ ਮੁਨਖਾਏ ਤੋਪਾਂ ਹੂੰ ਚਲਾਏ ਭਲੇ,
‡ ਸ਼ਿਵ ਪ੍ਰਸਾਦਿ ਕਹੇ, ਆਜ ਪਾਛੇ ਹੂੰ ਨਾ ਜਾਇ ਕੋ ।੧੧।

ਰਾਣੀ ਸਾਹਿਬ ਦੇ ਸਦੇ ਦਰਬਾਰ ਵਿਚ ਜੋ ਵਿਚਾਰਾਂ ਤੇ ਹਿਦਾਯਤਾਂ ਰਾਣੀ ਨੇ ਦਿੱਤੀਆਂ ਉਸ ਮੂਜਬ ਅਗਲੇ ਦਿਨ ਫੌਜਾਂ ਨੇ ਘੋਰ ਯੁੱਧ ਕੀਤਾ ਪਰ ਫੇਰ ਬੀ ਪੈਰ ਪਿਛੇ ਹੀ ਪਏ ਜੈਸਾ ਕਿ ਇਸ ਫ਼ਤਿਹ ਨਾਮੇ ਵਿਚ ਲਿਖਯਾ ਹੈ :–

ਸਿੰਘ ਭਏ ਗਰਬਾਰ, ਪ੍ਰਭੂ ਗਰਬ ਨਿਵਾਰ,
ਦੀਓ ਤੁਰਕਾਂ ਬਲਧਾਰ, ਭਾਗੇ ਸਿੰਘ ਪਾਛੇ ਨੀਰ ਹੈ (੧੭)

ਇਹ ਸਿੰਘਾਂ ਦਾ ਪਿਛੇ ਹਟਣਾ ਵੇਖ ਕੇ ਰਾਣੀ ਬਾਬਤ ਗਣੇਸ਼ ਦਾਸ ਜੀ ਲਿਖਦੇ ਹਨ:–

ਕਬਿੱਤ:– ਸੁਣੀ ਸਾਰ ਤਾਰ ਕੌਰ, ਆਏ ਸਿੰਘ ਸਭੈ ਦੌਰ,
ਪਠਾਨਨ ਕੇ ਕੌਰਨ() ਕੇ ਆਗੇ ਭਾਗੇ ਆਵਤੇ ।

---

* ਬਰਵੰਡ ਸਿੰਘ ਨਿਹੰਗ ਸਿੰਘਾਂ ਦੇ ਦਲ ਦਾ ਇਕ ਉਘਾ ਜੋਧਾ ਸੀ ।

† ਖਾਲਸਾ ਦਰਬਾਰ ਰੀਕਾਰਡ, ਬੰਡਲ ਨੰ: ਏ. ਏ. ੨ ।

‡ ਸ਼ਿਵ ਪ੍ਰਸਾਦ ਵੀ ਅਸਪੀ ਤੋਪਖਾਨੇ ਦਾ ਕੁਮੇਦਾਨ ਸੀ । ਵੇਖੋ ਖਾਲਸਾ ਦਰਬਾਰ ਰੀਕਾਰਡ, ਬੰਡਲ ਨੰ: ਏ. ਏ. ੨ ।

() ਕੁਮਾਰ ਅਰਥਾਤ ਪੁਤ੍ਰ ।

ਕਿਹੋ ਪੀਨਸ ਮੰਗਾਵੋ, ਮੈਂ ਤੋ ਆਪ ਚੜ੍ਹ ਧਾਵੋ,
ਜਾਇ ਜੁੱਧ ਸੋ ਮਚਾਵੋ, ਲੜੋ ਕਹਾਂ ਵਾਹਿ ਜਾਵਤੇ।
ਫਾਜ਼ਲ ਬਹਾਦਰ ਜਾਇ, ਕਹੋ ਤਾਹਿ ਸਮਝਾਇ,
ਲੜੋ ਚਿਤ ਲਾਇ, ਪਾਛੇ ਠੌਰ ਨਹੀਂ ਪਾਵਤੇ।
ਲੜੋ ਸਾਹਮਨੇ ਸੋ ਧਾਇ, ਦਿਹੋ ਤੁਰਕਾਂ ਨੂੰ ਹਟਾਇ,
ਮਾਰ ਮਾਰ ਸੋ ਮਚਾਇ, ਲੋਕ ਫਿਰੇਂ ਜਸ ਗਾਵਤੇ। (੧੮)

ਕਬਿੱਤ:—ਮਾਈ ਕਰਮੋ ਜੋ ਪੂਛਤ ਸੁ ਧਾਮ ਕਾ ਬਿਹਾਰ,
ਕੋਈ ਤਾਂਸੋ ਐਸੇ ਕਹੋ, ਮੋਹਿ ਕੋ ਸੂਝਤ ਨਾ ਹੋਰ ਹੈ।
ਜਬ ਲੌ ਸੁ ਹੀਲਾ ਕਰ ਮਾਰ ਕਿਲਾ ਲਿਓਂ ਨਾਹੀਂ,
ਤਬ ਲੌ ਨ ਸ਼ਾਂਤਿ ਆਵੈ ਮੇਰੇ ਮਨ ਜੋਰ ਹੈ।
ਜਾਈਂ ਵੇ ਬਹਾਦਰ ਨ ਹੋਵੇ ਇਹ ਕਾਦਰ,
ਸੋ ਇਹੋ ਬਾਤ ਨਾਦਰ ਜੋ ਚੜ੍ਹੋ ਕਿਲੇ ਦੌੜ ਹੈ।
ਕੀਏ ਕਰੋਧ ਨੈਨ, ਸੁ ਨਕੈਣ* ਬੈਣ ਕਹੇ ਐਸੇ,
ਲੜੋ ਮਾਰੋ ਹਾਰੋ ਨਹੀਂ, ਗੁਰੂ ਕਾ ਸੋ ਜੋਰ ਹੈ। (੨੯)

(ਸਫਾ ੧੩੦, ੧੩੧)

ਇਸ ਪ੍ਰਕਾਰ ਇਸ ਫ਼ਤਿਹ ਨਾਮੇ ਨੂੰ ਪ੍ਰਗਟ ਕਰਕੇ ਵਿਦਵਾਨ ਸੰਕਲਤ ਕਰਤਾ ਜੀ ਨੇ ਸਿਖ ਇਸਤਰੀਆਂ ਦੀ ਬੀਰਤਾ ਦਾ ਇਕ ਹੋਰ ਵਾਕਿਆ ਰੌਸ਼ਨ ਕੀਤਾ ਹੈ ਤੇ ਉਨ੍ਹਾਂ ਦੀ ਬੀਰਤਾ ਦੀ ਕੀਰਤੀ ਨੂੰ ਹੋਰ ਚੰਨ ਲਾਏ ਹਨ।

ਇਸ ਕਾਵਯ ਰਚਨਾ ਵਿਚ ਲਿਖੇ ਗਏ ਤ੍ਰੈ ਜੰਗਾਂ ਦੇ ਇਤਿਹਾਸ ਨੂੰ ਆਮ ਜਨਤਾ ਲਈ ਲਾਭਵੰਦਾ ਬਣਾਉਣ ਲਈ ਜੋ ਮਿਹਨਤ ਸ੍ਰੀ ਕੋਹਲੀ ਜੀ ਨੇ ਕੀਤੀ ਹੈ ਇਸ ਪ੍ਰਕਾਰ ਹੈ:—

੧. ਸਭ ਤੋਂ ਪਹਿਲਾਂ ਭੂਮਿਕਾ ਦਿੱਤੀ ਹੈ ਜਿਸ ਦੇ ਪੜ੍ਹਨ ਤੋਂ ਇਸ ਪੁਸਤਕ ਦਾ ਇਤਿਹਾਸ ਤੇ ਉਸ ਦੀ ਕੀਮਤ ਕੂਤ ਮਿਲ ਜਾਂਦੀ ਹੈ। ਸੰਪਾਦਿਕ ਜੀ

---

* ਭਾਵ– ਮਹਾਰਾਣੀ ਦਾਤਾਰ ਕੌਰ ਤੋਂ ਹੈ।

ਇਸ ਸਿਟੇ ਤੇ ਪੁਜੇ ਹਨ:—

"ਭਾਵੇਂ ਕਿਸੇ ਦ੍ਰਿਸ਼ਟੀ-ਕੋਣ ਤੋਂ ਵੇਖਿਆ ਜਾਵੇ ਅਤੇ ਕਿਸੇ ਕਸਵਟੀ ਤੋਂ ਪਰਖ ਕੀਤੀ ਜਾਵੇ ਗਣੇਸ਼ ਦਾਸ ਦੀ ਇਹ ਰਚਨਾ ਇਤਿਹਾਸਕ ਲਿਹਾਜ਼ ਨਾਲ ਠੀਕ ਅਤੇ ਮੰਨਣ ਯੋਗ ਸਾਬਤ ਹੋਵੇਗੀ। ਮੈਂ ਇਸ ਕਾਵਯ ਸੰਗ੍ਰਹ ਨੂੰ ਇਕ ਅਹਿਮ ਇਤਿਹਾਸਕ ਮਸੌਦਾ ਹੀ ਨਹੀਂ, ਸਗੋਂ ਕੌਮੀ ਪੂੰਜੀ ਖਿਆਲ ਕਰਦਾ ਹਾਂ। ਸੱਚ ਤਾਂ ਇਹ ਹੈ ਕਿ ਕਵੀ ਦੀ ਇਸ ਰਚਨਾ ਨੂੰ ਪੜ੍ਹ ਕੇ ਮੇਰੀਆਂ ਨਜ਼ਰਾਂ ਵਿਚ ਗੀਤਾਂ ਤੇ ਭੱਟਾਂ ਦੀਆਂ ਲਿਖਤਾਂ ਦੀ ਕਦਰ ਬਹੁਤ ਵਧ ਗਈ ਹੈ।" (ਸਫ਼ਾ ੧੫)

ਗਣੇਸ਼ ਦਾਸ ਜੀ ਦੀ ਨਿਰਪਖਤਾ ਬਾਬਤ ਸ੍ਰੀ ਕੋਹਲੀ ਜੀ ਇਹ ਸਾਖ ਭਰਦੇ ਹਨ:—

"ਮੁਲਤਾਨ ਦੇ ਘੇਰੇ ਦਾ ਵਰਣਨ ਕਰਦਿਆਂ ਗਣੇਸ਼ ਦਾਸ ਦਸਦਾ ਹੈ ਕਿ ਅਫਗਾਨੀ ਰੱਖਿਅਕ ਦਸਤਿਆਂ ਨੇ ਵਧ ਰਹੀ ਖਾਲਸਾ ਫੌਜ ਨੂੰ ਇਕ ਵੇਰਾਂ ਤਾਂ ਜਿੱਚ ਕਰ ਦਿੱਤਾ। ਕਿਲੇ ਤੋਂ ਚਲ ਰਹੀਆਂ ਤੋਪਾਂ ਦੀ ਗਰਜ ਨੇ ਖਾਲਸਾ ਫੌਜ ਨੂੰ ਪਿਛੇ ਹਟਣ ਲਈ ਮਜਬੂਰ ਕਰ ਦਿੱਤਾ। ਅਗੇ ਚਲਕੇ ਕਵੀ ਦਸਦਾ ਹੈ ਕਿ ਦੋ-ਟੋਕ ਲੜਾਈ ਦੇ ਅੰਤਲੇ ਦੌਰ ਵਿਚ ਬੁੱਢਾ ਨਵਾਬ ਮੁਜ਼ੱਫਰ ਖਾਂ ਆਪਣੀ ਅਫਗਾਨੀ ਸ਼ਾਨ ਅਤੇ ਰਵਾਇਤਾਂ ਨੂੰ ਕਾਇਮ ਰਖਦਾ ਹੋਇਆ, ਆਪ ਤਲਵਾਰ ਫੜਕੇ, ਕਿਲੇ ਦੇ ਦਰਵਾਜੇ ਤੇ ਅੰਤਲੇ ਦਮ ਤੀਕ ਲੜਦਾ ਰਿਹਾ।"

"ਇਕੁਰ ਹੀ (ਪਸ਼ੌਰ ਜੁੱਧ ਵਿਚ) ਟਿਬਾ ਟੀਰ੍ਹੀ ਦੇ ਜੁੱਧ ਦਾ ਵਰਣਨ ਕਰਦਿਆਂ ਕਵੀ ਲਿਖਦਾ ਹੈ ਕਿ ਪਠਾਣੀ ਲਸ਼ਕਰ ਨੇ ਮਹਾਰਾਜਾ ਰਣਜੀਤ ਸਿੰਘ ਦੀਆਂ ਸੁਸਿਖਯਤ ਪੜਤਲਾਂ ਅਤੇ ਘੋੜ-ਚੜ੍ਹਿਆਂ ਨੂੰ ਦੋ ਵੇਰ ਪਿਛੇ ਹਟ ਜਾਣ ਪੁਰ ਮਜਬੂਰ ਕਰ ਦਿੱਤਾ ਸੀ ਅਤੇ ਖਾਲਸਾ ਫੌਜ ਤੇ ਉਹ ਘੜੀ ਲਿਆ ਦਿੱਤੀ ਸੀ ਕਿ ਮਹਾਰਾਜਾ ਬੇਬਸੀ ਦੀ ਹਾਲਤ ਵਿਚ ਵਾਹਿਗੁਰੂ ਦਾ ਧਿਆਨ ਧਰ ਅਰਦਾਸ ਕਰਨ ਲੱਗਾ। ਅਰਦਾਸ ਪ੍ਰਵਾਨ ਹੋਈ ਤੇ ਜੁਧ ਦਾ ਪਾਸਾ ਹੀ ਪਲਟ ਗਿਆ। ਖਾਲਸਾ ਫੌਜ ਨੂੰ ਜਿੱਤ ਪ੍ਰਾਪਤ ਹੋਈ। ਇਹ ਉਹ ਜਿੱਤ ਸੀ ਜਿਹੜੀ ਖਾਲਸੇ ਨੂੰ ਬੜੀ ਮਹਿੰਗੀ ਪਈ ਕਿਉਂਕਿ ਬਾਬਾ ਫੂਲਾ ਸਿੰਘ ਅਕਾਲੀ, ਸਰਦਾਰ ਗਰਭਾ ਸਿੰਘ, ਅਤੇ ਗੋਰਖਾ ਜਰਨੈਲ ਬਲਭਦ੍ਰ ਵਰਗੇ ਅਦੁਤੀ ਜੋਧੇ ਇਸੇ ਲੜਾਈ ਵਿਚ ਸ਼ਹੀਦ ਹੋਏ ਸਨ

ਉਪਰੋਕਤ ਵਾਕਿਆਤ ਤੋਂ ਜਿਨ੍ਹਾਂ ਵਿਚ ਕਵੀ ਨੇ ਵੈਰੀਆਂ ਦੇ ਗੁਣਾਂ ਅਤੇ ਸਿਫਤਾਂ ਨੂੰ ਪੂਰੀ ਤਰ੍ਹਾਂ ਦ੍ਰਿਸ਼ਟੀ ਗੋਚਰ ਕਰਵਾਇਆ ਹੈ, ਉਸ ਦੀ ਨਿਰਪੱਖਤਾ ਡੁਲ੍ਹ ਡੁਲ੍ਹ ਪੈਂਦੀ ਹੈ।" (ਸਫ਼ਾ ੧੨)

(ਜੀਵਨ ਮਹਾਰਾਜਾ ਰਣਜੀਤ ਸਿੰਘ)

ਇਸ ਤੋਂ ਉਪਰੰਤ ਸ੍ਰੀ ਸੀਤਾ ਰਾਮ ਜੀ ਨੇ ਮਹਾਰਾਜਾ ਰਣਜੀਤ ਸਿੰਘ ਜੀ ਦਾ ਸੰਖੇਪ ਜੀਵਨ ਦਿੱਤਾ ਹੈ। ਇਹ ਹੈ ਤਾਂ ਸੰਖੇਪ ਪਰ ਬੜੀ ਇਤਿਹਾਸਕ ਪ੍ਰਬੀਨਤਾ ਨਾਲ ਮੂਰਤੀਮਾਨ ਕੀਤਾ ਗਿਆ ਹੈ। ਦੇਸ਼ ਦੀ ਉਹ ਖੜਬੜੀ ਤੇ ਬੇਚੈਨੀ ਦੀ ਹਾਲਤ ਜੋ ਮਹਾਰਾਜੇ ਦੇ ਮੈਦਾਨ ਵਿਚ ਆਉਣ ਤੋਂ ਪਹਿਲੇ ਸੀ ਉਸ ਤਸਵੀਰ ਦਾ ਮਾਨੋ "ਪਿੱਛਾ" ਅੰਕਿਆ ਹੈ ਤੇ ਉਸ ਦੇ ਅੱਗੇ ਮਹਾਰਾਜਾ ਦੇ ਕਾਰਨਾਮਿਆਂ ਦੀ ਮੂਰਤ ਖਿਚੀ ਹੈ। ਇਸ ਸੰਖੇਪ ਵਰਣਨ ਵਿੱਚ ਮਹਾਰਾਜੇ ਦੇ ਜੀਵਨ ਸਬੰਧੀ ਸਮਝ ਇਤਨੀ ਆ ਜਾਂਦੀ ਹੈ ਕਿ ਇਸ ਬਿਨਾ ਸ੍ਰੀ ਗਣੇਸ਼ ਦਾਸ ਜੀ ਦੇ ਫ਼ਤਿਹ ਨਾਮੇ ਦੀ ਪੂਰੀ ਪੂਰੀ ਸਮਝ ਪੈ ਸਕਣੀ ਕਠਨ ਸੀ। ਇਸ ਜੀਵਨੀ ਵਿਚ ਉਸ ਮਹਾਰਾਜੇ ਦੇ ਸੰਖੇਪ ਕਾਰਨਾਮਿਆਂ ਤੋਂ ਛੁਟ ਉਸ ਦੇ ਵਿਸ਼ਾਲ ਗੁਣਾਂ ਨੂੰ ਬੀ ਦਰਸਾਇਆ ਹੈ ਤੇ ਨਾਲ ਹੀ ਉਸ ਦੀਆਂ ਫੌਜਾਂ, ਆਮਦਨ ਤੇ ਰਾਜ-ਪ੍ਰਬੰਧ ਦੇ ਖਰਚ ਅਤੇ ਕੁਛ ਕੁਛ ਹੋਰ ਵੇਰਵੇ ਬੀ ਦਿੱਤੇ ਹਨ।

ਚਾਹੇ ਮਹਾਰਾਜੇ ਦੇ ਵਿਸ਼ਾਲ ਗੁਣਾਂ ਨੂੰ ਦਸਦਿਆਂ ਇਤਿਹਾਸਕ ਤੁਲਨਾ ਤੇ ਵਾਕਿਆਤ ਦੀ ਮੇਣਵੀਂ ਵਯਾਖਯਾ ਤੋਂ ਕੰਮ ਲ ਤਾ ਗਿਆ ਹੈ ਪਰ ਪੜ੍ਹਦੇ ਪੜ੍ਹਦੇ ਮਹਾਰਾਜੇ ਦੇ ਗੁਣਾਂ ਅੱਗੇ ਸ਼ਰਧਾ ਦੇ ਭਾਵ ਝੁਕ ਜਾਂਦੇ ਹਨ, ਤੇ ਸਤਕਾਰ ਤੇ ਫਖਰ ਦੇ ਵਲਵਲੇ ਪੈਦਾ ਹੋ ਜਾਂਦੇ ਹਨ।

(ਮੁਲ਼ਤਾਨ ਯੁੱਧ)

ਇਸ ਤੋਂ ਉਪਰੰਤ ਮੁਲਤਾਨ ਯੁੱਧ ਦੀ ਵਚਨਾਰੰਭ ਸੁਰੂ ਹੁੰਦੀ ਹੈ। ਇਹ ਵਚਨਾਰੰਭ ਮੁਲਤਾਨ ਦੀ ਸਾਰੀ ਮੁਹਿੰਮ ਤੇ ਫਤੇ ਦੇ ਠੀਕ ਠੀਕ ਸਮਝਣ ਵਿਚ ਜੰਦ੍ਰੇ ਦੀ ਕੁੰਜੀ ਦਾ ਕੰਮ ਦੇਂਦੀ ਹੈ। ਇਸ ਵਿਚ ਮੁਲਤਾਨ ਦਾ ਅਕਬਰ ਦੇ ਵੇਲੇ ਤੋਂ ਸੰਖੇਪ ਹਾਲ ਿੱਤਾ ਹੈ, ਅਤੇ ਫੇਰ ਮੁਜ਼ੱਫਰ ਖਾਂ ਦਾ ਜ਼ਿਕਰ ਸ਼ੁਰੂ ਕੀਤਾ ਹੈ ਜਿਸ ਨੂੰ

ਸ਼ਿਕਸਤ ਦੇ ਕੇ ਮਹਾਰਾਜੇ ਨੇ ਮੁਲਤਾਨ ਫਤੇ ਕੀਤਾ ਸੀ।

ਫੇਰ ਮੁਹਿੰਮ ਦੀਆਂ ਤਿਆਰੀਆਂ; ਤੇ ਮਹਾਰਾਜੇ ਦੇ ਉਹ ਯਤਨ ਦੱਸੇ ਹਨ ਜੋ ਇਸ ਲਈ ਕੀਤੇ ਗਏ ਸਨ ਕਿ ਲੜਾਈ ਨਾ ਹੋਵੇ ਤੇ ਮੁਜ਼ੱਫਰ ਖਾਂ ਸ਼ਾਂਤੀ ਨਾਲ ਮੁਲਤਾਨ ਦੇ ਦੇਵੇ ਤੇ ਆਪ ਸ਼ੁਜਾਬਾਦ ਦਾ ਇਲਾਕਾ ਲੈ ਕੇ ਸੁਖੀ ਹੋ ਜਾਵੇ। ਉਸ ਦੇ ਨਾ ਮੰਨਣ ਤੇ ਇਸ ਮੁਹਿੰਮ ਦਾ ਸੰਖੇਪ ਪਰ ਪੂਰੀ ਸੋਝੀ ਦੇ ਜਾਣ ਵਾਲਾ ਹਾਲ, ਕੋਹਲੀ ਜੀ ਨੇ ਦੇ ਕੇ ਪਾਠਕ ਲਈ ਸੁਖੈਨਤਾ ਕਰ ਦਿੱਤੀ ਹੈ ਕਿ ਕਾਵਯ ਵਿੱਚ ਦਿੱਤੇ ਗਣੇਸ਼ ਦਾਸ ਜੀ ਦੇ ਸਾਹਿਤਯ ਨੂੰ ਸਾਫ਼ ਸਾਫ਼ ਸਮਝਿਆ ਜਾ ਸਕੇ।

## (ਮੂਲ ਫ਼ਤਿਹ ਨਾਮਾ-ਮੁਲਤਾਨ ਯੁੱਧ)

ਅਗੋਂ ਹੁਣ ਗਣੇਸ਼ ਦਾਸ ਜੀ ਦੀ ਰਚਨਾ ਦਾ ਪਹਿਲਾ ਹਿੱਸਾ-ਮੁਲਤਾਨ ਯੁੱਧ ਦਾ ਮਲ ਪਾਠ ਆਉਂਦਾ ਹੈ ਇਹ ਸਾਰਾ ਹਿੱਸਾ ਫੁਟ ਨੋਟਾਂ ਅਰਥਾਤ ਹੇਠਲੀਆਂ ਟੂਕਾਂ ਨਾਲ ਅੰਕਿਤ ਹੈ। ਜ ਮੂਲ ਵਿਚੋਂ ਔਖੀਆਂ ਗੱਲਾਂ ਔਖੇ ਸ਼ਬਦਾਂ ਤੇ ਵਾਕਿਆਤ ਦੇ ਅੱਗੇ ਪਿਛੇ ਨੂੰ ਸਮਝਣ ਵਿੱਚ ਸਹਾਈ ਹੁੰਦਾ ਹੈ।

ਇਨ੍ਹਾਂ ਨੋਟਾਂ ਵਿਚ ਭੂਗੋਲਕ ਵਾਕਫ਼ੀ ਬੀ ਹੈ ਸਾਹਿਤਕ ਉਕਾਈਆਂ ਦਾ ਸੁਲਝਾਉ ਬੀ ਦਿੱਤਾ ਗਿਆ ਹੈ। ਇਨ੍ਹਾਂ ਨੋਟਾਂ ਨੂੰ ਚਾਹੀਦਾ ਹੈ ਕਿ ਪਾਠਕ ਬੜੇ ਗਹੁ ਨਾਲ ਪੜ੍ਹੇ ਤਾਂ ਜੋ ਗਣੇਸ਼ ਦਾਸ ਜੀ ਦੇ ਮੂਲ ਪਾਠ ਦਾ ਪੂਰਾ ਲਾਭ ਲੈ ਸਕੇ।

## ( ਪਸ਼ੌਰ ਯੁੱਧ )

ਦੂਜਾ ਯੁੱਧ ਏਸ ਫ਼ਤਿਹ ਨਾਮੇ ਵਿਚ ਪਸ਼ੌਰ ਯੁੱਧ ੧ ਹੈ ਮੁਲਤਾਨ ਦੀ ਮੁਹਿੰਮ ਵਾਂਙੂ ਇਹ ਬੀ ਵਚਨਾਰੰਭ ਤੋਂ ਸ਼ੁਰੂ ਹੁੰਦਾ ਹੈ। ਇਸ ਵਿਚ ਬੀ ਤਵਾਰੀਖੀ ਵਾਕਫ਼ੀ ਕਾਫੀ ਹੈ ਜਿਸ ਬਿਨਾ ਪਸ਼ੌਰ ਦੇ ਯੁੱਧ ਨੂੰ ਸਾਂਗੋ-ਪਾਂਗ ਸਮਝ ਸਕਣਾ ਉਖੇਰਾ ਹੁੰਦਾ। ਇਸ ਵਚਨਾਰੰਭ ਵਿਚ ਕਾਬਲ, ਖੈਬਰ, ਇਲਾਕਾ ਯੂਸਫਜ਼ਈ ਅਤੇ ਪਸ਼ੌਰ ਆਦਿ ਦੇ ਇਲਾਕਿਆਂ ਦੇ ਉਸ ਸਮੇਂ ਦੇ ਹਾਲਾਤ, ਪਰਸਪਰ ਤਅਲਕਾਤ, ਵਖੇਵੇਂ, ਲੜਾਈਆਂ ਸੁਲਾਹ ਤੇ ਵਿਗਾੜਾਂ ਦੇ ਵੇਰਵੇ ਬੀ ਦਿੱਤੇ ਹਨ। ਫੇਰ ਇਸ ਪਾਸੇ ਦੇ ਸਰਦਾਰ ਬੁਧ ਸਿੰਘ ਸੰਧਾਵਾਲੀਏ ਦੀ ਕਮਾਨ ਹੇਠ ਫੌਜਾਂ ਦੀ ਚੜ੍ਹਾਈ ਤੇ ਹੋਰ ਸਾਰੇ ਹਾਲ ਦੱਸੇ ਹਨ। ਇਨ੍ਹਾਂ ਹਾਲਾਤ ਦੇ ਦੇਂਦਿਆਂ ਕਵੀ ਦੇ ਛੰਦ ਜਗਾ ਜਗਾ ਦਰਸਾਕੇ ਉਨ੍ਹਾਂ ਤੇ ਚਾਨਣੇ

ਪਾਏ ਹਨ ।

ਆਮ ਪ੍ਰਸਿੱਧ ਗੱਲ ਜੋ ਸੀਨੇ ਬਸੀਨੇ ਆਈ ਹੈ ਕਿ ਇਸ ਘੋਰ ਸੰਗਰਾਮ ਵਿਚ ਇਕ ਸਮੇਂ ਖਾਲਸਈ ਫ਼ੌਜਾਂ ਵਿਚ ਹਾਰ ਦੇ ਰੰਗ ਬਝ ਗਏ ਤਾਂ ਮਹਾਰਾਜਾ ਰਣਜੀਤ ਸਿੰਘ ਨੇ ਅਰਦਾਸ ਕੀਤੀ ਤੇ ਬਾਹੁੜੀ ਹੋ ਗਈ ਤੇ ਜੀਤ ਹੋਈ । ਇਸ ਗਲ ਬਾਬਤ ਕਵੀ ਗਣੇਸ਼ ਦਾਸ ਜੀ ਨੇ ਇਸ ਅਰਦਾਸ ਕਰਨ ਤੇ ਸੁਣੀ ਜਾਣ ਦੀ ਰਵਾਯਤ ਨੂੰ ਇਤਿਹਾਸਕ ਵਾਕਯਾ ਬਿਆਨ ਕੀਤਾ ਹੈ । ਯਥਾ—

''ਬਿਰਦ ਕੀ ਲਾਜ ਪਛਾਨ ਰਿਦੈ, ਸਿੰਘ ਆਰਤ
ਜਾਨ ਕ੍ਰਿਪਾਲ ਹੋਇ ਆਏ । ਸੋਹੈ ਤੁਰੰਗ ਸੁ
ਨੇਜ਼ਾ ਲੈ ਹਾਥ, ਜੋ ਤੁਰਕਾਂ ਨੂੰ ਮਾਰ ਕੈ ਬੇਗ ਭਜਾਏ ।''

ਇਸ ਤੋਂ ਅਗਲੇ ਹਾਲ ਇਸ ਪੋਥੀ ਵਿਚੋਂ ਹੀ ਪੜ੍ਹਨੇ ਯੋਗ ਹਨ । ਇਸ ਤੋਂ ਮਗਰੋਂ ਸ੍ਰੀ ਗਣੇਸ਼ ਦਾਸ ਜੀ ਦੇ ਫ਼ਤਿਹ ਨਾਮੇ ਦਾ ਦੂਜਾ ਹਿੱਸਾ ''ਪਸ਼ੌਰ ਯੁੱਧ ੨'' ਦਾ ਮੂਲ ਅਰੰਭ ਹੋ ਜਾਂਦਾ ਹੈ ।

ਕਵੀ ਜੀ ਦੀ ਰਚਨਾ ਦਾ ਪਿੰਗਲ ਪ੍ਰਵਾਹ ਤੇ ਸਾਹਿਤਯਕ ਰੰਗ ਇਸ ਅਧਯਾਯ ਵਿਚ ਹੋਰ ਕੁਦਰਤੀ ਰੌ ਦਾ ਹੋ ਜਾਂਦਾ ਹੈ । ਖਾਲਸੇ ਦੀ ਤਿਆਰੀ ਚੰਗੇ ਵਿਸਥਾਰ ਨਾਲ ਦਿੱਤੀ ਹੈ । ਸਿਖਾਂ ਦਾ ਇਸ ਯੁੱਧ ਵਿਚ ਬੀਰਤਾ ਦਾ ਚਾਉ, ਗੁਲਾਮੀ ਦੇ ਸੰਗਲ ਤੋੜਨ ਦਾ ਜੋਸ਼ ਸੁਹਣੀ ਤਰ੍ਹਾਂ ਦਰਸਾਇਆ ਹੈ । ਉਧਰ ਪਠਾਣਾਂ ਦਾ ਜੋਸ਼ ਬੀ ਗਾਜ਼ੀ ਤੇ ਸ਼ਹੀਦ ਹੋਣ ਦਾ ਚਾਉ ਬੀ ਦਸਿਆ ਹੈ ।

ਮਹਾਰਾਜ ਨੇ ਜਿਥੇ ਸਿਖ ਦਲਾਂ ਤੋਂ ਛੁਟ ਕੁਛ ਗੋਰਖੇ, ਰਾਜਪੂਤ ਆਦਿ ਬੀ ਭਰਤੀ ਕੀਤੇ ਤੇ ਫੌਜੀ ਹੁਨਰਾਂ ਵਿਚ ਨਿਪੁਨ ਕੀਤੇ ਸਨ ਉਥੇ ਬ੍ਰਹਮਨ ਖਤ੍ਰੀ ਬੀ ਸੂਰਬੀਰ ਬਣਾਕੇ ਜੰਗੀ ਉਹਦਿਆਂ ਤੇ ਥਾਪੇ ਸਨ । ਇਸ ਯੁੱਧ ਦੇ ਵਰਣਨ ਵਿਚ ਇਕ ਗਲ ਹੋਰ ਸੁਆਦਲੀ ਲਭਦੀ ਹੈ ਕਿ ਮਹਾਰਾਜੇ ਨੇ ਬਾਣੀਏ ਵੀ ਸੂਰਬੀਰ ਬਣਾ ਕਢੇ ਸਨ ਤੇ ਫ਼ੌਜਾਂ ਵਿਚ ਭਰਤੀ ਕੀਤੇ ਸਨ । ਜ਼ਿਕਰ ਆਉਂਦਾ ਹੈ ਕਿ ਹਰਦਾਸ ਸਿੰਘ ਨਾਮ ਵਾਲੇ ਇਕ ਬਾਣੀਏ ਨੂੰ ਉਚੇ ਪਾਏ ਦਾ ਬੰਦੂਕਚੀ ਬਣਾ ਕੇ ਪਠਾਣਾਂ ਦੇ ਮੁਕਾਬਲੇ ਤੇ ਮੈਦਾਨ ਜੰਗ ਵਿਚ ਟੋਰਿਆ ਸੀ । (ਸਫ਼ਾ ੧੯੮)

ਇਸ ਜੰਗ ਵਿਚ ਸਭ ਤੋਂ ਵਧ ਕੁਰਬਾਨੀ ਤੇ ਸੂਰਮਗਤੀ ਅਕਾਲੀ ਫੂਲਾ ਸਿੰਘ ਜੀ ਦੀ ਰਵਾਯਤਾਂ ਵਿਚ ਚਲੀ ਆ ਰਹੀ ਹੈ ਤੇ ਮਹਾਰਾਜੇ ਦੇ ਜੀਵਨ ਲਿਖਣ ਵਾਲੇ ਹੋਰ ਪ੍ਰਬੀਨ ਇਤਿਹਾਸਕਾਰਾਂ ਦੇ ਇਤਿਹਾਸਾਂ ਵਿਚੋਂ ਬੀ ਸ੍ਰੀ ਫੂਲਾ ਸਿੰਘ ਜੀ ਦੀ ਬੀਰਤਾ ਤੇ ਕੁਰਬਾਨੀ ਦੀ ਸਾਖ ਮਿਲਦੀ ਹੈ। ਇਸ ਫ਼ਤਿਹ ਨਾਮੇ ਵਿਚ ਬੀ ਅਕਾਲੀ ਜੀ ਦੇ ਘੋਰ ਯੁੱਧ ਤੇ ਸ਼ਹਾਦਤ ਦਾ ਸੁਹਣਾ ਵਰਣਨ ਮਿਲਦਾ ਹੈ।

ਗਣੇਸ਼ ਦਾਸ ਜੀ ਦਸਦੇ ਹਨ ਕਿ ਫੂਲਾ ਸਿੰਘ ਦੀ ਸ਼ਹਾਦਤ ਤੇ ਮਹਾਰਾਜਾ ਜੀ ਉਦਾਸ ਹੋਏ, ਯਥਾ:—

"ਫੂਲਾ ਸਿੰਘ ਜ਼ਬ ਮਾਰਿਓ, ਸੁਣੀ ਸਾਰ ਸਰਕਾਰ।
ਐਸੋ ਸਿੰਘ ਮਹਾਂਬਲੀ, ਵਿਰਲਾ ਹਮ ਦਰਬਾਰ।"

ਅਕਾਲੀ ਜੀ ਨੂੰ ਮਾਰਕੇ ਪਠਾਣ ਸਮਝੇ ਕਿ ਸਾਡੀ ਹੁਣ ਜੈ ਹੋ ਜਾਏਗੀ ਪਰ ਗਣੇਸ਼ ਦਾਸ ਜੀ ਦਸਦੇ ਹਨ ਕਿ ਸਰਕਾਰ ਨੇ ਫੇਰ ਬੜੇ ਕਰੜੇ ਹੱਲੇ ਕਰਾਏ। ਉਧਰੋਂ ਬੀ ਬੜੇ ਕਰੜੇ ਮੁਕਾਬਲੇ ਹੋਏ ਤਾਂ ਸਿੰਘਾਂ ਦੇ ਪੈਰ ਹਿਲਣ ਲਗ ਪਏ, ਘੋਰ ਸੰਗਰਾਮ ਹੋ ਕੇ ਅੰਤ ਫ਼ਤਿਹ ਪ੍ਰਾਪਤ ਹੋਈ।

ਜਿਵੇਂ ਇਹ ਫ਼ਤਿਹ ਹੋਈ ਉਸ ਦਾ ਦਿਲਕਸ਼ ਹਾਲ ਇਸੇ ਪੋਥੀ ਦੇ ਪਸ਼ੌਰ ਯੁੱਧ ੧ ਤੋਂ ਪੜ੍ਹਿਆਂ ਹੀ ਠੀਕ ਸੁਆਦ ਦੇਂਦਾ ਹੈ।

## (ਪਸ਼ੌਰ ਯੁੱਧ ੨)

ਇਸ ਦੇ ਸ਼ੁਰੂ ਵਿਚ ਬੀ ਪਹਿਲੇ ਵਾਂਙ ਵਚਨਾਰੰਭ ਹੈ ਜਿਸ ਵਿਚ ਇਸ ਜੰਗ ਦੇ ਕਾਰਣ ਤੇ ਹੋਰ ਹਾਲ ਸੰਖੇਪ ਵਿਚ ਦੇ ਦਿੱਤੇ ਹਨ, ਫੁਟ-ਨੋਟ ਬੀ ਸੁਹਣੇ ਚਲਦੇ ਹਨ।

ਇਹ ਯੁੱਧ ਬਰੇਲੀ ਦੇ ਇਕ ਮੀਰ ਅਹਿਮਦ (ਯਾ ਸੱਯਦ ਅਹਿਮਦ) ਨਾਮੇ ਮਜ਼ਹਬੀ ਦੀਵਾਨੇ ਨੇ ਸਰਹੱਦ ਵਿਚ ਜਾ ਕੇ ਪਠਾਣਾਂ ਨੂੰ ਦੀਨੀ ਉਭਾਰ ਦੇ ਕੇ ਪਠਾਣਾਂ ਤੇ ਸਿਖਾਂ ਵਿਚਾਲੇ ਮਚਾ ਦਿੱਤਾ ਸੀ। ਇਹ ਲੋਕਾਂ ਨੂੰ ਪਤਿਆਉਣ ਲਈ ਅਪਨੇ ਆਪ ਨੂੰ ਮਹਿੰਦੀ ਆਖਦਾ ਸੀ ਜੋ ਮੁਸਲਮਾਨ ਮੰਨਦੇ ਸਨ ਕਿ ਆਉਣ ਵਾਲਾ ਅਮਾਮ ਹੈ।

ਇਹ ਜੰਗ ਬੀ ਬੜਾ ਭਯਾਨਕ ਸੀ ਪਰ ਅੰਤ ਸੈਦੋ ਦੇ ਟਿਕਾਣੇ ਖਾਲਸਾ ਜੀ

ਦੀ ਫ਼ਤਿਹ ਹੋਈ। ਇਸ ਯੁੱਧ ਦਾ ਹਾਲ ਗਣੇਸ਼ ਦਾਸ ਜੀ ਦੀ ਰਚਨਾ ਤੇ ਸੰਪਾਦਿਕ ਜੀ ਦੇ ਦਿੱਤੇ ਨੋਟਾਂ ਦੇ ਗਹੁ ਨਾਲ ਪੜ੍ਹਨ ਤੋਂ ਹੀ ਅਸਲੀ ਸੁਆਦ ਦੇਂਦਾ ਹੈ।

(ਅੰਤਕਾ)

ਇਸ ਪੋਥੀ ਦੇ ਅੰਤ ਵਿਚ ਤ੍ਰੈ ਅੰਤਕਾਂ ਹਨ। ਪਰ ਪਹਿਲੀਆਂ ਦੋਹਾਂ ਵਿਚ ਮਹਾਰਾਜੇ ਦੇ ਅਫਸਰਾਂ ਦੇ ਨਾਮ ਹਨ। ਤੀਸਰੀ ਵਿਚ ਉਨ੍ਹਾਂ ਪੁਸਤਕਾਂ ਦੇ ਤੇ ਪੁਸਤਕ ਕਰਤਿਆਂ ਦੇ ਨਾਮ ਹਨ ਜਿਨ੍ਹਾਂ ਤੋਂ ਕੋਹਲੀ ਜੀ ਥਾਓਂ ਥਾਈਂ ਆਪਣੇ ਪ੍ਰਮਾਣ ਤੇ ਸਬੂਤ ਦੇਂਦੇ ਹਨ। ਇਸ ਤੋਂ ਪਾਠਕਾਂ ਨੂੰ ਮਹਾਰਾਜੇ ਦੇ ਹੋਰ ਵਧੇਰੇ ਹਾਲ ਜਾਨਣ ਲਈ ਪੁਸਤਕਾਂ ਦੇ ਥਹੁ ਲਗ ਜਾਂਦੇ ਹਨ ਜੋ ਆਮ ਵਾਕਫੀ ਵਿਚ ਘਟ ਹੁੰਦੇ ਹਨ।

(ਅੰਤਮ ਗੱਲ)

ਸਫੇ ੨੨੮-੨੯ ਦੇ ਫੁਟ-ਨੋਟ ਵਿਚ ਪ੍ਰਬੀਨ ਲੇਖਕ ਜੀ ਇਕ ਸੰਭਾਵਨਾ ਪ੍ਰਗਟ ਕਰਦੇ ਹਨ ਕਿ ਤੀਸਰਾ ਯੁੱਧ ਚਾਹੇ ਲਗ ਭਗ ਸਾਰੇ ਹਾਲ ਦੇ ਜਾਂਦਾ ਹੈ ਪਰ ਜਾਪਦਾ ਹੈ ਕਿ ਇਸ ਦਾ ਤੀਸਰਾ ਧਿਆਇ ਮੁੱਕਾ ਹੈ ਤੇ ਅਜੇ ਚੌਥਾ ਪੰਜਵਾਂ ਆਦਿ ਧਿਆਇ ਬਾਕੀ ਹਨ। ਹੋ ਸਕਦਾ ਹੈ ਕਿ ਇਸ ਨੁਸਖੇ ਵਿਚ ਜਿਸ ਤੋਂ ਆਪ ਨੇ ਉਤਾਰਾ ਕੀਤਾ ਹੈ ਇਹ ਕਮੀ ਹੋਵੇ ਤੇ ਕਿਤੇ ਹੋਰ ਥੇ ਮੁਕੰਮਲ ਨੁਸਖਾ ਹੋਵੇ। ਜਿਸ ਵਿਚ ਹੋਰ ਕੁਛ ਧਿਆਇ ਹੋਣ ਤੇ ਉਨ੍ਹਾਂ ਵਿਚ ਹੋਰ ਯੁਧਾਂ ਦੇ ਹਾਲ ਇਸੇ ਖ਼ੂਬੀ ਨਾਲ ਲਿਖੇ ਹੋਏ ਹੋਣ। ਇਸ ਲਈ ਇਸ ਪੋਥੀ ਦੇ ਹਰ ਪਾਠਕ ਲਈ ਇਕ ਸੁਆਦਲਾ ਫ਼ਰਜ਼ ਜਾਗ ਪੈਂਦਾ ਹੈ ਕਿ ਉਹ ਪ੍ਰਯਤਨ ਕਰੇ ਕਿ ਕਿਤੋਂ ਇਸ ਫ਼ਤਿਹ ਨਾਮੇ ਦਾ ਕੋਈ ਹੋਰ ਲਿਖਤੀ ਨੁਸਖਾ ਮਿਲ ਪਵੇ ਤੇ ਉਹ ਸ੍ਰੀ ਕੋਹਲੀ ਜੀ ਦੀ ਭੇਟਾ ਕੀਤਾ ਜਾਵੇ। ਤਾਕਿ ਆਪ ਜੀ ਉਸ ਨਾਲ ਇਸ ਨੁਸਖੇ ਦੀ ਸੁਧਾਈ ਕਰ ਲੈਣ ਅਤੇ ਜੇ ਹੋਰ ਯੁੱਧਾਂ ਦੇ ਹਾਲ ਮਿਲ ਜਾਣ ਤਾਂ ਦੂਸਰੀ ਐਡੀਸ਼ਨ ਵਿਚ ਓਹ ਹਾਲਾਤ ਸ਼ਾਮਲ ਕਰ ਦਿਤੇ ਜਾਣ।

ਇਹ ਭਾਲ ਇਸ ਲਈ ਕਰਨੀ ਬੀ ਜ਼ਰੂਰੀ ਹੈ ਕਿ ਇਹ ਜੰਗ ਨਾਮਾ ਇਕ ਕਿੱਸਾ ਮਾਤ੍ਰ ਨਹੀਂ, ਇਹ ਸਮੇਂ ਦਾ ਤੇ ਲੇਖਕ ਦੇ ਅਖੀਂ ਵੇਖੇ ਸਣੇ ਤੇ ਆਪ ਸਹੀ

ਕੀਤੇ ਵਾਕਿਆਤ ਦਾ ਸਵਿਸਥਾਰ ਇਤਿਹਾਸ ਹੋ ਜੋ ਐਸੇ ਸੁਹਣੇ ਢੰਗ ਤੇ ਵਰਣਨ ਕੀਤਾ ਗਿਆ ਹੈ ਕਿ ਹੁਣ ਦੀਆਂ ਤੇ ਆਉਣ ਵਾਲੀਆਂ ਨਸਲਾਂ ਵਿਚ 'ਕੌਮੀ ਮਾਨ, ਸ਼ਾਨ' ਤੇ 'ਬੀਰ ਰਸ' ਭਰਨੇ ਵਾਲਾ ਹੈ, ਜੋ ਕਿ ਸੁਤੰਤਰਤਾ ਦੀ ਦੇਵੀ ਦੇ ਮਾਨੋ ਪਾਰਖਦ ਹਨ।

ਹਰ ਹਿੰਦੀ ਦਾ ਫਰਜ਼ ਹੈ ਕਿ ਓਹ ਹਿੰਦ ਨੂੰ ਪ੍ਰਾਪਤ ਹੋਈ ਸੁਤੰਤਰਤਾ ਨੂੰ ਪਿਆਰ ਕਰੇ। ਕੇਵਲ ਸ਼ੁਭ ਭਾਵਨਾ ਨਾਲ ਹੀ ਨਹੀਂ ਸਗੋਂ ਹਰ ਪ੍ਰਕਾਰ ਦੇ ਅਮਲੀ ਵਰਤਾਵ ਨਾਲ ਬੀ। ਹਰ ਹਿੰਦੀ ਨੂੰ ਡੂੰਘੀ ਵੀਚਾਰ ਕਰਨੀ ਲੋੜੀਏ ਕਿ ਲਗ ਪਗ ਹਜ਼ਾਰ ਸਾਲ ਹਿੰਦ ਦਾ ਗੁਲਾਮੀ ਦੀ ਦੁਰਦਿਸ਼ਾ ਵਿਚ ਬੀਤਿਆ ਹੈ ਇਸ ਮੰਦੀ ਹਾਲਤ ਵਿਚੋਂ ਸਿਖ ਜੋਧਿਆਂ ਨੇ ਮਹਾਰਾਜੇ ਦੇ ਕਮਾਂਡ ਹੇਠਾਂ ਕੀਕੂੰ ਆਪਣੇ ਖ਼ੂਨ ਦੀਆਂ ਨਦੀਆਂ ਵਹਾ ਕੇ ਕੱਢਿਆ ਤੇ ਸੁਤੰਤਰਤਾ ਵਾਪਸ ਆਂਦੀ ਸੀ ਜਿਸ ਦਾ ਸਿਹਰਾ ਸਦਾ ਲਈ ਮਹਾਰਾਜੇ ਦੇ ਸਿਰ ਸ਼ੋਭਦਾ ਰਹੇਗਾ। ਫੇਰ ਸੋਚ ਕਰਨੀ ਲੋੜੀਏ ਕਿ ਉਹ ਮਹਿੰਗੀ ਆਈ ਸੁਤੰਤਰਤਾ ਕੀਕੂੰ ਖ਼ੁਦਗਰਜ਼ ਟਰੇਟਰਾਂ (ਦੇਸ਼ ਘਾਤਕਾਂ) ਨੇ ਭੰਗ ਦੇ ਭਾੜੇ ਗੁਆ ਦਿੱਤੀ ਤੇ ਉਹ ਸੁਤੰਤਰਤਾ ਹੁਣ ਫੇਰ ਪ੍ਰਾਪਤ ਹੋਈ ਤੇ ਪ੍ਰਾਪਤ ਹੁੰਦੀ ਹੋਈ ਪੰਜਾਬ ਦੇ ਸਿਖਾਂ ਤੇ ਹਿੰਦੂਆਂ ਦੇ ਖ਼ੂਨ ਦੀਆਂ ਬਲੀਆਂ ਲੈ ਕੇ ਵਾਪਸ ਆਈ ਹੈ, ਇਸ ਕਰਕੇ ਹਿੰਦੀਆਂ ਲਈ ਹੁਣ ਸੁਤੰਤਰਤਾ ਕਿਤਨੀ ਕੀਮਤੀ ਹੈ ਤੇ ਕੀਕੂੰ ਸੂਮ ਦੇ ਧਨ ਵਾਂਙੂ ਸੰਭਾਲਣੇ ਯੋਗ ਹੈ। ਐਸੀਆਂ ਰਚਨਾ ਜੈਸੀ ਕਿ ਸ੍ਰੀ ਗਣੇਸ਼ ਦਾਸ ਜੀ ਨੇ ਰਚੀ ਤੇ ਸ੍ਰੀ ਸੀਤਾ ਰਾਮ ਕੋਹਲੀ ਜੀ ਨੇ ਨਵੇਂ ਗਹਿਣਿਆਂ ਨਾਲ ਸ਼ਸ਼ੋਭਤ ਕਰਕੇ ਸਾਨੂੰ ਦਿੱਤੀ ਹੈ, ਦੇਸ਼ ਵਿਚ ਕੌਮੀ ਅਣਖ, ਮਾਨ, ਤੇ ਪਿਆਰ ਪੈਦਾ ਕਰਨੇ ਵਾਲੀ ਹੈ। ਸਾਨੂੰ ਵਿਦਵਾਨ ਸੰਪਾਦਿਕ ਜੀ ਦਾ ਧੰਨਵਾਦੀ ਹੋਣਾ ਚਾਹੀਏ। ਆਓ ਅਰਦਾਸ ਕਰੀਏ ਕਿ ਵਾਹਿਗੁਰੂ ਇਸ ਪ੍ਰਕਾਰ ਦੇ ਕਾਰਜ ਸ੍ਰੀ ਸੰਪਾਦਿਕ ਜੀ ਤੋਂ ਵੱਧ ਤੋਂ ਵੱਧ ਲੈਂਦੇ ਰਹਿਣ ਤੇ ਚਿਰੰਜੀਵ ਰੱਖਣ।

ਵੀਰ ਸਿੰਘ

ਡੇਹਰਾ ਦੂਨ
੧੫ ਦਸੰਬਰ, ੧੯੫੧

# ਭੂਮਿਕਾ

**ਪੁਸਤਕ ਦਾ ਸਿਰਲੇਖ**

ਇਸ ਪੁਸਤਕ ਦਾ ਸਿਰ ਲੇਖ 'ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ' ਹੈ। ਇਸ ਵਿੱਚ ਕਵਿਤਾ ਦੁਆਰਾ ਬੜੇ ਸੁਚੱਜੇ ਅਤੇ ਸੁੰਦਰ ਢੰਗ ਨਾਲ ਤਿੰਨ ਲੜਾਈਆਂ ਦਾ ਹਾਲ, ਜਿਹੜੀਆਂ ਮਹਾਰਾਜਾ ਰਣਜੀਤ ਸਿੰਘ ਦੀ ਖ਼ਾਲਸਾ ਫੌਜ ਅਤੇ ਪਠਾਣਾਂ ਦੇ ਟਿੱਡੀ ਦਲ ਲਸ਼ਕਰਾਂ ਵਿਚਕਾਰ ਹੋਈਆਂ, ਵਰਣਿਤ ਹੈ। ਇਨ੍ਹਾਂ ਤਿੰਨਾਂ ਜੁੱਧਾਂ ਵਿੱਚ ਜਿੱਤ ਦਾ ਸਿਹਰਾ ਖ਼ਾਲਸਾ ਫੌਜ ਦੇ ਹੀ ਸਿਰ ਰਿਹਾ। ਇਨ੍ਹਾਂ ਵਿੱਚੋਂ ਇੱਕ ਮੁਲਤਾਨ ਵਿਖੇ ਸੰਨ ੧੮੧੮ ਵਿੱਚ, ਦੂਜੀ ਨੁਸ਼ਹਿਰੇ ਦੇ ਲਾਗੇ ਟੀਰੀ ਦੀ ਪਹਾੜੀ ਉਤੇ ਸੰਨ ੧੮੨੩ ਵਿੱਚ ਅਤੇ ਤੀਜੀ ਅਕੋੜਾ ਦੇ ਨੇੜੇ ਸੈਦੋਵਾਲ ਦੇ ਸਥਾਨ ਪੁਰ ਸੰਨ ੧੮੨੬ ਵਿੱਚ ਹੋਈ। ਇਹ ਕਵਿਤਾਵਾਂ ਗੁਰਮੁਖੀ ਅੱਖਰਾਂ ਵਿੱਚ ਸਨ ਅਤੇ ਕਵੀ ਗਣੇਸ਼ ਦਾਸ ਦੀਆਂ ਰਚੀਆਂ ਹੋਈਆਂ ਹਨ। ਇਹ ਮੈਨੂੰ ਇਕ ਖਰੜੇ ਦੀ ਸੂਰਤ ਵਿੱਚ ਮਿਲੀਆਂ ਸਨ।

**ਖਰੜੇ ਦੀ ਕਹਾਣੀ**

ਕਿਉਂਕਿ ਅਸਲੀ ਖਰੜਾ ਹੁਣ ਮੇਰੇ ਕੋਲ ਨਹੀਂ ਹੈ ਇਸ ਲਈ ਇਥੇ ਇਹ ਦੱਸਣਾ ਜ਼ਰੂਰੀ ਭਾਸਦਾ ਹੈ ਕਿ ਉਪਰੋਕਤ ਕਾਵਜ-ਸੰਗ੍ਰਹਿ ਮੈਨੂੰ ਕਿੱਕੁਰ ਲੱਭਾ ਅਤੇ ਮੁੜ ਕਿਵੇਂ ਹੱਥੋਂ ਨਿਕਲ ਗਿਆ। ਜੂਨ ੧੯੨੫ ਵਿਖੇ ਮੇਰੇ ਸ੍ਵਰਗਵਾਸੀ ਮਿੱਤਰ ਸ੍ਰੀ ਲੱਭੂ ਰਾਮ ਜੀ, ਲਾਇ-ਬ੍ਰੇਰੀਅਨ ਪੰਜਾਬ ਯੂਨੀਵਰਸਿਟੀ ਲਾਇਬ੍ਰੇਰੀ ਨੇ ਉਕਤ ਹੱਥ-ਲਿਖਤ ਮੇਰੇ ਕੋਲ ਇਸ ਮੰਤਵ ਸਹਿਤ ਭੇਜੀ ਕਿ ਮੈਂ ਇਸ ਦੀ ਸਿੱਖ-ਇਤਿਹਾਸ ਵਿਖੇ ਮਹੱਤਤਾ ਬਾਰੇ ਆਪਣੀ ਰਾਇ ਪ੍ਰਗਟ ਕਰਾਂ। ਉਨ੍ਹੀਂ ਦਿਨੀਂ ਮੈਂ ਜ਼ਫ਼ਰਨਾਮਾ ਰਣਜੀਤ ਸਿੰਘ ਦੇ ਅੰਤਮ ਖਰੜੇ ਦੀ ਤਰਤੀਬ ਵਿੱਚ, ਜਿਸ ਨੂੰ ਕੁਝ ਸਾਲਾਂ ਪਿਛੋਂ ਛਪਵਾ ਦਿੱਤਾ ਗਿਆ, ਲੱਗਾ ਹੋਇਆ ਸਾਂ ਅਤੇ ਇਸ ਹੱਥ-ਲਿਖਤ ਅਥਵਾ 'ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ' ਦੀ ਲੋੜੀਂਦੀ ਪੜਚੋਲ ਨਾ ਕਰ ਸਕਿਆ, ਪਰ ਫੇਰ ਵੀ ਇਕ ਚਲਤ ਨਜ਼ਰ ਨਾਲ ਵੇਖਣ ਤੋਂ ਮੈਨੂੰ ਇਸ ਦੀ

ਇਤਿਹਾਸਕ ਅਹਿਮੀਅਤ ਦਾ ਅਨੁਮਾਨ ਹੋ ਗਿਆ। ਮੈਂ ਇਨ੍ਹਾਂ ਕਵਿਤਾਵਾਂ ਦਾ ਉਤਾਰਾ ਕਰਵਾ ਲੈਣ ਦਾ ਫੈਸਲਾ ਕਰ ਲਿਆ ਤਾ ਕਿ ਕਦੀ ਵਿਹਲ ਸਿਰ ਇਨ੍ਹਾਂ ਦਾ ਗਹੁ ਨਾਲ ਮੁਤਾਲਿਆ ਕਰ ਸਕਾਂ। ਉਤਾਰਾ ਕਰਾਉਣ ਦੇ ਉਪਰੰਤ ਮੈਂ ਲਾਇਬ੍ਰੇਰੀਅਨ ਜੀ ਨੂੰ ਲਿਖ ਭੇਜਿਆ ਕਿ ਉਹ ਉਕਤ ਹੱਥ-ਲਿਖਤ ਪੁਸਤਕਾਲੇ ਲਈ ਜ਼ਰੂਰ ਖਰੀਦ ਲੈਣ ਕਿਉਂਕਿ ਇਸ ਨਾਲ ਖ਼ਾਲਸਾ ਇਤਿਹਾਸ ਸੰਬੰਧੀ ਪੁਸਤਕਾਂ ਵਿੱਚ ਇਕ ਪ੍ਰਸ਼ੰਸਾ ਯੋਗ ਵਾਧਾ ਹੋਵੇਗਾ।

ਗਰਮੀਆਂ ਦੀਆਂ ਛੁੱਟੀਆਂ ਪਿੱਛੋਂ ਕਾਲਜ ਮੁੜ ਖੁੱਲ੍ਹਣ ਪੁਰ, ਇਹ ਪਤਾ ਲੱਗਣ ਤੇ ਕਿ ਕਿਤਾਬ ਦਾ ਪੁਸਤਕਾਲੇ ਵਲੋਂ ਆਖਿਆ ਮੁੱਲ ਆਪਣੀ ਆਸ ਨਾਲੋਂ ਕਿਤੇ ਘੱਟ ਵੇਖ ਕੇ ਮਾਲਕ ਨੇ ਉਸ ਨੂੰ ਪੁਸਤਕਾਲੇ ਦੇ ਸਪੁਰਦ ਕਰਨ ਤੋਂ ਨਾਂਹ ਕਰ ਦਿੱਤੀ ਸੀ ਅਤੇ ਆਪਣਾ ਖਰੜਾ ਪਰਤਾ ਲੈ ਗਿਆ ਸੀ, ਮੈਨੂੰ ਬੜਾ ਸ਼ੋਕ ਹੋਇਆ। ਇਸ ਘਟਨਾ ਦਾ ਵਧੇਰੇ ਦੁਖਦਾਈ ਪਹਿਲੂ ਇਹ ਸੀ ਕਿ ਨਾ ਤਾਂ ਪੁਸਤਕ ਹੀ ਖਰੀਦੀ ਗਈ ਅਤੇ ਨਾ ਉਸ ਦੇ ਮਾਲਕਾਂ ਦਾ ਕੁਝ ਥਹੁ-ਪਤਾ ਹੀ ਲੈ ਕੇ ਰੱਖਿਆ ਗਿਆ। ਜੇ ਮੈਂ ਉਨ੍ਹੀਂ ਦਿਨੀਂ ਉਸ ਪੁਰਸ਼ ਦਾ ਪਤਾ ਲਾਉਣ ਦਾ ਯਤਨ ਕਰਦਾ ਤਾਂ ਸ਼ਾਇਦ ਸਫਲ ਹੋ ਜਾਂਦਾ ਅਤੇ ਉਸ ਨੂੰ ਰਾਜ਼ੀ ਕਰਕੇ ਖਰੜਾ ਖਰੀਦ ਲੈਂਦਾ, ਪਰ ਜਿਵੇਂ ਕਿ ਉਪਰ ਲਿਖ ਆਇਆ ਹਾਂ, ਮੇਰਾ ਅਤਿਅੰਤ ਰੁਝੇਵਾਂ ਇਸ ਸੰਬੰਧ ਵਿਚ ਰੋਕ ਸਾਬਤ ਹੋਇਆ ਅਤੇ ਖਰੜੇ ਦੇ ਮਾਲਕ ਦਾ ਥਹੁ-ਪਤਾ ਲਾਉਣ ਦਾ ਕੰਮ ਸੁਵਖਤੇ ਨਾ ਹੋ ਸਕਿਆ।

ਸੰਨ ੧੯੨੯ ਜਾਂ ੧੯੩੦ ਵਿਖੇ ਮੈਂ ਪ੍ਰਾਂਤ ਦੀਆਂ ਭਿੰਨ ਭਿੰਨ ਅਖਬਾਰਾਂ ਵਿਚ ਇਸ਼ਤਿਹਾਰ ਕਢਾ ਕੇ ਉਸ ਖਰੜੇ ਅਤੇ ਉਸ ਦੇ ਮਾਲਕ ਦਾ ਥਹੁ-ਪਤਾ ਲਾਉਣ ਦਾ ਯਤਨ ਕੀਤਾ, ਪਰ ਕੋਈ ਸਫਲਤਾ ਪ੍ਰਾਪਤ ਨਾ ਹੋਈ। ਹੱਥ-ਲਿਖਤ ਵੇਚਣ ਵਾਲੇ ਇਕ ਦੋ ਪੁਰਸ਼ਾਂ ਦੁਆਰਾ ਵੀ ਢੂੰਡ ਕੀਤੀ, ਪਰੰਤੂ ਇਹ ਯਤਨ ਵੀ ਅਸਫਲ ਸਾਬਤ ਹੋਇਆ।

ਇਹ ਹੈ ਉਸ ਬਹੁ-ਮੁੱਲੇ ਖਰੜੇ ਦੀ ਸੰਖੇਪ ਜਹੀ ਵਿਥਿਆ। ਅੱਜ ਕਲ, ਉਹ ਹੈ ਕਿਸ ਕੋਲ – ਮੈਨੂੰ ਕੋਈ ਪਤਾ ਨਹੀਂ। ਕੀ ਉਹ ਹੁਣ ਤੀਕ ਹੈ ਵੀ ਜਾਂ ਅਗਸਤ ਸੰਨ ੧੯੪੭ ਦੇ ਘੱਲੂਘਾਰੇ ਦੀ ਭੇਟ ਹੋ ਚੁੱਕਾ ਹੈ? ਪਕਿਆਈ ਨਾਲ ਕੁਝ ਨਹੀਂ ਆਖਿਆ ਜਾ ਸਕਦਾ। ਜਿਥੋਂ ਤੀਕ ਮੈਂ ਜਾਣਦਾ ਹਾਂ ਉਸ ਦੀ ਦੂਜੀ

ਕਾਪੀ ਪ੍ਰਾਂਤ ਦੇ ਕਿਸੇ ਪੁਸਤਕਾਲੇ ਵਿੱਚ ਨਹੀਂ ਹੈ। ਇਸ ਸੰਗ੍ਰਹਿ ਨੂੰ ਪ੍ਰਕਾਸ਼ਤ ਕਰਨ ਵਿੱਚ ਚਿਰ ਲੱਗਣ ਦਾ ਕਾਰਣ ਇਹ ਹੋਇਆ ਕਿ ਮੈਂ ਬਹੁਤ ਦੇਰ ਤੀਕ ਇਸ ਆਸ ਅਤੇ ਢੂੰਡ ਵਿੱਚ ਰਿਹਾ ਕਿ ਸ਼ਾਇਦ ਕਿਤੋਂ ਉਹ ਖਰੜਾ ਅਸਲ ਜਾਂ ਉਤਾਰੇ ਦੀ ਸ਼ਕਲ ਵਿੱਚ ਹੀ ਮਿਲ ਜਾਵੇ। ਹੁਣ ਘਣੀ ਉਡੀਕ ਉਪਰੰਤ ਇਹ ਫੈਸਲਾ ਕਰ ਲਿਆ ਹੈ ਕਿ ਜਿਹੜਾ ਉਤਾਰਾ ਮੈਂ ਜੂਨ ੧੯੨੫ ਵਿਖੇ ਕਰਵਾਇਆ ਸੀ ਉਸੇ ਨੂੰ ਪ੍ਰਕਾਸ਼ਤ ਕੀਤਾ ਜਾਵੇ।

• ਅਸਲ ਖਰੜਾ ਪਦਛੇਦ ਰਹਿਤ ਗੁਰਮੁਖੀ ਲਿਪੀ ਵਿੱਚ ਲਿਖਿਆ ਹੋਇਆ ਸੀ। ਉਤਾਰਨਹਾਰ ਨੇ ਉਸ ਦਾ ਉਤਾਰਾ ਉਰਦੂ ਅੱਖਰਾਂ ਵਿੱਚ ਕੀਤਾ ਕਿਉਂਕਿ ਉਹ ਪੰਜਾਬੀ ਤੋਂ ਵਧੇਰੇ ਜਾਣੂ ਨਹੀਂ ਸੀ ਇਸ ਲਈ ਉਸ ਨੂੰ ਬਹੁਤ ਸਾਰੇ ਸ਼ਬਦਾਂ ਦੀ ਸਮਝ ਨਹੀਂ ਪਈ ਅਤੇ ਇਸ ਦੇ ਸਿੱਟੇ ਵਜੋਂ ਉਤਾਰਾ ਕਰਦੇ ਸਮੇਂ ਬਹੁਤ ਸਾਰੇ ਸ਼ਬਦਾਂ ਦੇ ਅੱਖਰ ਅਗਲੇ ਪਿੱਛਲੇ ਸ਼ਬਦਾਂ ਨਾਲ ਜੋੜ ਦਿਤੇ ਗਏ। ਇਸ ਤਰ੍ਹਾਂ ਕੁਝ ਦਾ ਕੁਝ ਲਿਖਿਆ ਗਿਆ। ਕਈ ਥਾਈਂ ਸ਼ਬਦ ਹੀ ਲਿਖਣੋ ਰਹਿ ਗਏ ਅਤੇ ਕਈ ਥਾਈਂ ਸ਼ਬਦਾਂ ਵਿੱਚੋਂ ਅੱਖਰ ਵੀ ਛੱਡ ਦਿੱਤੇ ਗਏ। ਹੁਣ ਟੈਕਸਟ ਤਿਆਰ ਕਰਨ ਲਈ ਮੇਰੇ ਕੋਲ ਇਹੋ ਕੁਝ ਸੀ। ਚੁਨਾਂਚਿ ਅਸਲ ਪੁਸਤਕ ਪਾਸ ਨਾ ਹੋਣ ਕਰ ਕੇ ਮੈਨੂੰ ਟੈਕਸਟ ਦੀ ਤਿਆਰੀ ਵਿੱਚ ਬੜਾ ਪਰਿਸ਼੍ਰਮ ਕਰਨਾ ਪਿਆ ਅਤੇ ਸਮਾਂ ਵੀ ਬਹੁਤ ਲਾਉਣਾ ਪਿਆ। ਇਸ ਅਤੀ ਔਖੇ ਕੰਮ ਨੂੰ ਮੇਰੇ ਮਿਤ੍ਰ ਸਰਦਾਰ ਬਹਾਦੁਰ ਜੋਧ ਸਿੰਘ, ਐਮ.ਏ., ਪ੍ਰਿੰਸੀਪਲ ਖ਼ਾਲਸਾ ਕਾਲਜ ਦੀ ਸਹਾਇਤਾ ਨੇ ਮੇਰੇ ਲਈ ਸੌਖਾ ਬਣਾ ਦਿੱਤਾ। ਸਃ ਜੋਧ ਸਿੰਘ ਜੀ ਨੂੰ ਸਿੱਖ ਧਰਮ, ਸਾਹਿੱਤ ਅਤੇ ਪੰਜਾਬੀ ਬੋਲੀ ਵਿੱਚ ਨਿਪੁਨਤਾ ਪ੍ਰਾਪਤ ਹੈ। ਇਸੇ ਵਿੱਦਵਤਾ ਦੇ ਸਦਕੇ ਪ੍ਰਿੰਸੀਪਲ ਸਾਹਿਬ ਨੇ ਉਤਾਰਨਹਾਰ ਤੋਂ ਸਾਰਥਿਕੋਂ ਅਨਾਰਥਿਕ ਹੋਏ ਸ਼ਬਦਾਂ ਨੂੰ, ਮੁੜ ਸਪਸ਼ਟ ਅਤੇ ਵਾਚਕ ਕਰ ਦਿੱਤਾ। ਇਸ ਤਰ੍ਹਾਂ ਮੇਰੇ ਲਈ ਮੁਲਤਾਨ ਜੁੱਧ ਦੀ ਟੈਕਸਟ ਦੀ ਤਿਆਰੀ ਵਧੇਰੇ ਸੌਖੀ ਹੋ ਗਈ। ਇਸ ਵੇਲੇ ਸਿਰ ਦੀ ਸਹਾਇਤਾ ਲਈ ਮੈਂ ਸਃ ਜੋਧ ਸਿੰਘ ਜੀ ਦਾ ਅਤੀ ਧੰਨਵਾਦੀ ਹਾਂ। ਜਦ ਮੁਲਤਾਨ ਜੁੱਧ ਦੀ ਟੈਕਸਟ ਤਿਆਰ ਹੋ ਗਈ ਤਾਂ ਬਾਕੀ ਦੀਆਂ ਦੋਵੇਂ ਕਾਵ੍ਯ-ਰਚਨਾਵਾਂ, ਅਥਵਾ ਪਸ਼ੌਰ-ਜੁੱਧ ਨੰਃ ੧

ਟੈਕਸਟ ਦੀ ਤਿਆਰੀ ਤੇ ਪ੍ਰਿੰਸੀਪਲ ਜੋਧ ਸਿੰਘ ਜੀ ਦੀ ਸਹਾਇਤਾ

(ਜੁੱਧ ਨੁਸ਼ਹਿਰਾ) ਅਤੇ ਪਸ਼ੌਰ ਜੁੱਧ ਨੰ: ੨ (ਜੁੱਧ ਅਕੋੜਾ) ਦਾ ਕੰਮ ਮੇਰੇ ਲਈ ਕੁਝਕੁ ਸੌਖਾ ਹੋ ਗਿਆ, ਤਦ ਮੈਂ ਇਸ ਕੰਮ ਨੂੰ ਛੋਹਿਆ।

ਇਨ੍ਹਾਂ ਦੋਵੇਂ ਕਾਵ੍ਯ-ਰਚਨਾਵਾਂ ਨੂੰ ਸਪਸ਼ਟ ਤੇ ਸਾਰਥਿਕ ਬਣਾਉਣ ਅਤੇ ਟੈਕਸਟ ਦੀ ਤਿਆਰੀ ਵਿੱਚ ਗਿਆਨੀ ਖਜ਼ਾਨ ਸਿੰਘ, ਬੀ.ਏ., ਸੰਗਰੂਰ ਨਿਵਾਸੀ ਨੇ ਮੈਨੂੰ ਪੂਰੀ ਪੂਰੀ ਸਹਾਇਤਾ ਦਿੱਤੀ। ਮੈਂ ਇਨ੍ਹਾਂ ਦਾ ਵੀ ਬਹੁਤ ਧੰਨਵਾਦੀ ਹਾਂ।

ਹੇਠ ਦੱਸੇ ਛੰਦਾਂ ਵਿੱਚ ਕੁਝਕੁ ਛੁੱਟਾਂ ਹਨ ਜਿਨ੍ਹਾਂ ਵੱਲ ਥਾਉਂ ਥਾਈਂ ਫੁੱਟ-ਨੋਟਾਂ ਦੀ ਸੂਰਤ ਵਿੱਚ ਵੀ ਧਿਆਨ ਦਵਾਇਆ ਗਿਆ ਹੈ ਅਤੇ ਅਗੇਰੀ ਵਾਕਫੀ ਲਈ ਇੱਥੇ ਵੀ ਹੇਠ ਲਿਖ ਦੇਂਦਾ ਹਾਂ:—

**ਟੈਕਸਟ ਵਿੱਚ ਛੁੱਟਾਂ**

ਮੁਲਤਾਨ-ਜੁੱਧ

| | | | |
|---|---|---|---|
| ਪਹਿਲਾ | ਅਧਿਆਇ | ਸਵੈਯਾ ਨੰ: ੧੯ | ਚੌਥੀ ਤੁਕ |
| ਦੂਜਾ | ਅਧਿਆਇ | ਕਬਿੱਤ ਨੰ: ੨੫ | ਚੌਥੀ ਤੁਕ |
| ਚੌਥਾ | ਅਧਿਆਇ | ਕਬਿੱਤ ਨੰ: ੨੦ | ਤੀਜੀ ਤੁਕ |
| | | ਕਬਿੱਤ ਨੰ: ੪੪ | ਦੂਜੀ ਤੁਕ |
| ਪੰਜਵਾਂ | ਅਧਿਆਇ | ਕਬਿੱਤ ਨੰ: ੧੦ | ਚੌਥੀ ਤੁਕ |

ਪਸ਼ੌਰ-ਜੁੱਧ ਨੰ: ੧

| | | |
|---|---|---|
| ਸਵੈਯਾ | ਨੰ: ੬੦ | ਚੌਥੀ ਤੁਕ |
| ਸਵੈਯਾ | ਨੰ: ੧੦੯ | ਤੀਜੀ ਤੁਕ |

ਪਸ਼ੌਰ-ਜੁੱਧ ਨੰ: ੨

| | | |
|---|---|---|
| ਕਬਿੱਤ | ਨੰ: ੬੦ | ਦੂਜੀ ਤੀਜੀ ਤੇ ਚੌਥੀ ਤੁਕ |

ਮੈਂ ਪਹਿਲਾਂ ਦੱਸ ਚੁੱਕਾਂ ਹਾਂ ਕਿ ਇਸ ਪੁਸਤਕ ਦਾ ਉਤਾਰਾ ਅੱਜ ਤੋਂ ਕੋਈ ਚਵ੍ਹੀ ਵਰ੍ਹੇ ਪਹਿਲੋਂ ਕਰਵਾਇਆ ਗਿਆ ਸੀ, ਇਸ ਲਈ ਯਕੀਨ ਨਾਲ ਨਹੀਂ ਕਿਹਾ ਜਾ ਸਕਦਾ ਕਿ ਛੁੱਟਾਂ ਉਤਾਰਾ ਕਰਨ ਵੇਲੇ ਮੇਰੇ ਆਦਮੀ ਪਾਸੋਂ ਰਹਿ ਗਈਆਂ ਸਨ ਜਾਂ ਅਸਲ ਖਰੜੇ ਵਿੱਚ ਵੀ ਸਨ। ਅਸਲ ਖਰੜੇ ਦੇ ਨ ਹੋਣ ਕਰਕੇ ਇਹ ਛੁੱਟਾਂ, ਇਸ ਪੁਸਤਕ ਵਿੱਚ ਜਿਉਂ ਦੀਆਂ ਤਿਉਂ ਹੀ ਰਹਿਣ

ਦੇਣੀਆਂ ਪਈਆਂ ਹਨ । ਇਸ ਗੱਲ ਤੋਂ ਬਿਨਾਂ ਇਸ ਪੁਸਤਕ ਵਿੱਚ ਦੋ ਚਾਰ ਸ਼ਬਦ ਅਜਿਹੇ ਵੀ ਮਿਲਣਗੇ ਜਿਨ੍ਹਾਂ ਦੇ ਅਰਥ ਸਪਸ਼ਟ ਨਹੀਂ ਹਨ ।

ਕੇਵਲ ਇਨ੍ਹਾਂ ਕਾਵ੍ਯ-ਰਚਨਾਵਾਂ ਨੂੰ ਇੰਜ ਦਾ ਇੰਜ ਹੀ ਛਪਵਾ ਦੇਣਾ ਮੈਂ ਠੀਕ ਨਹੀਂ ਸਮਝਿਆ, ਇਸ ਲਈ ਕੁਝ ਸਮਾਂ ਲਾ ਕੇ ਮੈਂ ਇਸ ਕਾਵ੍ਯ-ਸੰਗ੍ਰਹਿ ਦੀ ਪੂਰੀ ਪੂਰੀ ਨੋਟ-ਬੰਦੀ ਕਰ ਦਿੱਤੀ ਹੈ ਤਾਕਿ ਇਸ ਦੇ ਪੜ੍ਹਨ ਵਾਲਿਆਂ ਨੂੰ ਇਨ੍ਹਾਂ ਤਿੰਨੇ ਜੁੱਧਾਂ ਦੇ ਹਾਲ ਦਾ ਪਤਾ ਲੱਗ ਜਾਵੇ ਅਤੇ ਨਾਲ ਹੀ ਉਹ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਰਬਾਰ ਦੇ ਹੋਰ ਵੇਰਵੇ ਤੋਂ ਵੀ ਜਾਣੂ ਹੋ ਜਾਣ ।

ਟੈਕਸਟ ਦੀ ਤਰਤੀਬ

ਇਸ ਤੋਂ ਛੁੱਟ ਹਰ ਇਕ ਜੁੱਧ-ਵਰਣਨ ਲਈ ਇੱਕ ਇੱਕ ਸ਼ਬਦ-ਅਰੰਭ ਤਿਆਰ ਕੀਤਾ ਗਿਆ ਹੈ । ਹਰ ਸ਼ਬਦ-ਅਰੰਭ ਵਿੱਚ ਦੱਸਿਆ ਗਿਆ ਹੈ ਕਿ ਜੁੱਧ ਕਿਉਂ ਹੋਇਆ; ਇਸ ਦੇ ਹੋਣ ਦੇ ਅਸਲ ਕਾਰਣ ਕੀ ਸਨ; ਲੜਾਈ ਕਿਸ ਥਾਂ ਹੋਈ; ਦੋਹਾਂ ਧਿਰਾਂ ਦੀਆਂ ਕਿੰਨੀਆਂ ਕਿੰਨੀਆਂ ਫੌਜਾਂ ਸਨ; ਲੜਾਈ ਦਾ ਸਿੱਟਾ ਕੀ ਨਿਕਲਿਆ; ਅਤੇ ਲੜਾਈ ਜਿੱਤ ਕੇ ਮਹਾਰਾਜੇ ਨੂੰ ਕੀ ਲਾਭ ਪ੍ਰਾਪਤ ਹੋਇਆ ਤੇ ਉਸ ਦੇ ਰਾਜ ਵਿੱਚ ਕਿੰਨਾ ਵਾਧਾ ਹੋਇਆ ।

ਹਰ ਸ਼ਬਦ-ਅਰੰਭ ਦੇ ਪਿਛੋਂ 'ਅਤੇ ਕਾਵ੍ਯ-ਰਚਨਾ ਤੋਂ ਪਹਿਲਾਂ ਇਕ ਛੋਟਾ ਜਿਹਾ ਨੋਟ ਹੋਰ ਵੀ ਦਿੱਤਾ ਗਿਆ ਹੈ ਜਿਸ ਨੂੰ 'ਸਾਰ' ਦਾ ਨਾਉਂ ਦਿੱਤਾ ਗਿਆ ਹੈ।

ਇਸ ਵਿੱਚ ਪਾਠਕਾਂ ਦਾ ਧਿਆਨ ਉਨ੍ਹਾਂ ਜ਼ਰੂਰੀ ਜ਼ਰੂਰੀ ਅਤੇ ਮੋਟੀਆਂ ਮੋਟੀਆਂ ਗਲਾਂ ਵਲ ਦਿਵਾਇਆ ਗਿਆ ਹੈ, ਜਿਹੜੀਆਂ ਕਵੀ ਗਣੇਸ਼ ਦਾਸ ਨੇ ਆਪਣੀ ਕਵਿਤਾ ਵਿੱਚ ਵਿਸਥਾਰ ਨਾਲ ਵਰਣਨ ਕੀਤੀਆਂ ਹਨ ਅਤੇ ਜਿਹੜੀਆਂ ਮੇਰੇ ਵਿਚਾਰ ਅਨੁਸਾਰ ਇਤਿਹਾਸਕ ਦ੍ਰਿਸ਼ਟੀ-ਕੋਣ ਤੋਂ ਮਹੱਤਤਾ ਵੀ ਰਖਦੀਆਂ ਹਨ । ਕਵਿਤਾ ਦੀ ਟੈਕਸਟ ਨੂੰ ਵਧੇਰੇ ਸਪਸ਼ਟ ਅਤੇ ਸਾਰਥਿਕ ਬਣਾਉਣ ਲਈ ਫੁਟ-ਨੋਟ ਦੇਣ ਵਿੱਚ ਮੈਂ ਉਕਾ ਹੀ ਸੰਕੋਚ ਨਹੀਂ ਕੀਤਾ । ਭਾਵੇਂ ਇਹ ਨੋਟ ਕਾਫੀ ਵਧ ਗਏ ਹਨ ਪਰ ਮੇਰੇ ਖਿਆਲ ਵਿੱਚ ਪਾਠਕ ਇਨ੍ਹਾਂ ਤੋਂ ਜ਼ਰੂਰ ਲਾਭ ਉਠਾਉਣਗੇ ।

ਜਿੱਥੇ ਕਿਤੇ ਮੈਂ ਇਹ ਖਿਆਲ ਕੀਤਾ ਕਿ ਮਹਾਰਾਜਾ ਸਾਹਿਬ ਦੇ ਕਿਸੇ ਫੌਜੀ ਅਫਸਰ ਜਾਂ ਦੂਸਰੇ ਦਰਬਾਰੀ ਸੰਬੰਧੀ ਲੰਮਾ ਨੋਟ ਦੇਣਾ ਜ਼ਰੂਰੀ ਹੈ ਅਤੇ ਇਹ ਛੋਟੇ ਛੋਟੇ ਫੁੱਟ ਨੋਟਾਂ ਨਾਲ ਢੁਕੇਗਾ ਨਹੀਂ, ਉਥੇ ਕੇਵਲ ਉਸ ਸੂਚੀ ਦਾ ਹਵਾਲਾ ਦਿਤਾ ਗਿਆ ਹੈ ਜਿਹੜੀ ਅਜਿਹੇ ਸਮੂਹ ਅਫਸਰਾਂ ਅਤੇ ਦਰਬਾਰੀਆਂ ਦੀ ਵੱਖਰੀ ਬਣਾਈ ਗਈ ਹੈ ਅਤੇ ਜ਼ਮੀਮੇ ਵਜੋਂ ਪੁਸਤਕ ਦੇ ਅੰਤ ਵਿੱਚ ਦਿਤੀ ਗਈ ਹੈ। ਇਸੇ ਤਰ੍ਹਾਂ ਇਕ ਸੂਚੀ ਮਹਾਰਾਜੇ ਦੇ ਫੌਜੀ ਮਹਿਕਮੇ ਦੇ ਫਰੰਗੀ ਅਫਸਰਾਂ ਦੀ ਵੀ ਦਿਤੀ ਗਈ ਹੈ।

ਇਸ ਸੰਗ੍ਰਹਿ ਦਾ ਕਰਤਾ ਗਣੇਸ਼ ਦਾਸ ਹੈ। ਹਰ ਇਕ ਅਧਿਆਇ ਦੇ ਅੰਤ ਤੇ ਉਹ ਆਪਣਾ ਨਾਂ ਲਿਖਦਾ ਹੈ। ਕਵੀ ਨੇ ਆਪਣੇ ਬਾਰੇ ਇਸ ਤੋਂ ਵੱਧ ਕੁਝ ਨਹੀਂ ਦੱਸਿਆ ਅਤੇ ਨਾ ਹੀ ਇਸ ਯੋਗ ਕਵੀ ਦੀ ਕੋਈ ਹੋਰ ਰਚਨਾ ਵੇਖਣ ਵਿਚ ਆਈ ਹੈ। ਗਣੇਸ਼ ਦਾਸ ਪੰਜਾਬ ਦੇ ਕਿਹੜੇ ਹਿੱਸੇ ਦਾ ਵਸਨੀਕ ਸੀ, ਪਕਿਆਈ ਨਾਲ ਕੁਝ ਨਹੀਂ ਆਖਿਆ ਜਾ ਸਕਦਾ। ਹਾਂ, ਉਸ ਦੀਆਂ ਤਿੰਨੇ ਕਾਵ੍ਯ-ਰਚਨਾਵਾਂ ਤੋਂ ਇਸ ਗਲ ਦੀ ਕੁਝਕੁ ਪ੍ਰੋੜ੍ਹਤਾ ਹੁੰਦੀ ਹੈ ਕਿ ਕਵੀ ਪੱਛਮੀ ਪੰਜਾਬ ਦਾ ਵਸਨੀਕ ਸੀ ਕਿਉਂਕਿ ਕਈ ਥਾਈਂ ਅਜਿਹੇ ਸ਼ਬਦ ਵੇਖਣ ਵਿੱਚ ਆਏ ਹਨ ਜਿਹੜੇ ਬਹੁਤ ਕਰ ਕੇ ਪੱਛਮੀ ਪੰਜਾਬ ਦੇ ਸ਼ਾਹਪੁਰ, ਝੰਗ ਅਤੇ ਮੁਲਤਾਨ ਦੇ ਜ਼ਿਲਿਆਂ ਵਿੱਚ ਹੀ ਬੋਲੇ ਜਾਂਦੇ ਹਨ। ਭਾਵੇਂ ਉਸ ਦੀ ਸ਼ਬਦਾਵਲੀ ਅਤੇ ਸ਼ੈਲੀ ਬਹੁਤ ਕਰ ਕੇ ਹਿੰਦੀ ਢੰਗ ਅਨੁਸਾਰ ਹੈ ਪਰੰਤੂ ਉਸ ਨੇ ਪੰਜਾਬੀਪੁਣੇ ਨੂੰ ਹੱਥੋਂ ਨਹੀਂ ਜਾਣ ਦਿੱਤਾ। ਕਈ ਸੰਸਕ੍ਰਿਤ ਅਤੇ ਹਿੰਦੀ ਸ਼ਬਦਾਂ ਨੂੰ ਪੰਜਾਬੀ ਸੰਘ ਅਨੁਸਾਰ ਢਾਲ ਕੇ ਵੀ ਲਿਖਿਆ ਹੋਇਆ ਹੈ ਜਿਵੇਂ 'ਅਰਿ' ਦੀ ਥਾਂ 'ਅਰ' ਆਦਿ।

ਕਵੀ ਗਣੇਸ਼ ਦਾਸ ਕੌਣ ਸੀ ਤੇ ਉਸ ਦੇ ਜੀਵਕਾ ਦਾ ਕੀ ਸਾਧਨ ਸੀ

ਕਵੀ ਸੰਬੰਧੀ ਇਸ ਤੋਂ ਛੁੱਟ ਹੋਰ ਪਤਾ, ਜਿਸ ਬਾਰੇ ਕੁਝ ਅੰਦਰੀ ਸਬੂਤ ਮਿਲਦਾ ਹੈ, ਇਹ ਹੈ ਕਿ ਗਣੇਸ਼ ਦਾਸ ਕਿਸੇ ਵਜ਼ੀਰ, ਜਗੀਰਦਾਰ ਜਾਂ ਵੱਡੇ ਦਰਬਾਰੀ ਦੀ ਨਿੱਜੀ ਨੌਕਰੀ ਵਿੱਚ ਨਹੀਂ ਸੀ ਕਿਉਂਕਿ ਇਸ ਸੰਗ੍ਰਹਿ ਵਿਖੇ ਕਿਸੇ ਦੀ ਵੀ ਹੱਦੋਂ ਪਰੇ ਉਪਮਾ ਜਾਂ ਪ੍ਰਸ਼ੰਸਾ ਨਹੀਂ ਹੈ। ਇਨ੍ਹਾਂ ਤਿੰਨੇ ਕਾਵ੍ਯ-ਰਚਨਾਵਾਂ ਵਿਖੇ ਉਨ੍ਹਾਂ ਅਨਗਿਣਤ ਸਿਪਾਹੀਆਂ ਅਤੇ ਫੌਜੀ ਅਫਸਰਾਂ ਦਾ ਵਰਣਨ ਹੈ ਜਿਨ੍ਹਾਂ ਨੇ ਲੜਾਈਆਂ ਵਿੱਚ ਭਾਰਾ ਹਿੱਸਾ ਲਿਆ ਸੀ, ਪਰ ਗਣੇਸ਼ ਦਾਸ ਨੇ ਇਕ ਮਮੂਲੀ ਸਿਪਾਹੀ ਦੀ

ਸੂਰਮਤਾਈ ਦੀ ਪ੍ਰਸ਼ੰਸਾ ਉਵੇਂ ਹੀ ਕੀਤੀ ਹੈ ਜਿਵੇਂ ਇਕ ਬੜੇ ਅਫਸਰ ਦੀ ਸੂਰਮਤਾਈ ਦੀ। ਜਿਥੇ ਵੀ ਕੋਈ ਸੂਰਮਾ ਉਪਮਾ ਦਾ ਭਾਗੀ ਹੁੰਦਾ ਹੈ ਉਥੇ ਹੀ ਉਹ ਕਵੀ ਪਾਸੋਂ ਆਪਣਾ ਪੂਰਾ ਪੂਰਾ ਹਿੱਸਾ ਪ੍ਰਾਪਤ ਕਰਦਾ ਹੈ। ਕਵੀ ਕਿਤੇ ਵੀ ਕਿਸੇ ਵਲ ਅਯੋਗ ਝੁਕਾਉ ਪ੍ਰਗਟ ਨਹੀਂ ਕਰਦਾ ਅਤੇ ਨਾ ਹੀ ਕਿਸੇ ਦੀ ਉਚ ਪਦਵੀ, ਪੁਜ਼ੀਸ਼ਨ ਜਾਂ ਬੰਸਕ ਹੱਕਾਂ ਦਾ ਲਿਹਾਜ਼ ਕਰਦਾ ਹੈ।

ਇਕ ਪ੍ਰਸ਼ਨ, ਜਿਹੜਾ ਮਨ ਵਿਚ ਉਤਪਨ ਹੁੰਦਾ ਹੈ, ਇਹ ਹੈ ਕਿ ਕੀ ਕਵੀ ਗਣੇਸ਼ ਦਾਸ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਕਿਸੇ ਪਦਵੀ ਤੇ ਸੀ? ਕਿਉਂਕਿ ਜਿੱਥੋਂ ਤੀਕ ਘਟਨਾਵਾਂ ਦਾ ਸੰਬੰਧ ਹੈ ਕਵੀ ਮਮੂਲੀ ਤੋਂ ਮਮੂਲੀ ਘਟਨਾ ਦਾ ਵੀ ਜ਼ਿਕਰ ਕਰਦਾ ਹੈ ਅਤੇ ਇਹ ਤਾਂ ਹੀ ਸੰਭਵ ਹੋ ਸਕਦਾ ਸੀ ਜੇ ਉਸ ਉਤੇ ਖਬਰਾਂ ਦਾ ਰਾਹ ਸਟਕਾਰੀ ਤੌਰ ਪੁਰ ਖੁੱਲ੍ਹਾ ਹੁੰਦਾ, ਅਥਵਾ ਰਣਭੂਮੀ ਵਿੱਚੋਂ ਆਉਣ ਵਾਲੀਆਂ ਨਿੱਤ ਦੀਆਂ ਖਬਰਾਂ ਉਸ ਕੋਲ ਵੀ ਪੁਜਦੀਆਂ ਹੁੰਦੀਆਂ ਜਾਂ ਇਉਂ ਕਹਿ ਲਓ ਕਿ ਜੰਗੀ ਖਬਰਾਂ ਨਾਲ ਸੰਬੰਧਿਤ ਕੋਈ ਪਦਵੀ ਉਸ ਨੂੰ ਪ੍ਰਾਪਤ ਹੁੰਦੀ। ਘਟੋ ਘੱਟ ਇਹ ਤਾਂ ਆਖਿਆ ਹੀ ਜਾ ਸਕਦਾ ਹੈ ਕਿ ਉਸ ਨੂੰ ਹਰ ਪਿਛਲੀ ਤੋਂ ਪਿਛਲੀ ਵਿਉਂਤ ਦੀ ਖਬਰ ਹੁੰਦੀ ਸੀ। ਇੱਕ ਦੋ ਹਵਾਲਿਆਂ ਤੋਂ ਤਾਂ ਇਹ ਭੀ ਅਨੁਭਵ ਹੁੰਦਾ ਹੈ ਕਿ ਉਹ ਸਦਾ ਮਹਾਰਾਜਾ ਸਾਹਿਬ ਦੀ ਅਰਦਲ ਵਿੱਚ ਰਹਿੰਦਾ ਸੀ। ਮੈਂ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਸੰਨ ੧੮੧੧ ਤੋਂ ਮਾਰਚ ੧੮੪੯ ਤੀਕ ਦੇ ਸਾਰੇ ਕਾਗਜ਼ ਪੰਜ ਸਾਲ ਦਾ ਸਮਾਂ ਲਾ ਕੇ ਪੜ੍ਹੇ ਅਤੇ ਉਨ੍ਹਾਂ ਨੂੰ ਤਰਤੀਬਿਆ ਪਰ ਗਣੇਸ਼ ਦਾਸ ਕਵੀ ਦਾ ਨਾਂ ਸਰਕਾਰੀ ਮੁਲਾਜ਼ਮਾਂ ਵਿਖੇ ਕਿਤੇ ਵੀ ਨਜ਼ਰ ਨਹੀਂ ਆਇਆ। ਇਹ ਨਾਂ ਮੁਨਸ਼ੀ ਸੋਹਨ ਲਾਲ ਦੀ ਪੁਸਤਕ– "ਉਮਦਤੁਲ–ਤਵਾਰੀਖ ਅਥਵਾ ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ" ਵਿੱਚ ਵੀ ਕਿਤੇ ਨਹੀਂ ਮਿਲਦਾ। ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦਾ ਕੋਈ ਵਿਰਲਾ ਮੁਲਾਜ਼ਮ ਹੀ ਹੋਵੇਗਾ ਜਿਸ ਦਾ ਨਾਂ ਕਿਸੇ ਨਾ ਕਿਸੇ ਸੰਬੰਧ ਵਿੱਚ ਇਕ ਵੇਰਾਂ ਵੀ ਇਸ ਪੁਸਤਕ ਵਿੱਚ ਨਾ ਆਇਆ ਹੋਵੇ।

ਇਨ੍ਹਾਂ ਸਮੂਹ ਵਾਕਿਆਂ ਨੂੰ ਵਿਚਾਰ ਗੋਚਰੇ ਕਰਦਿਆਂ ਇਹ ਖਿਆਲ ਉਤਪਨ ਹੁੰਦਾ ਹੈ ਕਿ ਹੋਵੇ ਨਾ ਹੋਵੇ ਗਣੇਸ਼ ਦਾਸ ਮਹਾਰਾਜਾ ਸਾਹਿਬ ਦੇ

ਨਿੱਜੀ ਅਮਲੇ ਵਿੱਚੋਂ ਸੀ ਅਤੇ ਉਸ ਦੀ ਤਲਬ ਵੀ ਇਸੇ ਖਾਤੇ ਅਥਵਾ "ਸਰਫ਼ੇ ਹਜ਼ੂਰੀ" ਵਿੱਚੋਂ ਮਿਲਦੀ ਹੋਵੇਗੀ। ਇਸ ਸ਼੍ਰੇਣੀ ਦੇ ਕਰਮਚਾਰੀਆਂ ਦੀ ਸੰਖਿਆ ਕਾਫੀ ਸੀ ਅਤੇ ਉਨ੍ਹਾਂ ਦੀ ਡਿਊਟੀ ਕਿਸੇ ਨਾ ਕਿਸੇ ਖਾਸ ਕੰਮ ਪੁਰ ਲੱਗੀ ਹੁੰਦੀ ਸੀ। ਅਜਿਹੇ ਕੁਝ ਕਰਮਚਾਰੀ ਗੜਵੀ-ਖਾਨਾ, ਗੁਲਾਬ-ਖਾਨਾ, ਲੱਸੀ-ਖਾਨਾ ਆਦਿ ਪੁਰ ਲੱਗੇ ਹੁੰਦੇ ਸਨ। ਕੁਝਕੁ ਦੇ ਸਪੁਰਦ ਬਸਤਾ-ਬਰਦਾਰੀ, ਛਾਤਾ-ਬਰਦਾਰੀ, ਕੁਰਸੀ-ਬਰਦਾਰੀ ਆਦਿ ਦੇ ਕੰਮ ਸਨ। ਇਹ ਸਾਰੇ ਆਮ ਬੋਲ ਚਾਲ ਵਿਖੇ ਬਿਨਾ ਇਸ ਲਿਹਾਜ਼ ਦੇ ਕਿ ਕਿਸ ਕੋਲ ਕੀ ਕੰਮ ਹੈ, ਭਈਏ ਅਖਵਾਉਂਦੇ ਸਨ। ਇਨ੍ਹਾਂ ਵਿੱਚੋਂ ਓਹ, ਜਿਹੜੇ ਹੁਸ਼ਿਆਰ ਅਤੇ ਯੋਗ ਹੁੰਦੇ ਸਨ, ਕੱਚੇ ਤੌਰ ਤ ਪ੍ਰਬੰਧ-ਕੰਮਾਂ ਪਰ ਵੀ ਲਾ ਦਿੱਤੇ ਜਾਂਦੇ ਸਨ। ਆਖਿਆ ਤਾਂ ਇਉਂ ਜਾਂਦਾ ਹੈ ਕਿ ਜਦ ਕੋਈ ਭਈਆ ਕਿਸੇ ਰਈਸ ਜਾਂ ਸਰਦਾਰ ਕੋਲ ਮਹਾਰਾਜਾ ਦਾ ਪਰਵਾਨਾ ਲੈ ਕੇ ਜਾਂਦਾ ਤਾਂ ਇਕ ਵੇਰਾਂ ਤਾਂ ਉਸ ਰਈਸ ਜਾਂ ਸਰਦਾਰ ਦੇ ਪ੍ਰਾਣ ਖੁਸ਼ਕ ਹੋ ਜਾਂਦੇ ਅਤੇ ਔਸਾਨ ਮਾਰੇ ਜਾਂਦੇ ਸਨ। ਮੇਰੇ ਕੋਲ ਇਕ ਹੱਥ-ਲਿਖਤ ਹੈ ਜਿਸ ਵਿਚ ਮਿਤੀ ਵਾਰ ਅਤੇ ਲੜੀਵਾਰ ੪੬੧ ਪਰਵਾਨੇ, ਜਿਹੜੇ ਸ: ਤੇਜ ਸਿੰਘ, ਜਰਨੈਲ ਕੰਪੂ-ਏ-ਮੁਅੱਲਾ ਦੇ ਨਾਂ ੧੪ ਨਵੰਬਰ ੧੮੩੩ ਤੋਂ ਦਸੰਬਰ ੧੮੩੪ ਤਕ ਦੇ ਅੰਦਰ ਅੰਦਰ ਦੇ ਜਾਰੀ ਕੀਤੇ ਹੋਏ ਹਨ, ਇੰਨ-ਬਿੰਨ ਨਕਲ ਹਨ। ਇਨ੍ਹਾਂ ਪਰਵਾਨਿਆਂ ਵਿਚੋਂ ਇੱਕ ਵਿਖੇ ਇੱਕ ਭਈਆ ਗਨੇਸ਼ ਦਾਸ ਦਾ ਨਾਂ ਆਉਂਦਾ ਹੈ ਅਤੇ ਉਸ ਨੂੰ ੧ ਮੱਘਰ ਸੰ: ੧੮੯੦ (੧੪ ਨਵੰਬਰ, ੧੮੩੩) ਵਾਲੇ ਦਿਨ ੧੫੦ ਸਵਾਰ ਫੌਜ ਨਾਲ ਇੱਕ ਵਿਸ਼ੇਸ਼ ਕੰਮ ਪੁਰ ਨੀਯਤ ਕੀਤਾ ਜਾਂਦਾ ਹੈ। ਹੋ ਸਕਦਾ ਹੈ ਕਿ ਕਵੀ ਗਣੇਸ਼ ਦਾਸ ਇਹੋ ਪੁਰਸ਼ ਹੋਵੇ। ਭਈਆਂ ਵਿਚੋਂ ਹੋਰ ਵੀ ਕਈ ਕੁ ਪੜ੍ਹੇ-ਲਿਖਿਆਂ ਦੇ ਨਾਂ ਇਨ੍ਹਾਂ ਪਰਵਾਨਿਆਂ ਵਿੱਚ ਦਰਜ ਹਨ। ਇਹ ਕੇਵਲ ਮੇਰੀ ਕਲਪਣਾ ਹੀ ਹੈ, ਦ੍ਰਿੜ੍ਹਤਾ ਨਾਲ ਕੁਝ ਨਹੀਂ ਆਖਿਆ ਜਾ ਸਕਦਾ।

ਭਾਵ, ਜਿਸ ਅਧੀਨ ਕਵੀ ਨੇ ਰਚਨਾ ਰਚੀ

ਇਉਂ ਪਰਤੀਤ ਹੁੰਦਾ ਹੈ ਕਿ ਕਵੀ ਨੇ ਇਹ ਰਚਨਾ ਕਿਸੇ ਦੇ ਕਹਿਣ ਸੁਣਨ ਤੇ ਜਾਂ ਰੁਪਏ ਦੇ ਲਾਲਚ ਵਿੱਚ ਫਸ ਕੇ ਜਾਂ ਕਿਸੇ ਦਰਬਾਰੀ ਨੂੰ ਖੁਸ਼ ਕਰਨ ਦੇ ਮੰਤਵ ਨਾਲ ਨਹੀਂ ਰਚੀ, ਸਗੋਂ ਆਪਣੇ ਧਾਰਮਿਕ ਅਤੇ ਕੌਮੀ ਭਾਵ ਦੇ ਵੱਸ ਹੋ ਕੇ ਹੋਂਦ ਵਿਚ ਲਿਆਂਦੀ ਹੈ।

ਇਹ ਵੀ ਜਾਪਦਾ ਹੈ ਕਿ ਕਵੀ ਗਣੇਸ਼ ਦਾਸ ਖ਼ਾਲਸਾ ਬੀਰਾਂ ਦੇ ਸੂਰਮਤਾਈ ਦੇ ਕਾਰਨਾਮਿਆਂ ਅਤੇ ਉਨ੍ਹਾਂ ਦੀ ਉਸ ਵੇਲੇ ਦੀ ਜਦ ਕਿ ਉਹ ਘੁਮੰਡੀ ਅਫਗਾਨਾਂ ਨਾਲ ਜਿਹੜੇ ਸਦੀਆਂ ਤੋਂ ਪੰਜਾਬ ਉਤੇ ਰਾਜ ਕਰ ਰਹੇ ਸਨ, ਕੇਵਲ ਟਾਕਰਾ ਹੀ ਨਹੀਂ ਕਰ ਰਹੇ ਸਨ ਸਗੋਂ ਉਨ੍ਹਾਂ ਨੂੰ ਪੈਰ ਪੈਰ ਤੇ ਪਛਾੜ ਰਹੇ ਸਨ, ਕੌਮੀ ਅਣਖ ਦੇ ਭਾਵਾਂ ਨੂੰ ਵੇਖ ਕੇ ਅਤੇ ਮਹਿਸੂਸ ਕਰਕੇ ਵਜਦ ਵਿੱਚ ਆ ਗਿਆ ਅਤੇ ਇਸ ਕਾਵਜ-ਸੰਗ੍ਰਹਿ ਦਾ ਰਚਣਹਾਰ ਬਣਿਆ। ਭਾਵੇਂ ਗਣੇਸ਼ ਦਾਸ ਨਾਉਂ ਕਰ ਕੇ ਸਿੱਖ ਨਹੀਂ ਸੀ, ਪਰ ਉਸ ਦੀਆਂ ਲਿਖਤਾਂ ਤੋਂ ਪ੍ਰਗਟ ਹੈ ਕਿ ਉਹ ਖ਼ਾਲਸਈ ਜਜ਼ਬਿਆਂ ਅਤੇ ਅਹਿਸਾਸਾਂ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗਿਆ ਹੋਇਆ ਸੀ। ਇਸ ਲਈ ਕਵੀ ਆਪਣੀ ਰਚਨਾ ਦੇ ਹਰ ਇਕ ਅਧਿਆਇ ਦੇ ਅੰਤ ਵਿੱਚ ਲਿਖਦਾ ਹੈ ਕਿ ਗੁਰੂ-ਪੰਥ ਦਾ ਯਸ਼ ਪੜ੍ਹਨ ਅਤੇ ਸੁਣਨ ਨਾਲ ਬੜਾ ਲਾਭ ਹੁੰਦਾ ਹੈ, ਅਤੇ ਪੜ੍ਹਨ ਤੇ ਸੁਣਨ ਵਾਲੇ ਨੂੰ ਸੰਸਾਰ ਦੇ ਚਾਰੇ ਪਦਾਰਥ, ਅਰਥਾਤ ਧਰਮ, ਅਰਥ, ਕਾਮ ਅਤੇ ਮੋਕਸ਼ ਮਿਲ ਜਾਂਦੇ ਹਨ। ਕਵੀ ਦੀ ਖ਼ਾਲਸਾ ਕਦਰਦਾਨੀ ਪ੍ਰਸ਼ੰਸਾ ਯੋਗ ਹੈ।

**ਰਚਨਾ ਦੀ ਮਿਤੀ**

ਕਵੀ ਗਣੇਸ਼ ਦਾਸ ਨੇ ਆਪਣੀਆਂ ਕਾਵਜ-ਰਚਨਾਵਾਂ ਵਿੱਚ ਮੁਲਤਾਨ, ਨੁਸ਼ਹਿਰਾ ਅਤੇ ਅਕੋੜਾ ਦੀਆਂ ਲੜਾਈਆਂ ਦੇ ਸਾਲ ਅਤੇ ਮਿਤੀਆਂ ਤਾਂ ਲਿਖੀਆਂ ਹਨ ਪਰ ਇਹ ਕਿਤੇ ਵੀ ਨਹੀਂ ਦੱਸਿਆ ਕਿ ਉਸ ਨੇ ਇਹ ਰਚਨਾਵਾਂ ਕਦ ਰਚੀਆਂ ਅਤੇ ਨਾ ਹੀ ਕਿਤੇ ਇਹ ਸਪਸ਼ਟ ਕੀਤਾ ਹੈ ਕਿ ਹਰੇਕ ਲੜਾਈ ਦਾ ਹਾਲ ਇਸ ਦੇ ਖਤਮ ਹੁੰਦਿਆਂ ਹੀ ਲਿਖਿਆ ਗਿਆ ਸੀ ਜਾਂ ਤਿੰਨਾਂ ਲੜਾਈਆਂ ਦਾ ਹਾਲ ਇਕੱਠਿਆਂ ਹੀ ਹੋਂਦ ਵਿੱਚ ਲਿਆਂਦਾ ਗਿਆ ਸੀ। ਇਸ ਲਈ ਭਰੋਸੇ ਨਾਲ ਨਹੀਂ ਆਖਿਆ ਜਾ ਸਕਦਾ ਕਿ ਕਵੀ ਨੇ ਆਪਣੀਆਂ ਰਚਨਾਵਾਂ ਕਦ ਅਥਵਾ ਕਿਹੜੇ ਸਾਲ ਤਿਆਰ ਕੀਤੀਆਂ ਸਨ। ਹਾਂ, ਅੰਦਰੀ ਸਬੂਤ ਤੋਂ ਇੰਨਾਂ ਪਤਾ ਜ਼ਰੂਰ ਲਗਦਾ ਹੈ ਕਿ ਇਹ ਰਚਨਾਵਾਂ ਸਨ ੧੮੪੫-੪੬ ਅਥਵਾ ਅੰਗ੍ਰੇਜ਼ਾਂ ਅਤੇ ਸਿੱਖਾਂ ਦੀਆਂ ਲੜਾਈਆਂ ਤੋਂ ਪਹਿਲਾਂ ਹੀ ਲਿਖੀਆਂ ਜਾ ਚੁਕੀਆਂ ਸਨ।

ਮੁਲਤਾਨ ਜੁੱਧ ਦੇ ਅੰਤਲੇ ਭਾਗ ਵਿੱਚ ਕਵੀ ਲਿਖਦਾ ਹੈ ਕਿ ਜਦ ਖ਼ਾਲਸਾ ਫੌਜ ਦੀ ਜਿੱਤ ਦੀ ਖਬਰ ਫਰੰਗੀਆਂ ਨੂੰ ਮਿਲੀ ਤਾਂ ਉਨ੍ਹਾਂ ਨੂੰ ਇਹ ਗੱਲ ਚੰਗੀ

ਨਾ ਲੱਗੀ ਕਿਉਂਕਿ ਉਹ ਮਹਾਰਾਜਾ ਦੀ ਵਧਦੀ ਤਾਕਤ ਨੂੰ ਵੇਖ ਨਹੀਂ ਸਨ ਸਕਦੇ। ਅਗਲੀਆਂ ਦੋ ਤਿੰਨ ਤੁਕਾਂ ਵਿੱਚ ਗਣੇਸ਼ ਦਾਸ ਅੰਗ੍ਰੇਜ਼ਾਂ ਨੂੰ ਸੰਬੋਧਨ ਕਰਕੇ ਆਖਦਾ ਹੈ ਕਿ ਹੁਣ ਉਹ ਬਚਾਉਣ ਆਪਣੇ ਆਪ ਨੂੰ, ਕਿਉਂਕਿ ਖ਼ਾਲਸਾ ਜੀ ਨੇ ਦਿੱਲੀ ਲਿੱਤਿਆਂ ਬਾਝ ਨਹੀਂ ਰਹਿਣਾ। ਇੱਕੁਰ ਹੀ 'ਜੁੱਧ ਨੁਸ਼ਹਿਰਾ' ਵਿਖੇ ਬਾਬਾ ਫੂਲਾ ਸਿੰਘ ਦੀ ਬੀਰਤਾ ਵਰਣਨ ਕਰਦਿਆਂ ਕਵੀ ਨੇ ਲਿਖਿਆ ਹੈ ਕਿ 'ਇਸ ਜੋਧੇ ਦੀ ਬੀਰਤਾ ਦਾ ਜਸ ਪਹਿਲੋਂ ਪਹਿਲ ਲੋਕਾਂ ਵਿੱਚ ਉਸ ਵੇਲੇ ਫੈਲਿਆ ਜਿਸ ਵੇਲੇ ਇਸ ਨੇ ਫਰੰਗੀਆਂ ਦੀ ਫੌਜ ਦੇ ਇਕ ਦਸਤੇ ਨੂੰ ਅਚਾਨਕ ਹੀ ਟਾਕਰਾ ਹੋ ਜਾਣ ਤੇ ਮਦਾਨ ਵਿੱਚੋਂ ਭਜਾ ਦਿੱਤਾ ਸੀ। ਇਕ ਹੋਰ ਥਾਂ ਬਾਬਾ ਜੀ ਦੀ ਸ਼ਹੀਦੀ ਦਾ ਜ਼ਿਕਰ ਕਰਦਿਆਂ ਕਵੀ ਲਿਖਦਾ ਹੈ ਕਿ ਫਰੰਗੀਆਂ ਨਾਲ ਜੁੱਧ ਕਰਨ ਦੀ ਅਭਿਲਾਖਾ ਬਾਬਾ ਜੀ ਦੇ ਦਿਲ ਵਿੱਚ ਮੁੱਢ ਤੋਂ ਹੀ ਸੀ, ਕਿਉਂਕਿ ਇਹ ਚਾਹ ਉਨ੍ਹਾਂ ਦੇ ਇਸ ਜੀਵਨ ਵਿੱਚ ਪੂਰੀ ਨਾ ਹੋ ਸਕੀ ਇਸ ਲਈ ਉਹ ਭੁਜੰਗੀ ਰੂਪ ਧਾਰਨ ਕਰ ਕੇ ਕਦੀ ਨਾ ਕਦੀ ਅਵੱਸ਼ ਹੀ ਆਉਣਗੇ ਅਤੇ ਫਰੰਗੀਆਂ ਨਾਲ ਜੁੱਧ ਕਰਨਗੇ।

ਸਿੱਖਾਂ ਅਤੇ ਫਰੰਗੀਆਂ ਵਿਚਕਾਰ ਲੜਾਈਆਂ ੧੮੪੫-੪੬ ਅਤੇ ੧੮੪੮-੪੯ ਵਿੱਚ ਹੋਈਆਂ। ਇਨ੍ਹਾਂ ਦੇ ਸਿੱਟੇ ਵਜੋਂ ਪੰਜਾਬ ਵਿੱਚ ਖ਼ਾਲਸਾ ਰਾਜ ਦਾ ਅੰਤ ਹੋਇਆ ਅਤੇ ਅੰਗ੍ਰੇਜ਼ੀ ਰਾਜ ਦੀ ਨੀਂਹ ਬੱਝੀ। ਇਸ ਪਰਿਵਰਤਨ ਨੂੰ ਦ੍ਰਿਸ਼ਟੀ ਗੋਚਰ ਰਖਦਿਆਂ ਵਿਚਾਰਿਆ ਜਾ ਸਕਦਾ ਹੈ ਕਿ ਜੇ ਗਣੇਸ਼ ਦਾਸ ਦੀ ਇਹ ਸਮੂਹ ਰਚਨਾ ਫਰੰਗੀਆਂ ਦੀ ਜਿੱਤ ਉਪਰੰਤ ਦੀ ਹੁੰਦੀ ਤਾਂ ਉਨ੍ਹਾਂ ਸ਼ਬਦਾਂ ਦਾ ਜਿਨ੍ਹਾਂ ਵੱਲ ਉੱਪਰ ਇਸ਼ਾਰਾ ਕੀਤਾ ਗਿਆ ਹੈ ('ਸੰਭਾਲ ਰਾਖੋ ਦਿਲੀ' ਆਦਿ), ਇਸ ਵਿੱਚ ਹੋਣਾ ਸੰਭਵ ਨਹੀਂ ਸੀ।

ਇੱਕੁਰ ਹੀ ਜੇ ਖਲੀਫਾ ਸੱਯਦ ਅਹਿਮਦ ਵਾਲੇ ਜੁੱਧ ਦੀ ਰਚਨਾ ਨੂੰ ਗਹੁ ਨਾਲ ਪੜ੍ਹਿਆ ਜਾਵੇ ਤਾਂ ਅਨੁਮਾਨ ਲਾਇਆ ਜਾ ਸਕਦਾ ਹੈ ਕਿ ਇਹ ਸੰਨ ੧੮੩੧ ਤੋਂ ਪਹਿਲਾਂ ਦੀ ਹੈ, ਨਹੀਂ ਤਾਂ ਇਸ ਵਿਚ ਖਲੀਫਾ ਦੀ ਮੌਤ ਦਾ ਜ਼ਿਕਰ ਨਾ ਹੋਣਾ ਅਸੰਭਵ ਸੀ, ਖਾਸ ਕਰਕੇ ਉਸ ਹਾਲਤ ਵਿੱਚ ਜਦ ਕਿ ਖਲੀਫਾ ਰਣ-ਭੂਮੀ ਵਿਖੇ ਸਿੱਖ ਸਿਪਾਹੀ ਦੀ ਗੋਲੀ ਦਾ ਨਿਸ਼ਾਨਾ ਬਣਿਆ ਹੋਵੇ ਅਤੇ ਇਸ ਤੋਂ ਵੱਧ ਉਸ ਹਾਲਤ ਵਿੱਚ ਜਦ ਕਿ ਉਸ ਦਾ ਸਿਰ ਧੜ ਨਾਲੋਂ ਅੱਡ ਕਰ ਕੇ

ਸ਼ਾਹਜ਼ਾਦਾ ਸ਼ੇਰ ਸਿੰਘ ਫੌਜ ਦੇ ਆਗੂ, ਕੋਲ ਘੱਲਿਆ ਗਿਆ ਹੋਵੇ ਅਤੇ ਉਸ ਵਲੋਂ ਤੁਰੰਤ ਚਿਤ੍ਰਕਾਰ ਨੂੰ ਸਦਵਾਇਆ ਅਤੇ ਸਿਰ ਦਾ ਚਿਤ੍ਰ ਬਣਵਾਇਆ ਜਾਕੇ ਮਹਾਰਾਜਾ ਸਾਹਿਬ ਅਗੇ ਦਰਬਾਰ ਵਿਚ ਪੇਸ਼ ਕੀਤਾ ਗਿਆ ਹੋਵੇ ।

ਮੇਰਾ ਵਿਚਾਰ ਹੈ ਕਿ ਹਰੇਕ ਰਚਨਾ ਸੰਬੰਧਿਤ ਜੁੱਧ ਖਤਮ ਹੁੰਦਿਆਂ ਹੀ ਉਲੀਕੀ ਗਈ ਸੀ ਅਤੇ ਇਹੋ ਕਾਰਨ ਹੈ ਕਿ ਰਚਨਾ ਨੰः ੩ ਵਿੱਚ ਖਲੀਫਾ ਦੀ ਮੌਤ ਦੀ ਘਟਨਾ ਦਾ ਵਰਣਨ ਨਹੀਂ ਹੈ । ਖਲੀਫਾ ਅਕੋੜਾ ਦੀ ਲੜਾਈ ਦੇ ਚਾਰ ਸਾਲ ਉਪਰੰਤ, ਅਥਵਾ ਉਸ ਲੜਾਈ ਵਿੱਚ, ਜਿਹੜੀ ਸੰਨ ੧੮੩੧ ਵਿਖੇ ਪੱਖਲੀ ਅਤੇ ਧਮਤੌੜ ਦੀਆਂ ਪਹਾੜੀਆਂ ਤੇ ਹੋਈ, ਮਾਰਿਆ ਗਿਆ ਸੀ । ਇਕ੍ਰ ਹੀ ਰਚਨਾ ਨੰः ੨ ਵਿਖੇ ਬਾਬਾ ਫੂਲਾ ਸਿੰਘ ਅਕਾਲੀ ਦੀ ਸਮਾਧ ਬਣਾਉਣ ਸੰਬੰਧੀ ਕੋਈ ਜ਼ਿਕਰ ਨਹੀਂ ਹੈ, ਨਹੀਂ ਤਾਂ ਇਸ ਹਾਲਤ ਵਿੱਚ ਜਦ ਕਿ ਕਵੀ ਨੇ ਬਾਬਾ ਜੀ ਦੇ ਰਣ-ਭੂਮੀ ਵਿਖੇ ਜੂਝਣ ਅਤੇ ਜੁੱਧ ਕਰਨ ਦਾ ਵਰਣਨ ਪੂਰੇ ਵਿਸਥਾਰ ਨਾਲ ਅਤੇ ਦਰਜਾ ਬਦਰਜਾ ਕੀਤਾ ਹੋਵੇ, ਜੇ ਇਸ ਜੋਧੇ ਦੀ ਸਮਾਧ ਅਫਗਾਨੀ ਇਲਾਕੇ ਵਿੱਚ ਜਿੱਥੇ ਕਿ ਉਹ ਸ਼ਹੀਦ ਹੋਏ ਸਨ, ਬਣਾਉਣ ਦਾ ਫੈਸਲਾ ਮਹਾਰਾਜਾ ਵੱਲੋਂ ਉਸੇ ਵੇਲੇ ਕੀਤਾ ਗਿਆ ਹੁੰਦਾ, ਇਹ ਅਸੰਭਵ ਸੀ ਕਿ ਕਵੀ ਗਣੇਸ਼ ਦਾਸ ਵਰਗਾ ਦੇਸ਼ ਭਗਤ ਅਤੇ ਪੂਰਨ ਸੂਝ ਬੂਝ ਵਾਲਾ ਕਵੀ ਇਸ ਘਟਨਾ ਨੂੰ ਲਿਖਤ ਵਿੱਚ ਨਾ ਲਿਆਉਂਦਾ । ਜਿਵੇਂ ਉਪਰ ਵੀ ਉਲੀਕਿਆ ਜਾ ਚੁਕਿਆ ਹੈ, ਇਸ ਕਵੀ ਨੂੰ ਸਾਧਾਰਨ ਤੋਂ ਸਾਧਾਰਨ ਸਰਕਾਰੀ ਫੈਸਲਿਆਂ ਦੀ ਖਬਰ ਹੁੰਦੀ ਸੀ, ਇਸ ਲਈ ਮੈਂ ਤਾਂ ਇਸੇ ਸਿੱਟੇ ਤੇ ਪੁੱਜਦਾ ਹਾਂ ਕਿ ਕਵੀ ਨੇ ਹਰੇਕ ਰਚਨਾ ਸੰਬੰਧਿਤ ਜੁੱਧ ਖਤਮ ਹੁੰਦਿਆਂ ਹੀ ਲਿਖੀ ਸੀ ।

ਇਹ ਗੱਲ ਵੀ ਵਰਣਨ ਯੋਗ ਹੈ ਕਿ ਭਾਵੇਂ ਕਵੀ ਦੇ ਦਿਲ ਵਿੱਚ ਆਪਣੇ ਭਰਾਵਾਂ ਲਈ ਅਥਾਹ ਪਿਆਰ ਅਤੇ ਸਤਿਕਾਰ ਦਾ ਜਜ਼ਬਾ ਭਰਿਆ ਹੋਇਆ ਹੈ

**ਕਵੀ ਦੀ ਨਿਰਪੱਖਤਾ**

ਪਰ ਉਸ ਨੇ ਵੈਰੀਆਂ ਦਾ ਜ਼ਿਕਰ ਕਰਦੇ ਸਮੇਂ ਵੀ ਕਿਸੇ ਤਰ੍ਹਾਂ ਦੇ ਅਨਿਆਂ ਅਤੇ ਪੱਖਪਾਤ ਦਾ ਸਬੂਤ ਨਹੀਂ ਦਿੱਤਾ ਅਤੇ ਆਪਣੀ ਲੇਖਣੀ ਨੂੰ ਉਨ੍ਹਾਂ ਲਈ ਕੌੜੇ ਅਤੇ ਘਿਰਣਾ ਭਰੇ ਸ਼ਬਦ ਉਲੀਕਣ ਤੋਂ ਸਦਾ ਰੋਕੀਂ ਰਖਿਆ ਹੈ । ਅਫਗਾਨਾਂ ਦੇ ਮਰਦਊਪੁਣੇ ਤੇ ਬੀਰਤਾ ਨੂੰ ਵੀ ਖ਼ਾਲਸੇ ਦੀ ਸੂਰਮਗਤੀ ਤੋਂ ਘੱਟ ਨਹੀਂ ਦਰਸਾਇਆ ਹੈ । ਮੁਲਤਾਨ

ਦੇ ਘੇਰੇ ਦਾ ਵਰਣਨ ਕਰਦਿਆਂ ਗਣੇਸ਼ ਦਾਸ ਦਸਦਾ ਹੈ ਕਿ ਅਫਗਾਨੀ ਰੱਖਿਅਕ ਦਸਤਿਆਂ ਨੇ ਵਧ ਰਹੀ ਖ਼ਾਲਸਾ ਫੌਜ ਨੂੰ ਇਕ ਵੇਰਾਂ ਤਾਂ ਜਿੱਚ ਕਰ ਦਿੱਤਾ, ਕਿਲੇ ਤੋਂ ਚੱਲ ਰਹੀਆਂ ਤੋਪਾਂ ਦੀ ਗਰਜ ਨੇ ਖ਼ਾਲਸਾ ਫੌਜ ਨੂੰ ਪਿਛੇ ਹਟਣ ਲਈ ਮਜਬੂਰ ਕਰ ਦਿੱਤਾ। ਅੱਗੇ ਚੱਲਕੇ ਕਵੀ ਦਸਦਾ ਹੈ ਕਿ ਦੋ-ਫੇਕ ਲੜਾਈ ਦੇ ਅੰਤਲੇ ਦੌਰ ਵਿੱਚ ਬੁੱਢਾ ਨਵਾਬ ਮੁਜ਼ੱਫਰ ਖਾਂ ਆਪਣੀ ਅਫਗਾਨੀ ਸ਼ਾਨ ਅਤੇ ਰਵਾਇਤਾਂ ਨੂੰ ਕਾਇਮ ਰਖਦਾ ਹੋਇਆ, ਆਪ ਤਲਵਾਰ ਫੜਕੇ, ਕਿਲੇ ਦੇ ਦਰਵਾਜ਼ੇ ਤੇ ਅੰਤਲੇ ਦਮ ਤੀਕ ਲੜਦਾ ਰਿਹਾ। ਇੱਕੁਰ ਹੀ ਟਿੱਬਾ ਟੀਰੀ ਦੇ ਜੁੱਧ ਦਾ ਵਰਣਨ ਕਰਦਿਆਂ ਕਵੀ ਲਿਖਦਾ ਹੈ ਕਿ ਪਠਾਣੀ ਲਸ਼ਕਰ ਨੇ ਮਹਾਰਾਜਾ ਰਣਜੀਤ ਸਿੰਘ ਦੀਆਂ ਸਿਖਸ਼ਤ ਪੜਤਲਾਂ ਅਤੇ ਘੋੜ-ਚੜ੍ਹਿਆਂ ਨੂੰ ਦੋ ਵੇਰ ਪਿੱਛੇ ਹਟ ਜਾਣ ਪੁਰ ਮਜਬੂਰ ਕਰ ਦਿੱਤਾ ਸੀ ਅਤੇ ਖ਼ਾਲਸਾ ਫੌਜ ਤੇ ਉਹ ਘੜੀ ਲਿਆ ਦਿੱਤੀ ਸੀ ਕਿ ਮਹਾਰਾਜਾ ਬੇਬਸੀ ਦੀ ਹਾਲਤ ਵਿੱਚ ਵਾਹਿਗੁਰੂ ਦਾ ਧਿਆਨ ਧਰ ਅਰਦਾਸ ਕਰਨ ਲੱਗਾ। ਅਰਦਾਸ ਪ੍ਰਵਾਨ ਹੋਈ ਤੇ ਜੁੱਧ ਦਾ ਪਾਸਾ ਹੀ ਪਲਟ ਗਿਆ। ਖ਼ਾਲਸਾ ਫੌਜ ਨੂੰ ਜਿੱਤ ਪ੍ਰਾਪਤ ਹੋਈ। ਇਹ ਉਹ ਜਿੱਤ ਸੀ ਜਿਹੜੀ ਖ਼ਾਲਸੇ ਨੂੰ ਬੜੀ ਮਹਿੰਗੀ ਪਈ ਕਿਉਂਕਿ ਬਾਬਾ ਫੂਲਾ ਸਿੰਘ ਅਕਾਲੀ, ਸਰਦਾਰ ਗਰਭਾ ਸਿੰਘ ਅਤੇ ਗੋਰਖਾ ਜਰਨੈਲ ਬਲਭੱਦ੍ਰ ਵਰਗੇ ਅਦੁਤੀ ਜੋਧੇ ਇਸੇ ਲੜਾਈ ਵਿੱਚ ਸ਼ਹੀਦ ਹੋਏ ਸਨ। ਉਪਰੋਕਤ ਵਾਕਿਆਤ ਤੋਂ ਜਿਨ੍ਹਾਂ ਵਿੱਚ ਕਵੀ ਨੇ ਵੈਰੀਆਂ ਦੇ ਗੁਣਾਂ ਅਤੇ ਸਿਫਤਾਂ ਨੂੰ ਪੂਰੀ ਤਰ੍ਹਾਂ ਦ੍ਰਿਸ਼ਟੀ ਗੋਚਰ ਕਰਵਾਇਆ ਹੈ, ਉਸ ਦੀ ਨਿਰਪੱਖਤਾ ਡੁਲ੍ਹ ਡੁਲ੍ਹ ਪੈਂਦੀ ਹੈ।

ਗਣੇਸ਼ ਦਾਸ ਖਾਸ ਤੌਰ ਤੇ ਬੀਰ ਰਸ ਦੀ ਕਵਿਤਾ ਦਾ ਚੰਗਾ ਲਿਖਾਰੀ ਹੈ। ਉਸ ਨੇ ਆਪਣੀ ਰਚਨਾ ਹਿੰਦੀ ਦੇ ਪੁਰਾਣੇ ਕਵੀਆਂ ਦੇ ਢੰਗ ਪੁਰ ਰਚੀ ਹੈ ਅਤੇ ਉਨ੍ਹਾਂ ਵਾਙੂ ਹੀ ਦੋਹਰੇ, ਸਵੈਯੇ, ਚੌਪਈਆਂ ਅਤੇ ਸੋਰਠੇ ਲਿਖੇ ਹਨ। ਇਸ ਰਚਨਾ ਦੀ ਬੋਲੀ ਤੇ ਪੱਛਮੀ ਹਿੰਦੀ ਦਾ ਪ੍ਰਛਾਉ ਬਹੁਤਾ ਹੈ ਜਿਹੜਾ ਕਈ ਕਾਰਕਾਂ ਅਤੇ ਕ੍ਰਿਆਵਾਂ ਤੋਂ ਪ੍ਰਗਟ ਹੁੰਦਾ ਹੈ। ਇਸ ਵਿਚ ਬੋਲ-ਚਾਲ ਦੇ ਠੇਠ ਪੰਜਾਬੀ ਸ਼ਬਦ ਵੀ ਬਹੁਤ ਮਿਲਦੇ ਹਨ, ਜਿਵੇਂ ਅੱਗੋਂ, ਡਾਂਤੇ, ਕਿਵੇਂ, ਸਦਾਏ ਲੈਣਾ, ਕਮਾਵੰਦੇ, ਸੰਧਿਆ ਵੇਲੇ, ਬੋੜਨਾ, ਜਦ ਕਦ,

ਕਵਿਤਾਵਾਂ ਦੀ ਬੋਲੀ, ਸ਼ੈਲੀ ਅਤੇ ਸਾਹਿੱਤਕ ਦਰਜਾ

ਆਦਿ । ਇਸ ਤੋਂ ਛੁੱਟ ਅਵਧੀ ਭਾਸ਼ਾ, ਉਰਦੂ ਅਤੇ ਫਾਰਸੀ ਦੇ ਸ਼ਬਦ ਵੀ ਕਿਤੇ ਕਿਤੇ ਮਿਲਦੇ ਹਨ। ਇਕ ਦੋ ਮੌਕਿਆਂ ਤੇ ਅੰਗਰੇਜ਼ੀ ਅਤੇ ਫਰਾਂਸੀਸੀ ਬੋਲੀਆਂ ਦੇ ਸ਼ਬਦ ਵੀ ਵਰਤੇ ਗਏ ਹਨ । ਇਹ ਸ਼ਬਦ ਮਹਾਰਾਜਾ ਰਣਜੀਤ ਸਿੰਘ ਦੇ ਫੌਜੀ ਮਹਿਕਮੇ ਵਿੱਚ ਪ੍ਰਚਲਤ ਹੋ ਚੁਕੇ ਸਨ ।

ਜੇ ਕਾਵਜ ਦ੍ਰਿਸ਼ਟੀ-ਕੋਣ ਤੋਂ ਵੇਖਿਆ ਜਾਵੇ ਤਾਂ ਸ਼ਾਇਦ ਗਣੇਸ਼ ਦਾਸ ਦੀ ਇਹ ਰਚਨਾ ਹਿੰਦੀ ਦੀਆਂ ਚੋਟੀ ਦੀਆਂ ਰਚਨਾਵਾਂ ਦੇ ਟਾਕਰੇ ਦੀ ਨਾ ਨਿਕਲੇ ਪਰ ਫੇਰ ਵੀ ਇਸ ਦੇ ਛੰਦਾਂ ਵਿਚ ਰਵਾਨੀ ਅਤੇ ਮਿਠਾਸ ਦੋਵੇਂ ਪਾਏ ਜਾਂਦੇ ਹਨ । ਕਵੀ ਨੇ ਆਪਣੇ ਛੰਦਾਂ ਵਿੱਚ ਬੀਰਤਾ, ਕੌਮੀ ਜਜ਼ਬੇ, ਦੇਸ਼ ਭਗਤੀ ਅਤੇ ਜਾਤੀ ਭਗਤੀ ਦੇ ਜਿਹੜੇ ਭਾਵਾਂ ਨੂੰ ਪ੍ਰਗਟਾਇਆ ਹੈ ਉਨ੍ਹਾਂ ਨੂੰ ਜਾਚਿਆਂ ਕਹਿ ਸਕੀਂਦਾ ਹੈ ਕਿ ਸਾਡਾ ਇਹ ਪੰਜਾਬੀ ਕਵੀ ਵੀ ਹਿੰਦੀ ਦੇ ਉਘੇ ਕਵੀ ਭੂਸ਼ਣ, ਜਿਸ ਨੇ ਸ਼ਿਵਾ ਜੀ ਮਰਹੱਟੇ ਦੇ ਕਾਰਨਾਮਿਆਂ ਨੂੰ ਕਵਿਤਾਇਆ ਹੈ, ਦੇ ਟਾਕਰੇ ਦਾ ਹੈ । ਦੂਸਰੇ ਮਨੁੱਖੀ ਭਾਵਾਂ ਜਾਂ ਉਕਸਾਹਟਾਂ, ਜਿਵੇਂ ਕਰੋਧ, ਹੌਸਲਾ ਵਧਾਉਣਾ, ਭੈ ਆਦਿ ਦਾ ਵਰਣਨ ਇਸ ਕਵੀ ਦੀ ਰਚਨਾ ਵਿੱਚ ਘੱਟ ਹੈ ਪਰ ਜਿੱਥੇ ਕਿਤੇ ਕੀਤਾ ਗਿਆ ਹੈ ਅੱਛੇ ਢੁੱਕਵੇਂ ਢੰਗ ਨਾਲ ਕੀਤਾ ਗਿਆ ਹੈ। ਇਸ ਰਚਨਾ ਵਿਖੇ ਕਈ ਥਾਈਂ ਅਨੁਪ੍ਰਾਸ ਅਲੰਕਾਰ ਵਰਤਿਆ ਗਿਆ ਹੈ, ਜਿਵੇਂ 'ਚਟਕ ਪਟਕ ਲਟ ਪਟ ਲੜੇ, ਭਟ ਸਟਕਾਰ ਕਟਾਰ । ਤੁਰਕ ਜੋ ਮਾਰੈਂ ਸਿੰਘਨ ਕਉ, ਸਿੰਘ ਸੋ ਦਏਂ ਬਿਡਾਰ ।' ਇਕ ਹੋਰ ਥਾਂ ਲਿਖਿਆ ਹੈ ''ਤੜਾਕ ਤੀਰ ਕਾਢ ਕੇ ਕੜਾਕ ਸੁ ਝਟਾਕ ਮਾਰੇਂ, ਲਾਗਤ ਪਟਾਕ ਦੇ ਸਟਾਕ ਹੋਰ ਢੇਰ ਹੈਂ'' ਇਕੁਰ ਹੀ ਉਤਪ੍ਰੇਖਿਆ ਅਲੰਕਾਰ ਵੀ ਕਈ ਥਾਈਂ ਆਉਂਦਾ ਹੈ, ਜਿਵੇਂ ''ਪੇਖ ਦਰਬਾਰ ਮਾਨੋ ਆਪ ਕਰਤਾਰ ਗੁਰੂ ਰੂਪ ਹੌਂ ਕੋ ਧਾਰ ਸੋ ਉਧਾਰਬੇ ਕੋ ਆਇਓ ਹੈ। ਕੀਓ ਜਾਇਕੇ ਦੀਦਾਰ ਸੁਖ ਪਾਇਓ ਹੈ ਅਪਾਰ, ਐਸੇ ਬਚਨ ਸੁ ਸਾਰ ਸ੍ਰੀ ਮੁਖ ਤੇ ਅਲਾਇਓ ਹੈ ।''

ਅੰਦਰੀ ਸਬੂਤ ਤੋਂ ਮਲੂਮ ਹੁੰਦਾ ਹੈ ਕਿ ਕਵੀ ਗਣੇਸ਼ ਦਾਸ ਦੀ ਵਿਦਿਅਕ ਸੂਝ ਬਹੁਤ ਜ਼ਿਆਦਾ ਸੀ । ਹਿੰਦੂਆਂ ਦੇ ਪੁਰਾਤਨ ਪ੍ਰਮਾਣਾਂ, ਖਾਲਸਾ ਧਰਮ ਦੇ ਇਤਿਹਾਸ ਅਤੇ ਸਿੱਖ ਸਾਹਿੱਤ ਦੀ ਇਸ ਨੂੰ ਪੂਰੀ ਵਾਕਫੀ ਸੀ । ਕਵੀ ਨੇ ਆਪਣੀ ਇਸ ਰਚਨਾ ਵਿੱਚ ਕਈ ਹਵਾਲੇ ਜਨਮ ਸਾਖੀ ਵਿਚੋਂ ਦਿੱਤੇ ਹਨ ਕੁਝਕੁ ਸਿੱਖ ਰਵਾਇਤਾਂ, ਜਿਵੇਂ ਗੁਰੂ ਨਾਨਕ ਦੇਵ ਜੀ ਨਾਲ ਕਾਰੂੰ ਦੀ ਗੱਲ

ਬਾਤ ਆਦਿ, ਦਰਜ ਕੀਤੀਆਂ ਹਨ। ਇਹ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਵੀ ਜਾਣੂ ਮਾਲੂਮ ਹੁੰਦਾ ਹੈ ਕਿਉਂਕਿ ਇਸ ਨੇ ਆਪਣੀ ਰਚਨਾ ਵਿਖੇ ਭਾਈ ਗੁਰਦਾਸ ਜੀ ਵਾਲਾ ਲੱਕੜੀ ਦਾ ਪ੍ਰਮਾਣ "ਕਾਠ ਨ ਡੋਬੈ ਪਾਲ ਕੇ ਸੰਗ ਲੋਹ ਤਰਾਵੇ" ਦਿੱਤਾ ਹੈ।

ਕਾਵ੍ਯ-ਸੂਝ

ਇਸ ਰਚਨਾ ਦੇ ਪੜ੍ਹਨ ਤੋਂ ਕਵੀ ਦੀ ਕਾਵ੍ਯ-ਸੂਝ ਦਾ ਵੀ ਭਲੀ ਪ੍ਰਕਾਰ ਪਤਾ ਲਗਦਾ ਹੈ। ਮੁਲਤਾਨ ਜੁੱਧ ਅਰੰਭ ਹੋਣ ਤੋਂ ਪਹਿਲਾਂ ਨਵਾਬ ਮੁਜ਼ੱਫ਼ਰ ਖਾਂ ਦੇ ਭੇਜੇ ਹੋਏ ਦੂਤ ਜਦ ਮਹਾਰਾਜ ਦੇ ਫੌਜੀ ਅਫਸਰਾਂ ਕੋਲ ਆਕੇ ਮਾਇਆ ਭੇਟ ਕਰਦੇ ਹਨ ਅਤੇ ਖ਼ਾਲਸਾ ਫੌਜ ਨੂੰ ਪਰਤਾ ਲੈ ਜਾਣ ਲਈ ਬੇਨਤੀ ਕਰਦੇ ਹਨ, ਉਸ ਵੇਲੇ ਦੀ ਦੋਹਾਂ ਧਿਰਾਂ ਦੀ ਗੱਲ-ਬਾਤ ਵਿੱਚ ਜੋ ਕੁਝ ਦਰਸਾਇਆ ਗਿਆ ਹੈ ਉਸ ਤੋਂ ਕਵੀ ਦਾ ਕਾਵ੍ਯ-ਪ੍ਰਬੀਨ ਹੋਣਾ ਹੀ ਨਹੀਂ, ਸਗੋਂ ਚੰਗੀ ਨੀਤਕ ਸੂਝ ਵਾਲਾ ਹੋਣ ਦਾ ਵੀ ਪਤਾ ਲੱਗਦਾ ਹੈ। ਕਵੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸ਼ਾਹ ਸ਼ੱਮਸ ਤਬਰੇਜ਼ ਦੀ ਆਪੋ ਵਿੱਚ ਦੀ ਗੋਸ਼ਟ ਦੁਆਰਾ ਆਪਣੀ ਇਤਿਹਾਸਕ ਵਾਕਫੀ ਅਤੇ ਖ਼ਾਲਸਾ ਪੰਥ ਦੇ ਇਤਿਹਾਸ ਤੋਂ ਜਾਣੂ ਹੋਣ ਦਾ ਚੰਗਾ ਸਬੂਤ ਦਿੱਤਾ ਹੈ। ਜਿਸ ਵੇਲੇ ਕਵੀ ਰਣ-ਭੂਮੀ ਵਿਖੇ ਦੋਹਾਂ ਧਿਰਾਂ ਦੀਆਂ ਫੌਜਾਂ ਦੀ ਹੱਥ-ਪਲੱਥੀ ਅਤੇ ਕਟਾ-ਵੱਢੀ ਦਾ ਚਿਤ੍ਰ ਪੇਸ਼ ਕਰਦਾ ਹੈ ਉਸ ਵੇਲੇ ਉਸ ਦੀ ਕਾਵ੍ਯ-ਸੂਝ ਦਾ ਅਨੁਮਾਨ ਭਲੀ ਪ੍ਰਕਾਰ ਲਾਇਆ ਜਾ ਸਕਦਾ ਹੈ। ਜਿਸ ਵਿਸਥਾਰ ਅਤੇ ਸੁੰਦਰਤਾ ਨਾਲ ਕਵੀ ਨੇ ਮੁਲਤਾਨ ਦੇ ਘੇਰੇ, ਟਿੱਬਾ ਟੀਰੀ ਦੀ ਲਹੂ-ਡੋਲ੍ਹਵੀਂ ਲੜਾਈ ਅਤੇ ਅਕੋੜੇ ਦੇ ਨੇੜੇ ਸੈਦੇ ਵਾਲ ਦੇ ਸਥਾਨ ਪੁਰ ਸੱਯਦ ਅਹਿਮਦ ਦੇ ਅਫਗਾਨੀ ਲਸ਼ਕਰ ਨਾਲ ਖ਼ਾਲਸਾ ਫੌਜ ਦੇ ਟਾਕਰੇ ਦਾ ਹਾਲ ਦਿੱਤਾ ਹੈ ਅਤੇ ਆਪਣੇ ਛੰਦਾਂ ਦੁਆਰਾ ਹਰ ਇਕ ਮਾਅਰਕੇ ਦਾ ਚਿਤ੍ਰ ਖਿੱਚ ਕੇ ਸਾਡੇ ਅੱਗੇ ਪੇਸ਼ ਕੀਤਾ ਹੈ, ਉਹ ਇਸ ਰਚਨਾ ਦੀ ਅਹਿਮੀਅਤ ਨੂੰ ਦੂਣਾ ਕਰ ਦੇਂਦੇ ਹਨ। ਕਵੀ ਇਨ੍ਹਾਂ ਖ਼ੂਨੀ ਨਾਟਕਾਂ ਦੇ ਪਾਤਰਾਂ ਨੂੰ ਇਸ ਤਰ੍ਹਾਂ ਸਾਡੀਆਂ ਅੱਖਾਂ ਅੱਗੇ ਇਕ ਇਕ ਕਰਕੇ ਲਿਆਉਂਦਾ ਹੈ, ਜਿਵੇਂ ਕਿ ਉਹ ਜਿਉਂਦੇ ਜਾਗਦੇ ਪ੍ਰਾਣੀ ਹੋਣ। ਚੁਨਾਂਚਿ ਇਸ ਤਰ੍ਹਾਂ ਸਿੰਘਾਂ ਵਲੋਂ ਗਜਾਈ 'ਸ੍ਰੀ ਵਾਹਿਗੁਰੂ ਜੀ ਕਾ ਖ਼ਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫ਼ਤਿਹ' ਦੀ ਅਮੁੱਕ

ਗੂੰਜ ਹੁਣ ਵੀ ਸਾਡੇ ਕੰਨਾਂ ਤੀਕ ਪੁੱਜਦੀ ਅਤੇ ਸੁਣਾਈ ਦਿੰਦੀ ਜਾਪਦੀ ਹੈ ।

ਮੁਲਤਾਨ ਜੁੱਧ ਦੇ ਤੀਜੇ ਅੱਧਆਇ ਵਿੱਚ ਗਣੇਸ਼ ਦਾਸ ਨੇ ਕਾਵਜ-ਉਡਾਰੀ ਤੋਂ ਕੰਮ ਲੈਂਦਿਆਂ ਦੱਸਿਆ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਸੁਰਗ-ਲੋਕ ਤੋਂ ਰਣਭੂਮੀ ਵਿਖੇ ਆਏ ਅਤੇ ਇਕ ਲੰਮੀ ਚੌੜੀ ਗੋਸ਼ਟ ਉਨ੍ਹਾਂ ਤੇ ਮੁਲਤਾਨ ਦੇ ਪੀਰ ਸ਼ੱਮਸ ਤਬਰੇਜ਼ ਵਿਚਾਲੇ ਹੋਈ ਅਤੇ ਇਸੇ ਤਰ੍ਹਾਂ ਟਿੱਬਾ ਟੀਰੀ ਦੇ ਸਥਾਨ ਪੁਰ ਦਸ਼ਮੇਸ਼ ਗੁਰੂ ਗੋਬਿੰਦ ਸਿੰਘ ਜੀ ਨੂੰ ਆਪ ਜੁੱਧ ਵਿਚ ਹਿੱਸਾ ਲੈਂਦਿਆਂ ਵਿਖਾਇਆ ਹੈ । ਇਨ੍ਹਾਂ ਇੱਕ ਦੋ ਉਦਾਹਰਣਾਂ ਤੋਂ ਛੁੱਟ ਕਵੀ ਨੇ ਕਿਤੇ ਵੀ ਅਜਿਹੀ ਕਾਵਜ-ਉਡਾਰੀ ਤੋਂ ਕੰਮ ਨਹੀਂ ਲੀਤਾ ਅਤੇ ਨਾਹੀ ਕੋਈ ਅਜਿਹੀ ਘਟਨਾ ਮੇਰੀ ਨਜ਼ਰ ਵਿੱਚ ਦੀ ਲੰਘੀ ਹੈ ਜਿਹੜੀ ਇਤਿਹਾਸਕ ਤੌਰ ਤੇ ਮੰਨਣ ਯੋਗ ਨਾ ਹੋਵੇ । ਮੈਂ ਇਸ ਰਚਨਾ ਵਿਖੇ ਦਿੱਤੀਆਂ ਤਫਸੀਲਾਂ ਦਾ ਟਾਕਰਾ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀ ਇਤਿਹਾਸਕਾਰਾਂ ਦੀਆਂ ਲਿਖਤਾਂ, ਦੂਸਰੇ ਸਮਕਾਲੀਆਂ (ਹਿੰਦੁਸਤਾਨੀ ਅਤੇ ਅੰਗਰੇਜ਼ੀ) ਦੀਆਂ ਰਚਨਾਵਾਂ, ਨਵਾਬ ਮੁਲਤਾਨ ਦੇ ਬੰਸ ਸੰਬੰਧੀ ਹੱਥ-ਲਿਖਤ ਅਤੇ ਹੋਰ ਇਤਿਹਾਸਕਾਰਾਂ ਦੀਆਂ ਪੁਸਤਕਾਂ ਨਾਲ ਕੀਤਾ ਹੈ ਅਤੇ ਇਨ੍ਹਾਂ ਨੂੰ ਠੀਕ ਪਾਇਆ ਹੈ । ਇਤਿਹਾਸਕ ਘਟਨਾਵਾਂ ਤੋਂ ਛੁੱਟ ਜਿਨ੍ਹਾਂ ਅਫਸਰਾਂ ਅਤੇ ਸਿਪਾਹੀਆਂ ਦੇ ਨਾਂ ਵੀ ਕਵੀ ਨੇ ਆਪਣੇ ਛੰਦਾਂ ਵਿੱਚ ਦਿਤੇ ਹਨ ਲਗਭਗ ਉਨ੍ਹਾਂ ਸਭਨਾਂ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਦੇ ਫੌਜੀ ਕਾਗਜ਼ਾਂ ਵਿੱਚ ਮਿਲ ਗਏ ਹਨ । (ਇਹ ਫੌਜੀ ਕਾਗਜ਼ ਕੋਈ ਤ੍ਰੀਹ ਵਰ੍ਹੇ ਪਹਿਲਾਂ ਮੈਂ ਆਪ ਤਰਤੀਬੇ ਸਨ)। ਮੁਕਦੀ ਗੱਲ ਇਹ ਕਿ ਭਾਵੇਂ ਕਿਸੇ ਦ੍ਰਿਸ਼ਟੀ-ਕੋਣ ਤੋਂ ਵੇਖਿਆ ਜਾਵੇ, ਅਤੇ ਕਿਸੇ ਕਸਵੱਟੀ ਤੇ ਪਰਖ ਕੀਤੀ ਜਾਵੇ, ਗਣੇਸ਼ ਦਾਸ ਦੀ ਇਹ ਰਚਨਾ ਇਤਿਹਾਸਕ ਲਿਹਾਜ਼ ਨਾਲ ਠੀਕ ਅਤੇ ਮੰਨਣ ਯੋਗ ਸਾਬਤ ਹੋਵੇਗੀ ।

ਇਤਿਹਾਸਿਕ ਮੁੱਲ

ਮੈਂ ਇਸ ਕਾਵਜ-ਸੰਗ੍ਰਹਿ ਨੂੰ ਇਕ ਅਹਿਮ ਇਤਿਹਾਸਕ ਮਸੌਦਾ ਹੀ ਨਹੀਂ ਸਗੋਂ ਕੌਮੀ ਪੂੰਜੀ ਖਿਆਲ ਕਰਦਾ ਹਾਂ। ਸੱਚ ਤਾਂ ਇਹ ਹੈ ਕਿ ਕਵੀ ਦੀ ਇਸ ਰਚਨਾ ਨੂੰ ਪੜ੍ਹਕੇ ਮੇਰੀਆਂ ਨਜ਼ਰਾਂ ਵਿੱਚ ਗੀਤਾਂ ਅਤੇ ਭੱਟਾਂ ਦੀਆਂ ਲਿਖਤਾਂ ਦੀ ਕਦਰ ਬਹੁਤ ਵਧ ਗਈ ਹੈ । ਸ਼ੋਕ ਕੇਵਲ ਇਸ ਗੱਲ ਦਾ ਹੈ ਕਿ ਕਵੀ ਦੀ ਗੁਮਨਾਮੀ

ਅਤੇ ਉਸ ਦੀ ਆਪਣੇ ਸੰਬੰਧੀ ਬੇਪਰਵਾਹੀ ਨੇ ਸਾਨੂੰ ਇਸ ਉੱਚ ਪਦਵੀ ਦੇ ਮਨੁੱਖ ਦੀ ਜੀਵਨ-ਕਥਾ ਤੋਂ ਵਾਂਜਿਆ ਰਖਿਆ ਹੈ। ਗਣੇਸ਼ ਦਾਸ ਦੇ ਸੁਭਾਵਕ ਝੁਕਾਉ ਤੋਂ ਮਲੂਮ ਹੁੰਦਾ ਹੈ ਕਿ ਉਸ ਨੇ ਦੂਜੀਆਂ ਅਹਿਮ ਘਟਨਾਵਾਂ ਜਿਵੇਂ ਕਸ਼ਮੀਰ ਦੀ ਜਿੱਤ ਅਤੇ ਮਨਕੇਰੀ ਦੀ ਫ਼ਤਿਹ ਆਦਿ ਨੂੰ ਵੀ ਜ਼ਰੂਰ ਕਵਿਤਾਇਆ ਹੋਵੇਗਾ। ਮੈਂ ਆਸ ਰੱਖਦਾ ਹਾਂ ਕਿ ਜਦ ਵੀ ਇਤਿਹਾਸ ਦੇ ਕਿਸੇ ਪ੍ਰੇਮੀ ਨੂੰ ਓਹ ਲਿਖਤਾਂ ਮਿਲੀਆਂ, ਉਹ ਜ਼ਰੂਰ ਛਪਵਾ ਦੇਵੇਗਾ।

ਪ੍ਰਿੰਸੀਪਲ ਜੋਧ ਸਿੰਘ ਜੀ ਅਤੇ ਗਿਆਨੀ ਖਜ਼ਾਨ ਸਿੰਘ ਦਾ ਧੰਨਵਾਦ, ਜਿਨ੍ਹਾਂ ਟੈਕਸਟ ਤਿਆਰ ਕਰਨ ਵਿੱਚ ਮੇਰੀ ਬਹੁਤ ਸਹਾਇਤਾ ਕੀਤੀ ਹੈ, ਪਹਿਲਾਂ ਕੀਤਾ ਜਾ ਚੁਕਾ ਹੈ। ਜਦ ਇਹ ਪੁਸਤਕ ਤਿਆਰ ਹੋ ਗਈ ਤਾਂ ਮੈਂ ਇਕ ਵੇਰ ਫੇਰ ਪ੍ਰਿੰਸੀਪਲ ਸਾਹਿਬ ਅੱਗੇ ਬੇਨਤੀ ਕੀਤੀ ਕਿ ਉਹ ਇਸ ਨੂੰ ਆਪਣੀ ਨਜ਼ਰ ਵਿੱਚ ਦੀ ਕੱਢ ਲੈਣ। ਉਨ੍ਹਾਂ ਨੇ ਇਹ ਬੇਨਤੀ ਖੁਸ਼ੀ ਨਾਲ ਪ੍ਰਵਾਨ ਕੀਤੀ ਅਤੇ ਪੁਸਤਕ ਦੇ ਸੁਧਾਰ ਸੰਬੰਧੀ ਦੋ ਤਿੰਨ ਬਹੁ-ਮੁਲੀਆਂ ਸਲਾਹਾਂ ਦਿੱਤੀਆਂ ਜਿਨ੍ਹਾਂ ਲਈ ਮੈਂ ਉਨ੍ਹਾਂ ਦਾ ਫੇਰ ਧੰਨਵਾਦ ਕਰਦਾ ਹਾਂ।

ਮੈਂ ਗਿਆਨੀ ਸੇਵਾ ਸਿੰਘ, ਬੀ.ਏ., ਬੀ.ਟੀ., ਰਣਬੀਰ ਕਾਲਜ, ਸੰਗਰੂਰ ਦਾ ਜਿਨ੍ਹਾਂ ਨੇ ਇਸ ਟੈਕਸਟ ਦਾ ਮੁਕਾਬਲਾ ਕਰਨ ਵਿੱਚ ਮੇਰੀ ਸਹਾਇਤਾ ਕੀਤੀ ਹੈ ਅਤੇ ਸੁੰਦਰ ਅਖਰਾਂ ਵਿੱਚ ਬੜੀ ਸੂਝ ਅਤੇ ਗਹੁ ਨਾਲ, ਆਪਣਾ ਬਹੁਮੁੱਲਾ ਸਮਾਂ ਖਰਚ ਕਰਕੇ ਇਸ ਪੁਸਤਕ ਦੀ ਕਾਪੀ ਪ੍ਰੈਸ ਲਈ ਤਿਆਰ ਕੀਤੀ ਹੈ, ਅਤੀ ਧੰਨਵਾਦੀ ਹਾਂ।

ਸ੍ਰੀ ਗਿਰਧਾਰੀ ਲਾਲ ਭੰਡਾਰੀ, ਬੀ. ਏ., ਵੀ ਮੇਰੇ ਵੱਲੋਂ ਧੰਨਵਾਦ ਦੇ ਭਾਗੀ ਹਨ। ਉਹ, ਉਨ੍ਹਾਂ ਅੱਠ ਮਹੀਨਿਆਂ ਦੇ ਦੌਰਾਨ ਵਿੱਚ ਜਿਹੜੇ ਇਸ ਪੁਸਤਕ ਦੀ ਤਿਆਰੀ ਵਿੱਚ ਲੱਗੇ, ਕਿਸੇ ਨਾ ਕਿਸੇ ਸ਼ਕਲ ਵਿੱਚ ਮੇਰੀ ਸਹਾਇਤਾ ਕਰਦੇ ਰਹੇ ਹਨ। ਟੈਕਸਟ ਦਾ ਪੜ੍ਹ ਕੇ ਮੁਕਾਬਲਾ ਪਹਿਲੋਂ ਪਹਿਲ ਇਨ੍ਹਾਂ ਨੇ ਹੀ ਕਰਵਾਇਆ ਹੈ। ਫੁੱਟ-ਨੋਟਾਂ ਦੀਆਂ ਸਾਫ ਕਾਪੀਆਂ ਮੁੱਢ ਵਿੱਚ ਇਹ ਹੀ ਕਰਦੇ ਰਹੇ ਹਨ। ਇਸ ਸਾਰੀ ਸਹਾਇਤਾ ਲਈ ਮੈਂ ਭੰਡਾਰੀ ਜੀ ਦਾ ਬਹੁਤ ਧੰਨਵਾਦੀ ਹਾਂ।

ਦੀਵਾਨ ਬਾਲ ਕ੍ਰਿਸ਼ਨ, ਐਮ.ਏ. ਵਿੱਦਿਆ ਅਲੰਕਾਰ ਨੇ ਮੇਰੇ ਲਈ ਕਈ ਔਖੇ ਸ਼ਬਦਾਂ ਦੇ ਅਰਥ ਆਪਣੀ ਸੰਸਕ੍ਰਿਤ ਦੀ ਡੂੰਘੀ ਸੂਝ ਦੀ ਸਹਾਇਤਾ ਨਾਲ ਖੋਜ ਕਰਕੇ ਕੱਢੇ। ਉਹ ਵੀ ਮੇਰੇ ਵਲੋਂ ਧੰਨਵਾਦ ਦੇ ਭਾਗੀ ਹਨ।

ਸ਼ਿਮਲਾ
ਅਗਸਤ, ੧੯੪੯

ਸੀਤਾ ਰਾਮ ਕੋਹਲੀ

# ਮਹਾਰਾਜਾ ਰਣਜੀਤ ਸਿੰਘ ਦਾ ਸੰਖੇਪ ਜੀਵਨ

ਜਿਹਾ ਕਿ ਪਹਿਲਾਂ ਦੱਸਿਆ ਜਾ ਚੁੱਕਾ ਹੈ ਕਿ ਕਵੀ ਗਣੇਸ਼ ਦਾਸ ਨੇ ਆਪਣੀ ਰਚਨਾ ਵਿਚ ਜਿਨ੍ਹਾਂ ਤਿੰਨ ਲੜਾਈਆਂ ਦਾ ਵਰਣਨ ਕੀਤਾ ਹੈ, ਉਨ੍ਹਾਂ ਦਾ ਸਾਰਾ ਸਬੰਧ ਮਹਾਰਾਜਾ ਰਣਜੀਤ ਸਿੰਘ ਅਤੇ ਉਨ੍ਹਾਂ ਗੁਆਂਢੀ ਪਠਾਣ ਰਿਆਸਤਾਂ ਨਾਲ ਹੈ। ਇਸ ਲਈ ਇਹ ਜ਼ਰੂਰੀ ਖਿਆਲ ਕੀਤਾ ਗਿਆ ਹੈ ਕਿ ਇਕ ਸੰਖੇਪ ਨੋਟ, ਭੂਮਿਕਾ ਵਜੋਂ, ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਉਤੇ ਵੀ ਇਸ ਪੁਸਤਕ ਵਿੱਚ ਲਿਖਿਆ ਜਾਵੇ।

ਮਹਾਰਾਜਾ ਰਣਜੀਤ ਸਿੰਘ ੧੩ ਨਵੰਬਰ, ਸੰ: ੧੭੮੦ ਈ: ਦਿਨ ਸੋਮਵਾਰ ਨੂੰ ਪੈਦਾ ਹੋਏ, ਉਨ੍ਹਾਂ ਦੇ ਮਾਨ ਯੋਗ ਪਿਤਾ ਦਾ ਨਾਉਂ ਸ: ਮਹਾਂ ਸਿੰਘ ਅਤੇ ਦਾਦੇ ਦਾ ਨਾਉਂ ਸਰਦਾਰ ਚੜ੍ਹਤ ਸਿੰਘ ਸੀ। ਉਨ੍ਹਾਂ ਦੀ ਮਿਸਲ ਸ਼ੁਕਰਚੱਕੀਆਂ ਦੇ ਨਾਉਂ ਨਾਲ ਪ੍ਰਸਿੱਧ ਸੀ। ਉਸ ਦਾ ਕੇਂਦਰੀ ਅਸਥਾਨ ਗੁੱਜਰਾਂਵਾਲਾ ਸੀ। ਉਨ੍ਹਾਂ ਦੇ ਜਨਮ ਸਮੇਂ ਪੰਜਾਬ ਦੀ ਹਾਲਤ ਬੜੀ ਭੈੜੀ ਸੀ। ਜਨਤਾ ਨੂੰ ਕਿਸੇ ਪ੍ਰਕਾਰ ਦਾ ਅਮਨ ਤੇ ਚੈਨ ਪ੍ਰਾਪਤ ਨਹੀਂ ਸੀ, ਆਰਥਿਕ ਅਤੇ ਸਮਾਜਿਕ ਜੀਵਨ ਉਕਾ ਹੀ ਖੇਰੂੰ ਖੇਰੂੰ ਹੋ ਚੁਕਾ ਸੀ। ਮੁਲਕ ਛੋਟੇ ਛੋਟੇ ਰਜਵਾੜਿਆਂ ਅਤੇ ਰਾਜਧਾਨੀਆਂ ਵਿੱਚ ਵੰਡਿਆ ਹੋਇਆ ਸੀ। ਦਰਿਆ ਸਿੰਧ ਤੋਂ ਲੈ ਕੇ ਦਰਿਆ ਜਮਨਾ ਤੀਕ ਵਿਚਕਾਰਲੇ ਇਲਾਕੇ ਦਾ ਬਾਹਲਾ ਹਿੱਸਾ ਸਿੱਖਾਂ ਦੇ ਅਧੀਨ ਸੀ। ਇਸ ਉਤੇ ਬਾਰਾਂ ਬੜੇ ਬੜੇ ਮਿਸਲਦਾਰ ਆਪੋ ਆਪਣਾ ਸੁਤੰਤਰ ਅਧਿਕਾਰ ਜਮਾਈ ਬੈਠੇ ਸਨ। ਉਨ੍ਹਾਂ ਦੇ ਇਲਾਕਿਆਂ ਵਿੱਚ ਇਹ ਵੱਡੇ ਵੱਡੇ ਸ਼ਹਿਰ ਤੇ ਜ਼ਿਲੇ ਸਨ : ਜਿਵੇਂ, ਸਰਹੰਦ ਦੇ ਸੂਬੇ ਵਿੱਚ ਪਟਿਆਲਾ, ਨਾਭਾ, ਜੀਂਦ, ਕੈਥਲ, ਅਤੇ ਅੰਬਾਲਾ; ਦੁਆਬਾ ਬਿਸਤ ਜਲੰਧਰ ਵਿੱਚ ਕਪੂਰਥਲਾ, ਫਗਵਾੜਾ, ਬੰਗਾ, ਹੋਸ਼ਿਆਰਪੁਰ ਤੇ ਹਰਿਆਨਾ; ਬਾਰੀ ਦੁਆਬ ਵਿਚ ਲਾਹੌਰ ਅਤੇ ਅੰਮ੍ਰਿਤਸਰ; ਦੁਆਬਾ ਰਚਨਾ ਵਿੱਚ ਗੁਜਰਾਂਵਾਲਾ, ਗੁਜਰਾਤ, ਵਜ਼ੀਰਾਬਾਦ ਅਤੇ ਸਿਆਲਕੋਟ;

ਰਣਜੀਤ ਸਿੰਘ ਦੇ ਜਨਮ ਵੇਲੇ ਮੁਲਕ ਦੀ ਵੰਡ

ਦੁਆਬਾ ਸਿੰਧ ਸਾਗਰ ਵਿੱਚ ਰਾਵਲਪਿੰਡੀ, ਧੰਨੀ-ਪੋਠੋਹਾਰ, ਪਿੰਡ ਦਾਦਨਖਾਂ, ਜਿਹਲਮ ਤੇ ਰੁਹਤਾਸ, ਪਰ ਖ਼ਾਲਸੇ ਦੇ ਇਲਾਕੇ ਦੇ ਆਲੇ ਦੁਆਲੇ ਹੋਰ ਲੋਕ ਵੀ ਰਾਜ ਕਰਦੇ ਸਨ।

ਖ਼ਾਲਸਾ ਅਧੀਨ ਇਲਾਕਿਆਂ ਦੁਆਲੇ ਮੁਸਲਮਾਨੀ ਰਿਆਸਤਾਂ ਦੇ ਦੋ ਤਕੜੇ ਘੇਰੇ

ਇਨ੍ਹਾਂ ਦੇ ਐਨ ਪਿਛਵਾੜੇ ਵਿੱਚ ਮੁਸਲਮਾਨਾਂ ਦੀਆਂ ਨਿੱਕੀਆਂ ਵੱਡੀਆਂ ਸੁਤੰਤਰ ਰਿਆਸਤਾਂ ਸਨ : ਜਿਵੇਂ ਨਵਾਬ ਕੁਤਬ ਦੀਨ ਖਾਂ ਦੀ ਰਿਆਸਤ ਕਸੂਰ; ਸਜੱਾਦਾ-ਨਸ਼ੀਨ ਦੀਵਾਨ ਮਹੰਮਦ ਯਾਰ ਦੀ ਜਾਗੀਰ ਪਾਕਪਟਨ; ਨਵਾਬ ਅਹਿਮਦ ਖਾਂ ਸਿਆਲ ਦੀ ਰਿਆਸਤ ਝੰਗ; ਨਵਾਬ ਅਹਿਮਦ ਯਾਰ ਖਾਂ ਟਿਵਾਣਾ ਦੀ ਰਿਆਸਤ ਨੂਰ ਪੁਰ ਮਿੱਠਾ ਟਿਵਾਣਾ; ਨਵਾਬ ਜਾਫ਼ਰ ਖਾਂ ਬਲੋਚ ਦੀ ਰਿਆਸਤ ਖੁਸ਼ਾਬ ਅਤੇ ਨਵਾਬ ਫ਼ਤਿਹ ਖਾਂ ਬਲੋਚ ਦੀ ਰਿਆਸਤ ਸਾਹੀ ਵਾਲ। ਪੰਜਾਬ ਦੇ ਨਕਸ਼ੇ ਤੇ ਇਕ ਨਜ਼ਰ ਮਾਰਨ ਨਾਲ ਮਲੂਮ ਹੋ ਜਾਵੇਗਾ ਕਿ ਕਿਸ ਤਰ੍ਹਾਂ ਇਨ੍ਹਾਂ ਮੁਸਲਮਾਨੀ ਤਾਕਤਾਂ ਨੇ ਸਿੱਖਾਂ ਦੇ ਅਧੀਨ ਇਲਾਕਿਆਂ ਦੇ ਆਲੇ-ਦੁਆਲੇ ਘੇਰਾ ਘੱਤਿਆ ਹੋਇਆ ਸੀ।

ਇਨ੍ਹਾਂ ਛੋਟੇ ਛੋਟੇ ਮੁਸਲਮਾਨ ਨਵਾਬਾਂ ਤੋਂ ਵੱਖ ਚਾਰ ਪੰਜ ਵੱਡੇ ਵੱਡੇ ਖ਼ੁਦ-ਮੁਖਤਿਆਰ ਨਵਾਬ ਵੀ ਸਨ, ਜਿਹੜੇ ਖ਼ਾਲਸੇ ਦੇ ਅਧੀਨ ਇਲਾਕੇ ਦੇ ਆਲੇ ਦੁਆਲੇ ਦੂਜਾ ਵੱਡਾ ਤੇ ਕਰੜਾ ਘੇਰਾ ਪਾਈ ਬੈਠੇ ਸਨ। ਇਹ ਨਾਜ਼ਮ ਕਸ਼ਮੀਰ, ਨਾਜ਼ਮ ਅਟਕ, ਨਾਜ਼ਮ ਪਸ਼ੌਰ, ਨਵਾਬ ਮਨਕੇਰਾ ਅਤੇ ਡੇਰਾ ਇਸਮਾਈਲ ਖਾਂ, ਨਵਾਬ ਡੇਰਾ ਗਾਜ਼ੀ ਖਾਂ, ਨਵਾਬ ਮੁਲਤਾਨ ਅਤੇ ਨਵਾਬ ਰਿਆਸਤ ਬਹਾਵਲਪੁਰ ਸਨ। ਇਸੇ ਪ੍ਰਕਾਰ ਖ਼ਾਲਸਾ ਮਿਸਲਦਾਰਾਂ ਦੇ ਉੱਤਰ ਕਾਂਗੜੇ ਦੀ ਵਾਦੀ ਵਿੱਚ ਰਾਜਾ ਸੰਸਾਰ ਚੰਦ ਕਟੋਚ ਅਤੇ ਜੰਮੂ ਵਿੱਚ ਡੋਗਰਾ ਰਾਜਪੂਤਾਂ ਦੇ ਰਾਜ ਸਨ ਅਤੇ ਪੂਰਬ ਵਿੱਚ ੧੮੦੩ ਈ: ਦੇ ਨੇੜੇ ਅੰਗ੍ਰੇਜ਼ਾਂ ਦੀ ਅਮਲਦਾਰੀ ਜਮਨਾ ਦਰਿਆ ਤੀਕ ਆ ਪੁੱਜੀ ਸੀ।

ਖ਼ਾਲਸਾ-ਅਧੀਨ ਇਲਾਕਿਆਂ ਨੂੰ ਖਤਰਾ

ਜੇ ਪੰਜਾਬ ਦੇ ਨਕਸ਼ੇ ਨੂੰ ਗਹੁ ਨਾਲ ਵੇਖਿਆ ਜਾਵੇ ਤਾਂ ਇਹ ਗਲ ਭਲੀ ਪ੍ਰਕਾਰ ਪ੍ਰਗਟ ਹੋ ਜਾਂਦੀ ਹੈ ਕਿ ਸਿਖਾਂ ਦੇ ਅਧੀਨ ਇਲਾਕੇ ਕਿਵੇਂ ਬੱਤੀ ਦੰਦਾਂ ਵਿੱਚ ਜੀਭ ਵਾਂਙ ਗੈਰ-ਸਿਖ ਤਾਕਤਾਂ ਨਾਲ ਘਿਰੇ ਹੋਏ ਸਨ। ਖ਼ਾਲਸੇ ਦੀ ਤਾਕਤ ਕਾਇਮ

ਰੱਖਣ ਲਈਇਹ ਜ਼ਰੂਰੀ ਸੀ ਕਿ ਇਨ੍ਹਾਂ ਦੀਆਂ ਆਪਣੀਆਂ ਬਾਰਾਂ ਮਿਸਲਾਂ ਵਿੱਚ ਏਕਤਾ, ਪਰਸਪਰ ਮੇਲ ਅਤੇ ਮਿਲਾਪ ਹੋਵੇ। ਨਹੀਂ ਤਾਂ ਇਹ ਸੰਭਵ ਸੀ ਕਿ ਜਾਂ ਤਾਂ ਮੁਸਲਮਾਨੀ ਤਾਕਤਾਂ ਇਕੱਠੀਆਂ ਹੋ ਕੇ ਇਕ ਦਿਨ ਇਨ੍ਹਾਂ ਨੂੰ ਮੁਕਾ ਦੇਣਗੀਆਂ ਜਾਂ ਅੰਗ੍ਰੇਜ਼ਾਂ ਦਾ ਵਧਦਾ ਹੋਇਆ ਜ਼ੋਰ ਇਨ੍ਹਾਂ ਤੇ ਭਾਰੂ ਪੈ ਜਾਵੇਗਾ ।

ਭਾਵੇਂ ਮੁਗਲਾਂ ਦੇ ਰਾਜ ਦੇ ਗਿਰਾਉ ਦੇ ਸਮੇਂ ਇਨ੍ਹਾਂ ਮਿਸਲਦਾਰਾਂ ਨੇ ਪਰਸਪਰ ਮੇਲ ਤੇ ਜੋੜ ਨਾਲ ਹੀ ਵੱਡੇ ਵੱਡੇ ਇਲਾਕਿਆਂ ਤੇ ਕਬਜ਼ਾ ਕਰ ਲਿਆ ਸੀ ਪ੍ਰੰਤੂ ਹੁਣ ਇੰਵ ਪ੍ਰਤੀਤ ਹੁੰਦਾ ਸੀ ਕਿ ਰਾਜਸੀ ਤਾਕਤ ਪ੍ਰਾਪਤ ਕਰ ਲੈਣ ਪਿਛੋਂ ਇਨ੍ਹਾਂ ਦਾ ਪਹਿਲਾ ਜੋਸ਼ ਠੰਡਾ ਪੈ ਚੁੱਕਾ ਸੀ। ਆਪਸ ਵਿੱਚ ਮੇਲ ਤੇ ਏਕਤਾ ਦੀ ਥਾਂ ਹੁਣ ਇਨ੍ਹਾਂ ਸਰਦਾਰਾਂ ਵਿੱਚ ਸੁਆਰਥ ਅਤੇ ਫੁੱਟ ਜ਼ੋਰਾਂ ਤੇ ਸੀ। ਇਕ ਦੂਜੇ ਨੂੰ ਮਦਦ ਦੇਣ ਦੀ ਥਾਂ ਇਹ ਸਗੋਂ ਆਪਸ ਵਿੱਚ ਇਕ ਦੂਜੇ ਨੂੰ ਕਮਜ਼ੋਰ ਕਰਨ ਦੇ ਆਹਰ ਵਿੱਚ ਲੱਗੇ ਹੋਏ ਸਨ। ਸੋ ਮਹਾਰਾਜਾ ਰਣਜੀਤ ਸਿੰਘ ਨੇ, ਜੋ ਆਪ ਇਨ੍ਹਾਂ ਮਿਸਲਦਾਰਾਂ ਵਿੱਚੋਂ ਇਕ ਸੀ, ਇਸ ਨਿਰਾਸਤਾ ਜਨਕ ਰਾਜਸੀ ਅਤੇ ਭੂਗੋਲਕ ਅਵਸਥਾ ਨੂੰ ਚੰਗੀ ਤਰ੍ਹਾਂ ਤਾੜ ਲਿਆ ਅਤੇ ਸਮੇਂ ਦੀ ਲੋੜ ਨੂੰ ਅਨੁਭਵ ਕਰਕੇ ਇਹ ਦ੍ਰਿੜ੍ਹ ਇਰਾਦਾ ਕਰ ਲਿਆ ਕਿ ਖ਼ਾਲਸੇ ਦੇ ਸੰਘਠਨ ਲਈ ਉਸ ਨੂੰ ਇਨ੍ਹਾਂ ਮਿਸਲਾਂ ਨੂੰ ਆਪਣੇ ਅਧੀਨ ਕਰਕੇ ਇਕ ਤਾਕਤਵਰ ਸਿੱਖ ਰਾਜ ਦੀ ਨੀਂਹ ਰਖਣੀ ਪਵੇਗੀ, ਨਹੀਂ ਤਾਂ ਖ਼ਾਲਸੇ ਲਈ ਬਾਹਲਾ ਚਿਰ ਜੀਉਣਾ ਕਠਿਨ ਹੋ ਜਾਵੇਗਾ। ਇਸ ਸ਼ੁਭ ਸੰਕਲਪ ਦੀ ਪੂਰਤੀ ਲਈ ਉਸ ਨੂੰ ਹੋਰਨਾਂ ਗੈਰ-ਸਿੱਖ ਤਾਕਤਾਂ ਨਾਲ ਵੀ ਮੱਥਾ ਡਾਹੁਣਾ ਪਵੇਗਾ। ਪ੍ਰੰਤੂ ਆਪਣੇ ਇਰਾਦੇ ਅਤੇ ਸਾਹਸ ਦਾ ਭੌਰਾ ਇਹ ਨੌਜਵਾਨ ਹਰ ਮੁਸ਼ਕਲ ਵਿੱਚ ਪੂਰਾ ਉੱਤਰਿਆ। ਸਫਲਤਾ ਨੇ ਹਰ ਕਦਮ ਤੇ ਇਸ ਦੇ ਪੈਰ ਚੁੰਮੇ ਅਤੇ ਪੰਝੀ ਸਾਲ ਦੇ ਥੋੜੇ ਜਿਹੇ ਸਮੇਂ ਵਿੱਚ ਸਿੱਖਾਂ ਦੀ ਖਿੰਡੀ ਤਾਕਤ ਨੂੰ ਇਕ ਥਾਂ ਕਰਕੇ ਪੰਜਾਬ ਵਿੱਚ ਇਕ ਮਹਾਨ ਅਤੇ ਬਲਵਾਨ ਸਿੱਖ ਰਾਜ ਸਥਾਪਤ ਕਰ ਦਿੱਤਾ।

ਰਣਜੀਤ ਸਿੰਘ ਦੀ ਦੂਰਦ੍ਰਿਸ਼ਟੀ

ਮਹਾਰਾਜਾ ਰਣਜੀਤ ਸਿੰਘ ਦਾ ਅਰੰਭ ਵਿੱਚ ਜਿਨ੍ਹਾਂ ਲੋਕਾਂ ਨਾਲ ਵਾਹ ਪਿਆ ਉਸਦੇ ਆਪਣੇ ਹੀ ਭਾਈ ਬੰਦ ਅਤੇ ਰਿਸ਼ਤੇਦਾਰ ਸਿੱਖ ਮਿਸਲਦਾਰ ਸਨ। ਆਪਣੀ ਸਿਆਣਪ ਅਤੇ ਦੂਰ-ਦ੍ਰਿਸ਼ਟੀ ਨਾਲ ਕਿਸੇ ਨਾਲ ਰਿਸ਼ਤਾ-ਨਾਤਾ ਜੋੜਿਆ,

ਕਿਸੇ ਨਾਲ ਮਿਤ੍ਰਤਾ ਗੰਢੀ ਅਤੇ ਕਿਸੇ ਨਾਲ ਪਿਆਰ ਪਾਕੇ ਉਸ ਨੂੰ ਆਪਣਾ ਬਣਾ ਲਿਆ। ਜਿਥੇ ਇਨ੍ਹਾਂ ਗੱਲਾਂ ਨਾਲ ਕੰਮ ਨਾ ਚਲਿਆ, ਉਥੇ ਫੌਜੀ ਤਾਕਤ ਵਰਤੀ, ਉਸ ਨੂੰ ਆਪਣੇ ਅਧੀਨ ਕੀਤਾ ਅਤੇ ਪਿੱਛੋਂ ਆਪਣੇ ਦਰਬਾਰ ਵਿੱਚ ਕਿਸੇ ਉਚ ਹੁੱਦੇ ਤੇ ਨੀਅਤ ਕਰਕੇ ਉਸ ਨੂੰ ਸਦਾ ਲਈ ਆਪਣਾ ਗੁਣ ਗਾਉਣ ਵਾਲਾ ਬਣਾ ਲਿਆ।

**ਕਨ੍ਹਈਆ ਅਤੇ ਨਕਈ ਮਿਸਲਾਂ ਦੇ ਸਰਦਾਰਾਂ ਨਾਲ ਰਿਸ਼ਤੇਦਾਰੀ**

ਮਹਾਰਾਜਾ ਰਣਜੀਤ ਸਿੰਘ ਦੀ ਪਹਿਲੀ ਸ਼ਾਦੀ ਕਨ੍ਹਈਆ ਮਿਸਲ ਦੇ ਸਰਦਾਰ ਜੈ ਸਿੰਘ ਜੀ ਦੀ ਪੋਤੀ ਨਾਲ ਸੰ: ੧੭੯੬ ਈ: ਵਿੱਚ ਹੋਈ ਅਤੇ ਦੂਜੀ ਸੰ: ੧੭੯੮ ਈ: ਵਿੱਚ ਨਕਈ ਮਿਸਲ ਦੇ ਸਰਦਾਰ ਗਿਆਨ ਸਿੰਘ ਦੀ ਭੈਣ ਨਾਲ। ਇਸ ਪਰਕਾਰ ਤਿੰਨ ਮਿਸਲਾਂ ਅਰਥਾਤ ਸ਼ੁਕਰਚਕੀਆ, ਕਨ੍ਹਈਆ ਅਤੇ ਨਕਈ ਵਿੱਚ ਮੇਲ-ਜੋਲ ਹੋ ਗਿਆ।

ਹੁਣ ਰਣਜੀਤ ਸਿੰਘ ਨੇ ਆਪਣਾ ਧਿਆਨ ਭੰਗੀ ਮਿਸਲ ਵਲ ਕੀਤਾ। ਉਸ ਵੇਲੇ ਭੰਗੀ ਮਿਸਲ ਦੇ ਸਰਦਾਰ ਸਭ ਤੋਂ ਵਧੇਰੇ ਬਲਵਾਨ ਖਿਆਲ ਕੀਤੇ ਜਾਂਦੇ ਸਨ। ਲਾਹੌਰ, ਅੰਮ੍ਰਿਤਸਰ ਅਤੇ ਗੁਜਰਾਤ ਆਦਿ ਬੜੇ ਬੜੇ ਕਸਬੇ ਇਨ੍ਹਾਂ ਦੇ ਹੀ ਅਧੀਨ ਸਨ। ਪ੍ਰੰਤੂ ਇਸ ਮਿਸਲ ਦੇ ਤਿੰਨ ਮੋਢੀ ਸਰਦਾਰ, ਮੋਹਰ ਸਿੰਘ, ਸਾਹਿਬ ਸਿੰਘ ਅਤੇ ਚੇਤ ਸਿੰਘ, ਜਿਨ੍ਹਾਂ ਨੇ ਲਾਹੌਰ ਨੂੰ ਆਪਣਾ ਸਦਰ-ਮੁਕਾਮ ਬਣਾ ਰਖਿਆ ਸੀ, ਸਰਦਾਰੀ ਦੇ ਉੱਕਾ ਅਯੋਗ ਸਾਬਤ ਹੋਏ। ਲਾਹੌਰ ਦੀ ਜਨਤਾ ਉਨ੍ਹਾਂ ਦੇ ਹੱਥੋਂ ਦੁਖੀ ਸੀ। ਲਾਹੌਰ ਦੀ ਜਨਤਾ ਨੇ ਰਣਜੀਤ ਸਿੰਘ ਨੂੰ 'ਜੀਉ ਆਇਆਂ' ਕਿਹਾ। ਰਣਜੀਤ ਸਿੰਘ ਕਨ੍ਹਈਆ ਮਿਸਲ ਦੀ ਫੌਜ ਦੀ ਸਹਾਇਤਾ ਨਾਲ ਇਕ ਦਿਨ ਵਿੱਚ ਹੀ ਲਾਹੌਰ ਤੇ ਅਧਿਕਾਰ ਜਮਾਉਣ ਵਿੱਚ ਸਫਲ ਹੋ ਗਿਆ। ਚੁਨਾਂਚਿ ੬ ਜੁਲਾਈ ਸੰ: ੧੭੯੯ ਈ: ਨੂੰ ਭੰਗੀ ਮਿਸਲ ਦੀ ਥਾਂ ਸ਼ੁਕਰ ਚੱਕੀਆ ਮਿਸਲ ਦਾ ਲਾਹੌਰ ਤੇ ਕਬਜ਼ਾ ਹੋ ਗਿਆ। ਇਸ ਦੇ ਤਿੰਨ ਵਰ੍ਹੇ ਪਿਛੋਂ ਅੰਮ੍ਰਤਸਰ ਤੇ ਭੀ ਮਹਾਰਾਜਾ ਦਾ ਅਧਿਕਾਰ ਹੋ ਗਿਆ ਅਤੇ ਸੰਨ ੧੮੦੭ ਈ: ਵਿੱਚ ਭੰਗੀ ਮਿਸਲ ਦੇ ਤੀਜੇ ਵੱਡੇ ਸ਼ਹਿਰ ਗੁਜਰਾਤ ਨੂੰ ਵੀ ਰਣਜੀਤ ਸਿੰਘ ਨੇ ਆਪਣੇ ਵੱਸ ਕਰ ਲਿਆ।

ਇਨ੍ਹਾਂ ਦਿਨਾਂ ਵਿੱਚ ਹੀ ਰਣਜੀਤ ਸਿੰਘ ਨੇ ਹੋਰ ਛੋਟੇ ਵੱਡੇ ਸਰਦਾਰਾਂ ਅਤੇ

ਜ਼ਿਮੀਦਾਰਾਂ ਦੇ ਕਿਲਿਆਂ ਅਤੇ ਇਲਾਕਿਆਂ ਨੂੰ ਆਪਣੀ ਵਧਦੀ ਹੋਈ ਲਾਹੌਰ ਦੀ ਰਾਜਧਾਨੀ ਨਾਲ ਜੋੜ ਲਿਆ। ਇਸ ਤਰ੍ਹਾਂ ਅਕਾਲਗੜ੍ਹ, ਵਜ਼ੀਰਾਬਾਦ, ਡਸਕਾ, ਸਿਆਲਕੋਟ, ਪਸਰੂਰ ਅਤੇ ਚਨਿਓਟ ਦੇ ਇਲਾਕੇ ਮਹਾਰਾਜਾ ਦੇ ਹੱਥ ਆ ਗਏ। ਦੁਆਬਾ ਬਿਸਤ ਜਲੰਧਰ ਵਿਚ ਚੌਧਰੀ ਚੂਹੜ ਮਲ ਤੋਂ ਫਗਵਾੜੇ ਦਾ ਕਸਬਾ ਖੋਹ ਲਿਆ ਪਰ ਇਸ ਦੁਆਬੇ ਉਤੇ ਬਾਹਲਾ ਹੱਕ ਨਹੀਂ ਪਾਇਆ ਕਿਉਂ ਜੋ ਮਹਾਰਾਜਾ ਨੇ ਛੇਤੀ ਹੀ ਆਹਲੂਵਾਲੀਆ ਮਿਸਲ ਦੇ ਸਰਦਾਰ ਫ਼ਤਹ ਸਿੰਘ ਨਾਲ ਪੱਗ ਵਟਾਕੇ ਮਿਤ੍ਰਤਾ ਗੰਢ ਲਈ ਅਤੇ ਅਗੋਂ ਲਈ ਉਸ ਦੀ ਫੌਜ ਨੂੰ ਆਪਣੀਆਂ ਜਿੱਤਾਂ ਲਈ ਲਗਾਤਾਰ ਵਰਤਿਆ। ਚੁਨਾਂਚਿ ਉਸੇ ਦੀ ਮਦਦ ਨਾਲ ਨਵਾਬ ਕੁਤਬ ਦੀਨ ਕਸੂਰ ਦਾ ਸਾਰਾ ਇਲਾਕਾ ਆਪਣੇ ਪੇਟੇ ਪਾ ਲਿਆ।

**ਸਤਲੁਜ ਪਾਰ ਦੀਆਂ ਰਿਆਸਤਾਂ ਦਾ ਅੰਗ੍ਰੇਜ਼ਾਂ ਨਾਲ ਜੋੜ**

ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸੰ: ੧੮੦੬ ਈ: ਵਿਚ ਆਪਣਾ ਧਿਆਨ ਪਟਿਆਲਾ, ਨਾਭਾ ਅਤੇ ਜੀਂਦ ਵੱਲ ਮੋੜਿਆ ਤਾਂ ਇਨ੍ਹਾਂ ਨੇ ਸਮਾਨੇ ਦੇ ਮੁਕਾਮ ਤੇ ਇਕੱਠ ਕੀਤਾ। ਉਹ ਇਸ ਗਲ ਤੋਂ ਭਲੀ ਪ੍ਰਕਾਰ ਜਾਣੂ ਸਨ ਕਿ ਕਿਵੇਂ ਅੰਗਰੇਜ਼ਾਂ ਦਾ ਦਬਾ ਵੱਧਦੇ ਵੱਧਦੇ ਕਲਕਤੇ ਤੋਂ ਦਿੱਲੀ ਤੀਕ ਆ ਪੁਜਾ ਹੈ ਅਤੇ ਦੂਜੇ ਪਾਸੇ ਮਹਾਰਾਜਾ ਰਣਜੀਤ ਸਿੰਘ ਦਰਿਆ ਸਤਲੁਜ ਤੀਕ ਆਪਣਾ ਰਾਜ ਸਥਾਪਤ ਕਰ ਚੁੱਕਾ ਹੈ। ਇਨ੍ਹਾਂ ਦੋਹਾਂ ਤਾਕਤਾਂ ਦੇ ਵਿਚਾਲੇ ਉਹ ਕੁਝ ਅਜੇਹੇ ਘਿਰ ਚੁਕੇ ਸਨ ਕਿ ਉਨ੍ਹਾਂ ਲਈ ਹੁਣ ਇਨ੍ਹਾਂ ਵਿਚੋਂ ਇਕ ਨਾਲ ਸੰਬੰਧ ਜੋੜਨਾ ਜ਼ਰੂਰੀ ਹੋ ਗਿਆ ਸੀ।

ਇਸ ਘਟਨਾ ਦਾ ਮੁਨਸ਼ੀ ਸੋਹਣ ਲਾਲ ਨੇ ਆਪਣੀ ਕਿਰਤ "ਉਮਦਤੁ-ਤਵਾਰੀਖ ਦੇ ਦੂਜੇ ਦਫਤਰ ਵਿਚ ਪੰਨਾ ੭੯ ਤੇ ਅਤਿਅੰਤ ਸੁਆਦਲੇ ਢੰਗ ਨਾਲ ਵਰਣਨ ਕੀਤਾ ਹੈ। ਉਹ ਲਿਖਦਾ ਹੈ ਕਿ ਇਹਨਾਂ ਸਰਦਾਰਾਂ ਤੇ ਇਹ ਗੱਲ ਭਲੀ ਪਰਕਾਰ ਪ੍ਰਗਟ ਹੋ ਚੁਕੀ ਸੀ ਕਿ ਚਾਹੇ ਉਹ ਅੰਗਰੇਜ਼ਾਂ ਦਾ ਸਾਥ ਦੇਣ ਜਾਂ ਮਹਾਰਾਜਾ ਰਣਜੀਤ ਸਿੰਘ ਨਾਲ ਸੰਬੰਧ ਜੋੜਨ, ਦੋਹਾਂ ਹਾਲਤਾਂ ਵਿੱਚ ਉਨ੍ਹਾਂ ਨੂੰ ਆਪਣੀ ਖੁਦਮੁਖਤਿਆਰੀ ਤੋਂ ਹੱਥ ਧੋਣੇ ਪੈਣਗੇ। ਪਰ ਜਿੱਥੇ ਮਹਾਰਾਜਾ ਰਣਜੀਤ ਸਿੰਘ ਨਾਲ ਮਿਲਾਪ ਹੈਜ਼ੇ ਦੀ ਬੀਮਾਰੀ ਸਮਾਨ ਸੀ ਜਿਸ ਤੋਂ ਛੇਤੀ ਮੌਤ ਹੁੰਦੀ ਸੀ, ਉਥੇ ਅੰਗ੍ਰੇਜ਼ਾਂ ਨਾਲ ਮੇਲ ਕਰਨਾ ਤਪਦਿਕ ਦਾ ਰੋਗ ਲਾਉਣਾ ਸੀ।

ਭਾਵੇਂ ਮੌਤ ਇਸ ਨਾਲ ਵੀ ਅਵੱਸ਼ ਸੀ, ਪਰ ਇਹ ਗੱਲ ਜ਼ਰੂਰ ਸੀ ਕਿ ਅੰਗ੍ਰੇਜ਼ਾਂ ਨਾਲ ਮੇਲ ਕਰਨ ਵਿੱਚ ਕੁਝ ਦਿਨ ਹੋਰ ਜੀ ਸਕਣਾ ਸੰਭਵ ਸੀ। ਮਾਮਲੇ ਤੇ ਚੰਗੀ ਤਰਾਂ ਵਿਚਾਰ ਕਰਨ ਪਿਛੋਂ ਸਾਰਿਆਂ ਨੇ ਸਰਬ ਸੰਮਤੀ ਨਾਲ ਇਹ ਫੈਸਲਾ ਕੀਤਾ ਕਿ ਅੰਗਰੇਜ਼ਾ ਨਾਲ ਸਬੰਧ ਜੋੜਨਾ ਵਧੇਰੇ ਚੰਗਾ ਹੈ। ਸੋ ਆਪਣੇ ਵਕੀਲ ਨੂੰ ਦਿੱਲੀ ਤੋਰਿਆ। ਅੰਗਰੇਜ਼ ਜੋ ਇਸ ਗਲ ਦੇ ਪਹਿਲਾਂ ਹੀ ਚਾਹਵਾਨ ਸੀ, ਸਤਲੁਜ ਪਾਰ ਦੇ ਇਨ੍ਹਾਂ ਸਰਦਾਰਾਂ ਨੂੰ ਆਪਣੀ ਰਾਖੀ ਹੇਠ ਲੈਣ ਲਈ ਰਾਜ਼ੀ ਹੋ ਗਏ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਵੀ ਇਸ ਸਬੰਧ ਵਿੱਚ ਖਬਰ ਭੇਜ ਦਿੱਤੀ। ਕਰਨੈਲ ਅਖ਼ਤਰਲੋਨੀ ਦੀ ਕਮਾਨ ਹੇਠ ਇਕ ਹਥਿਆਰ-ਬੰਦ ਫੌਜ ਵੀ ਸਰਹੰਦ ਦੇ ਇਲਾਕੇ ਵਿੱਚ ਨੀਯਤ ਕਰ ਦਿੱਤੀ ਤਾਂ ਜੋ ਮਹਾਰਾਜਾ ਰਣਜੀਤ ਸਿੰਘ ਨੂੰ ਅੰਗ੍ਰੇਜ਼ਾਂ ਦੇ ਇਰਾਦੇ ਦਾ ਪੂਰਾ ਪੂਰਾ ਅਹਿਸਾਸ ਹੋ ਜਾਵੇ।

ਅੰਗਰੇਜ਼ਾਂ ਅਤੇ ਰਣਜੀਤ ਸਿੰਘ ਵਿੱਚਕਾਰ ਸੰਧੀ ਅਪ੍ਰੈਲ ੧੮੦੯ ਈ:

ਮਹਾਰਾਜਾ ਰਣਜੀਤ ਸਿੰਘ ਹਾਲੇ ਪੰਜਾਬ ਦੇ ਸਿੱਖ ਮਿਸਲਦਾਰਾਂ ਨੂੰ ਆਪਣੇ ਅਧੀਨ ਕਰਨ ਦੇ ਕੰਮ ਤੋਂ ਪੂਰੀ ਤਰ੍ਹਾਂ ਵਿਹਲਾ ਨਹੀਂ ਹੋਇਆ ਸੀ ਕਿ ਉਸ ਦਾ ਅੰਗ੍ਰੇਜ਼ਾਂ ਵਰਗੀ ਜ਼ਬਰਦਸਤ ਤਾਕਤ ਨਾਲ ਵਾਹ ਪੈ ਗਿਆ। ਹੁਣ ਉਸਦੇ ਸਾਹਮਣੇ ਕੇਵਲ ਦੋ ਹੀ ਰਾਹ ਸਨ। ਅੰਗਰੇਜ਼ਾਂ ਨਾਲ ਜੰਗ ਜਾਂ ਇਸ ਗੱਲ ਨੂੰ ਪ੍ਰਵਾਨ ਕਰਨਾ ਕਿ ਸਤਲੁਜ ਪਾਰ ਦੇ ਸਰਦਾਰਾਂ ਨਾਲ ਅਗੋਂ ਲਈ ਉਸਦਾ ਕੋਈ ਰਾਜਸੀ ਸਬੰਧ ਨਹੀਂ ਹੋਵੇਗਾ ਅਤੇ ਉਸ ਦੇ ਰਾਜ ਦੀ ਪੂਰਬੀ ਹਦ ਸਤਲੁਜ ਦਰਿਆ ਹੀ ਰਹੇਗਾ। ਇਸ ਤਰ੍ਹਾਂ ਮਹਾਰਾਜਾ ਦੀ ਤੀਬਰ ਇਛਿਆ ਅਤੇ ਉੱਚ ਭਾਵ ਕਿ ਸਿੱਖ ਸਰਦਾਰਾਂ ਦੇ ਸਾਰੇ ਖਿੰਡੇ ਜੱਥਿਆਂ ਨੂੰ ਇਕ ਥਾਂ ਕਰਕੇ ਇਕ ਵੱਡੀ ਭਾਰੀ ਸਿੱਖ ਸਲਤਨਤ ਕਾਇਮ ਕੀਤੀ ਜਾਵੇ, ਪੂਰੇ ਨਹੀਂ ਹੋ ਸਕਣਗੇ। ਕਾਫੀ ਸੋਚ ਵਿਚਾਰ ਮਗਰੋਂ ਮਹਾਰਾਜਾ ਰਣਜੀਤ ਸਿੰਘ ਨੇ ਇਹੋ ਫੈਸਲਾ ਕੀਤਾ ਕਿ ਅੰਗ੍ਰੇਜ਼ਾਂ ਨਾਲ ਮੇਲ ਜੋਲ ਰਖਣ ਵਿਚ ਹੀ ਸਿਆਣਪ ਹੈ। ਸੋ ੨੫ ਅਪਰੈਲ, ੧੮੦੯ ਈ: ਨੂੰ ਅੰਗ੍ਰੇਜ਼ਾਂ ਦੇ ਪ੍ਰਤੀਨਿਧ ਮਿਸਟਰ ਚਾਰ-ਮਟਕਾਫ਼ ਦੇ ਸਾਹਮਣੇ ਇਕ ਅਹਿਦਨਾਮਾ ਲਿਖਿਆ ਗਿਆ ਜਿਸ ਅਨੁਸਾਰ ਸਤਲੁਜ ਪਾਰ ਦੀਆਂ ਸਾਰੀਆਂ ਸਿੱਖ ਰਿਆਸਤਾਂ ਅੰਗਰੇਜ਼ਾਂ ਦੇ ਪ੍ਰਭਾਵ ਹੇਠ ਆ ਗਈਆਂ ਅਤੇ ਮੰਨਿਆ ਗਿਆ ਕਿ ਮਹਾਰਾਜਾ ਰਣਜੀਤ ਸਿੰਘ ਦਾ ਹੁਣ ਉਨ੍ਹਾਂ

ਨਾਲ ਕੋਈ ਰਾਜਸੀ ਸਬੰਧ ਨਹੀਂ ਹੋਵੇਗਾ ਅਤੇ ਨਾ ਹੀ ਮਹਾਰਾਜਾ ਦੀ ਫੌਜ ਨੂੰ ਸਤਲੁਜ ਪਾਰ ਕਰਕੇ ਇਸ ਇਲਾਕੇ ਵਿਚ ਦਖਲ ਦੇਣ ਦੀ ਖੁਲ੍ਹ ਹੋਵੇਗੀ। ਇਸੇ ਤਰ੍ਹਾਂ ਅੰਗ੍ਰੇਜ਼ਾਂ ਨੇ ਵੀ ਕਰਾਰ ਕੀਤਾ ਕਿ ਸਤਲੁਜ ਦੇ ਦੂਜੇ ਬੰਨੇ ਦੀਆਂ ਸਿੱਖ ਜਾਂ ਹੋਰਨਾਂ ਰਿਆਸਤਾਂ ਨਾਲ ਉਨ੍ਹਾਂ ਦਾ ਕੋਈ ਸੰਬੰਧ ਨਹੀਂ ਹੋਵੇਗਾ ਅਤੇ ਨਾ ਹੀ ਉਹ ਆਪਣੀਆਂ ਫੌਜਾਂ ਸਤਲੁਜ ਪਾਰ ਮਹਾਰਾਜਾ ਰਣਜੀਤ ਸਿੰਘ ਦੇ ਇਲਾਕੇ ਵਿੱਚ ਭੇਜ ਸਕਣਗੇ।

ਇਸ ਖਿਚੋਤਾਣ ਦੇ ਮੁੱਕਣ ਤੇ ਮਹਾਰਾਜਾ ਰਣਜੀਤ ਸਿੰਘ ਦੇ ਜੀਵਨ ਦੀ ਇਕ ਅਤਿ ਜ਼ਰੂਰੀ ਔਖੀ ਘਾਟੀ ਪਾਰ ਹੋ ਗਈ, ਕਿਉਂ ਜੋ ਅਗੋਂ ਲਈ ਸਿੱਖ ਮਿਸਲਾਂ ਅਤੇ ਅੰਗਰੇਜ਼ਾਂ ਦਾ ਮਾਮਲਾ ਤਹਿ ਹੋ ਗਿਆ ਅਤੇ ਮਹਾਰਾਜਾ ਰਣਜੀਤ ਸਿੰਘ ਬੇਫਿਕਰੀ ਨਾਲ ਰਾਜਪੂਤ ਰਾਜ-ਵਾੜਿਆਂ, ਮੁਸਲਮਾਨ ਲੜਾਕੇ ਕਬੀਲਿਆਂ ਅਤੇ ਖੁਦ-ਮੁਖਤਿਆਰ ਜ਼ਿਮੀਦਾਰਾਂ, ਰਈਸਾਂ ਅਤੇ ਹੋਰ ਪਠਾਣ ਹਾਕਮਾਂ ਨਾਲ ਜਿਹੜੇ ਇਸ ਦੇ ਆਲੇ ਦੁਆਲੇ ਇਕ ਤਕੜਾ ਘੇਰਾ ਬਣਾਈ ਬੈਠੇ ਸਨ, ਸਿਝ ਸਕਦਾ ਸੀ। ਇਸ ਲਈ ਅੰਗਰੇਜ਼ਾਂ ਨਾਲ ਸਰਹੱਦਾਂ ਦਾ ਫੈਸਲਾ ਕਰਨ ਮਗਰੋਂ ਛੇਤੀ ਹੀ ਮਹਾਰਾਜਾ ਨੇ ਕਾਂਗੜੇ ਦੀ ਵਾਦੀ ਵਲ ਮੂੰਹ ਕੀਤਾ ਜਿੱਥੇ ਕਿ ਗੋਰਖਾ ਜਰਨੈਲ ਅਮਰ ਸਿੰਘ ਥਾਪਾ ਇਕ ਭਾਰੀ ਫੌਜ ਸਮੇਤ ਰਾਜਾ ਸੰਸਾਰ ਚੰਦ ਨਾਲ ਲੜ ਰਿਹਾ ਸੀ ਅਤੇ ਕਾਂਗੜੇ ਦੇ ਕਿਲ੍ਹੇ ਨੂੰ ਘੇਰ ਰਖਿਆ ਸੀ। ਸੰਸਾਰ ਚੰਦ ਨੇ ਮਹਾਰਾਜਾ ਤੋਂ ਮਦਦ ਮੰਗੀ। ਮਹਾਰਾਜਾ ਨੇ ਇਸ ਦੇ ਬਦਲੇ ਸੰਸਾਰ ਚੰਦ ਤੋਂ ਕਾਂਗੜੇ ਦਾ ਕਿਲ੍ਹਾ ਮੰਗਿਆ ਜੋ ਉਸ ਨੇ ਦੇਣਾ ਪਰਵਾਨ ਕਰ ਲਿਆ। ਇਸ ਤੇ ਗੋਰਖਾ ਜਰਨੈਲ ਅਮਰ ਸਿੰਘ ਨਾਲ ਖ਼ਾਲਸਾ ਫੌਜਾਂ ਦੀ ਭਾਰੀ ਲੜਾਈ ਹੋਈ। ਭਾਵੇਂ ਖ਼ਾਲਸਾ ਫੌਜਾਂ ਦਾ ਚੋਖਾ ਨੁਕਸਾਨ ਹੋਇਆ, ਪਰ ਅੰਤ ਮੈਦਾਨ ਸਿੱਖਾਂ ਦੇ ਹੱਥ ਰਿਹਾ। ਮਹਾਰਾਜਾ ਨੇ ਇਸ ਖੁਸ਼ੀ ਵਿਚ ਕਾਂਗੜੇ ਵਿੱਚ ਇਕ ਦਰਬਾਰ ਰਚਾਇਆ ਜਿਸ ਵਿਚ ਸਾਰੇ ਪਹਾੜੀ ਰਾਜਿਆਂ ਨੂੰ ਸੱਦਿਆ ਗਿਆ ਜਿਨ੍ਹਾਂ ਨੇ ਮਹਾਰਾਜਾ ਨੂੰ ਨਜ਼ਰਾਂ ਪੇਸ਼ ਕੀਤੀਆਂ। ਇਸ ਦਰਬਾਰ ਵਿੱਚ ਮੰਡੀ, ਕੁੱਲੂ, ਸੁਕੇਤ, ਜਸਰੋਟਾ, ਸ਼ਾਹਪੁਰ, ਨੂਰਪੁਰ, ਕੋਟਲਾ ਅਤੇ ਕਾਂਗੜੇ ਦੇ ਰਾਜੇ

ਸੰਧੀ ਦਾ ਰਣਜੀਤ ਸਿੰਘ ਦੀ ਭਵਿਖ ਨੀਤੀ ਤੇ ਅਸਰ

ਮਹਾਰਾਜੇ ਦਾ ਪਹਾੜੀ ਇਲਾਕਿਆਂ ਤੇ ਦਾਬਾ

ਸ਼ਾਮਲ ਹੋਏ ਸਨ। ਇਹ ਸਤੰਬਰ ੧੮੦੯ ਈਃ ਦੀ ਗਲ ਹੈ।

ਇਸ ਦੇ ਇਕ ਸਾਲ ਪਿਛੋਂ ਮਹਾਰਾਜਾ ਰਣਜੀਤ ਸਿੰਘ ਨੇ ਫੌਜ ਦਾ ਇਕ ਦਸਤਾ ਸਰਦਾਰ ਹੁਕਮ ਸਿੰਘ ਚਿਮਨੀ ਦੀ ਕਮਾਨ ਹੇਠ ਜੰਮੂ ਵਲ ਤੋਰਿਆ। ਜੰਮੂ ਦੀ ਫੌਜ ਨੇ ਮਾਮੂਲੀ ਜਹੇ ਮੁਕਾਬਲੇ ਪਿਛੋਂ ਹਥਿਆਰ ਸੁਟ ਦਿਤੇ। ਇਸ ਤਰ੍ਹਾਂ ਦੋ ਸਾਲ ਦੇ ਅੰਦਰ ਅੰਦਰ ਪਹਾੜੀ ਰਿਆਸਤਾਂ ਦਾ ਮਾਮਲਾ ਵੀ ਨਿਜਿਠਿਆ ਗਿਆ।

**ਮੁਸਲਮਾਨੀ ਰਿਆਸਤਾਂ ਨੂੰ ਹੌਲੇ ਹੌਲੇ ਜਿਤਣਾ**

ਅਠਾਰਵੀਂ ਸਦੀ ਦੇ ਦੂਜੇ ਅੱਧ ਵਿਚ ਮੁਗਲ ਰਾਜ ਪੰਜਾਬ ਵਿੱਚੋਂ ਉਕਾ ਹੀ ਉਠ ਚੁਕਾ ਸੀ। ਉਸ ਦੀ ਥਾਂ ਨਾ ਤਾਂ ਕਾਬਲ ਦੇ ਬਾਦਸ਼ਾਹ ਹੀ ਕੋਈ ਪੱਕੀ ਹਕੂਮਤ ਕਾਇਮ ਕਰ ਸਕੇ ਅਤੇ ਨਾ ਹੀ ਸਿੱਖ ਮਿਸਲਦਾਰਾਂ ਦੇ ਪਾਸ ਐਨੀ ਤਾਕਤ ਅਤੇ ਸਾਧਨ ਸਨ ਕਿ ਉਹ ਕੋਈ ਬਲਵਾਨ ਰਾਜ ਸਥਾਪਤ ਕਰ ਸਕਣ।

ਇਸ ਬਦਅਮਨੀ ਅਤੇ ਹਫੜਾ ਦਫੜੀ ਦੇ ਸਮੇਂ ਕਈ ਇਕ ਚੰਚਲ ਤੇ ਬਹਾਦਰ ਪੁਰਖਾਂ ਨੇ ਛੋਟੇ ੨ ਪਿੰਡ ਅਤੇ ਕਸਬਿਆਂ ਨੂੰ ਆਪਣੇ ਅਧੀਨ ਕਰ ਲਿਆ ਅਤੇ ਉਹਨਾਂ ਨੂੰ ਸੁਰਖਸ਼ਤ ਰਖਣ ਲਈ ਉਥੇ ਗੜ੍ਹੀਆਂ ਅਤੇ ਸਫੀਲਾਂ ਬਣਾ ਲਈਆਂ, ਨਾਲ ਹੀ ਦਾਰੂ ਸਿੱਕਾ ਵੀ ਜਮਾਂ ਕਰ ਲਿਆ। ਇਹ ਕਈ ਕਬੀਲੇ ਆਪਣੇ ਆਪਣੇ ਮੋਢੀ ਸਰਦਾਰਾਂ ਦੇ ਅਧੀਨ ਛੋਟੀਆਂ ਛੋਟੀਆਂ ਰਿਆਸਤਾਂ ਅਤੇ ਹਕੂਮਤਾਂ ਕਾਇਮ ਕਰਨ ਵਿੱਚ ਸਫਲ ਹੋ ਗਏ ਸਨ, ਕਿਉਂ ਕਿ ਪੰਜਾਬ ਵਿੱਚ ਕੋਈ ਅਜੇਹੀ ਤਾਕਤ ਨਹੀਂ ਸੀ ਜੋ ਇਹਨਾਂ ਨੂੰ ਕਾਬੂ ਕਰ ਸਕੇ। ਇਸ ਲਈ ਮਹਾਰਾਜਾ ਰਣਜੀਤ ਸਿੰਘ ਦੇ ਵਧਣ ਤਕ ਇਹੋ ਹਾਲ ਰਿਹਾ। ਹੁਣ ਮਹਾਰਾਜਾ ਰਣਜੀਤ ਸਿੰਘ ਨੇ ਉਹਨਾਂ ਨੂੰ ਹੌਲੀ ਹੌਲੀ ਜਿਤਣਾ ਸ਼ੁਰੂ ਕਰ ਦਿੱਤਾ ਅਤੇ ਆਪਣੀ ਪੂਰੀ ਤਾਕਤ ਤੇ ਜ਼ੋਰ ਨਾਲ ਇਹਨਾਂ ਦਾ ਖਾਤਮਾ ਕਰ ਦਿੱਤਾ। ਸੰਃ ੧੮੦੭ ਈਃ ਵਿੱਚ ਕਸੂਰ ਤੇ ਕਬਜ਼ਾ ਕਰਕੇ ਕੁਤਬਦੀਨ ਨੂੰ ਮਮਦੋਟ ਵਿੱਚ ਜਾਗੀਰ ਬਖਸ਼ੀ।

੧੮੧੦ ਈਃ ਵਿੱਚ ਫ਼ਤਹ ਖਾਂ ਬਲੋਚ ਦੇ ਇਲਾਕੇ ਸਾਹੀਵਾਲ ਦੇ ਦਸ ਪੱਕੇ ਕਿਲ੍ਹੇ ਅਤੇ ਢਾਈ ਸੌ ਪਿੰਡ ਮਹਾਰਾਜਾ ਦੇ ਕਬਜ਼ੇ ਵਿੱਚ ਆਏ, ਇਸੇ ਸਾਲ ਜਾਫ਼ਰ ਖਾਂ ਬਲੋਚ ਦਾ ਇਲਾਕਾ ਖੁਸ਼ਾਬ ਵੀ ਸਿੱਖ ਰਾਜ ਵਿੱਚ ਰਲਾ ਲੀਤਾ ਗਿਆ। ਉਸ ਤੋਂ ਪਿਛੋਂ ੧੮੧੬ ਈਃ ਵਿੱਚ ਝੰਗ ਦੇ ਸਿਆਲ ਮੁਸਲਮਾਨਾਂ ਦੀ ਚਾਰ ਲੱਖ ਰੁਪਏ ਸਾਲਾਨਾਂ ਮਾਲੀਅਤ ਦੀ ਰਿਆਸਤ ਵੀ ਸ਼ਾਮਲ ਸਰਕਾਰ

ਪੰਜਾਬ ਹੋ ਗਈ। ਏਸੇ ਸਾਲ ਸ਼ਾਹਪੁਰ ਦੇ ਟਿਵਾਣੇ ਮਲਕ ਅਹਿਮਦਯਾਰ ਖਾਂ ਨੂੰ ਵੀ ਆਪਣੀ ਰਿਆਸਤ ਤੋਂ ਹੱਥ ਧੋਣੇ ਪਏ। ਮਹਾਰਾਜਾ ਨੇ ਇਸ ਨੂੰ ਜਾਗੀਰ-ਦਾਰ ਸਰਦਾਰਾਂ ਵਿੱਚ ਭਰਤੀ ਕਰਕੇ ਸਠ ਟਿਵਾਣੇ ਸਵਾਰ ਨੌਕਰੀ ਵਿੱਚ ਰੱਖਣ ਲਈ ਦਸ ਹਜ਼ਾਰ ਰੁਪਏ ਸਾਲ ਦੀ ਜਾਗੀਰ ਬਖਸ਼ੀ।

ਇਸ ਪਰਕਾਰ ਮੁਸਲਮਾਨੀ ਤਾਕਤਾਂ ਦੇ ਪਹਿਲੇ ਘੇਰੇ ਨੂੰ ਤੋੜਨ ਵਿੱਚ ਮਹਾਰਾਜਾ ਰਣਜੀਤ ਸਿੰਘ ਸਫਲ ਹੋ ਗਿਆ। ਉਸਦਾ ਆਪਣਾ ਮੁਲਕ ਵੀ ਮੋਕਲਾ ਹੋ ਗਿਆ ਅਤੇ ਉਸਦੇ ਫੌਜੀ ਸਾਧਨ ਵੀ ਵਧ ਗਏ ਜਿਨ੍ਹਾਂ ਨਾਲ ਉਹ ਦੂਜੇ ਮੁਸਲਮਾਨੀ ਘੇਰੇ ਨੂੰ ਤੋੜਨ ਲਈ ਤਿਆਰ ਹੋ ਗਿਆ।

ਕੁਦਰਤ ਨੇ ਮਹਾਰਾਜਾ ਰਣਜੀਤ ਸਿੰਘ ਨੂੰ ਗਜ਼ਬ ਦੀ ਵਿਸ਼ਾਲ-ਦ੍ਰਿਸ਼ਟੀ ਬਖਸ਼ੀ ਸੀ, ਆਪਣੇ ਦਿਮਾਗ ਵਿੱਚ ਉਸ ਨੇ ਅਰੰਭ ਤੋਂ ਹੀ ਅਜੇਹਾ ਨਕਸ਼ਾ ਬਣਾਇਆ ਹੋਇਆ ਸੀ ਜਿਸ ਅਨੁਸਾਰ ਉਹ ਆਪਣੇ ਇਰਾਦਿਆਂ ਅਤੇ ਵਿਉਂਤਾਂ ਨੂੰ ਸਿਰੇ ਚਾੜ੍ਹ ਰਿਹਾ ਸੀ, ਉਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਕਿਹੜਾ ਕਦਮ ਕਦੋਂ ਚੁਕਣਾ ਚਾਹੀਦਾ ਹੈ। ਅਸੀਂ ਵੇਖ ਚੁੱਕੇ ਹਾਂ ਕਿ ਉਸਨੇ ਕਿਵੇਂ ਪਹਿਲਾਂ ਪਹਿਲਾਂ ਸਿਖ ਮਿਸਲਦਾਰਾਂ ਨੂੰ ਆਪਣੇ ਅਧੀਨ ਕੀਤਾ। ਜਿੱਤੇ ਹੋਏ ਸਰਦਾਰਾਂ ਨੂੰ ਆਪਣੇ ਦਰਬਾਰ ਵਿੱਚ ਇਜ਼ਤ ਤੇ ਮਾਣ ਦੇ ਮਰਤਬੇ ਬਖਸ਼ੇ। ਗੁਜ਼ਾਰੇ ਲਈ ਸੋਹਣੀਆਂ ਜਾਗੀਰਾਂ ਲਾਈਆਂ ਅਤੇ ਉਹਨਾਂ ਦੀਆਂ ਤਜਰਬੇਕਾਰ ਫੌਜਾਂ ਨੂੰ ਆਪਣੀ ਬਾਕਾਇਦਾ ਫੌਜ ਵਿੱਚ ਸ਼ਾਮਲ ਕਰ ਲਿਆ। ਇਸ ਤਰ੍ਹਾਂ ਨਾਲ ਇਕ ਪਾਸੇ ਤਾਂ ਸਰਦਾਰਾਂ ਨੂੰ ਖੁਸ਼ ਕਰਕੇ ਆਪਣੇ ਅੰਗ-ਪਾਲ ਬਣਾ ਲਿਆ ਅਤੇ ਦੂਜੇ ਪਾਸੇ ਉਸ ਨੂੰ ਬਿਨਾਂ ਕਿਸੇ ਖੇਚਲ ਦੇ ਸਿੱਖੀ ਸਿਖਾਈ ਫੌਜ ਮਿਲ ਗਈ। ਨਾਲ ਹੀ ਫੌਜਾਂ ਦੇ ਹਟਾ ਦੇਣ ਨਾਲ ਜੋ ਰੌਲਾ ਪੈਣ ਦਾ ਖਤਰਾ ਸੀ ਉਹ ਵੀ ਜਾਂਦਾ ਰਿਹਾ, ਕਿਉਂ ਜੋ ਵਿਹਲੇ ਸਿਪਾਹੀ, ਜਿਹੜੇ ਲੜਾਈਆਂ ਲੜਨ ਦੇ ਕੰਮ ਤੋਂ ਪੂਰੀ ਤਰ੍ਹਾਂ ਜਾਣੂੰ ਹੋਣ, ਸਾਰੇ ਸਮਾਜ ਲਈ ਖਤਰਾ ਸਾਬਤ ਹੋ ਸਕਦੇ ਸਨ। ਪਿਛੋਂ ਏਸੇ ਖ਼ਾਲਸਾ ਫੌਜ ਦੀ ਮਦਦ ਨਾਲ ਰਣਜੀਤ ਸਿੰਘ ਮੁਸਲਮਾਨਾਂ ਦੇ ਘੇਰਿਆਂ ਨੂੰ ਤੋੜਨ ਵਿੱਚ ਸਫਲ ਹੋਇਆ।

ਰਣਜੀਤ ਸਿੰਘ ਦੀ ਵਿਸ਼ਾਲ ਦ੍ਰਿਸ਼ਟੀ

ਇਸ ਪਿਛੋਂ ਮਹਾਰਾਜਾ ਰਣਜੀਤ ਸਿੰਘ ਦਾ ਉਹਨਾਂ ਅਫਗਾਨ ਹਾਕਮਾਂ

ਨਾਲ ਵਾਹ ਪਿਆ ਜਿਹੜੇ ਤਾਕਤ, ਫੌਜ ਅਤੇ ਸਾਧਨਾਂ ਦੇ ਲਿਹਾਜ਼ ਨਾਲ ਪੰਜਾਬੀ ਮੁਸਲਮਾਨਾਂ ਨਾਲੋਂ ਮੋਹਰੀ ਸਨ। ਇਨ੍ਹਾਂ ਲੋਕਾਂ ਨੇ ਸਿਖਾਂ ਦੇ ਅਧੀਨ ਇਲਾਕਿਆਂ ਦੇ ਆਲੇ-ਦੁਆਲੇ, ਜਿਵੇਂ ਕਿ ਪਹਿਲਾਂ ਵੀ ਲਿਖ ਚੁਕੇ ਹਾਂ ਇਕ ਹੋਰ ਕਰੜਾ ਘੇਰਾ ਘਤਿਆ ਹੋਇਆ ਸੀ। ਸੋ ਰਣਜੀਤ ਸਿੰਘ ਨੇ ਪੰਜ ਸਾਲ ਦੇ ਥੋੜੇ ਸਮੇਂ ਵਿੱਚ ਹੀ ਇਨ੍ਹਾਂ ਪਠਾਣੀ ਰਿਆਸਤਾਂ ਨੂੰ ਵਾਰੀ ਵਾਰੀ ਮੁਕਾ ਦਿੱਤਾ।

ਰਣਜੀਤ ਸਿੰਘ ਅਤੇ ਅਫਗਾਨ ਹਾਕਮ

ਸੰਨ ੧੮੧੩ ਈ: ਵਿੱਚ ਸਰਦਾਰ ਜਹਾਂਦਾਦ ਖਾਂ ਖ਼ੈਲ ਨੇ ਇਕ ਸੋਹਣੀ ਜਾਗੀਰ ਪ੍ਰਾਪਤ ਕਰਕੇ ਅਟਕ ਦਾ ਮਜ਼ਬੂਤ ਅਤੇ ਮਹਾਨਤਾ ਰੱਖਣ ਵਾਲਾ ਕਿਲ੍ਹਾ ਮਹਾਰਾਜਾ ਰਣਜੀਤ ਸਿੰਘ ਨੂੰ ਸੌਂਪ ਦਿੱਤਾ। ਪਠਾਣੀ ਕਬੀਲਿਆਂ ਨੂੰ ਹਰਾਕੇ ਹਜ਼ਾਰੇ ਦਾ ਪਹਾੜੀ ਇਲਾਕਾ ੧੮੧੭ ਈ: ਵਿੱਚ ਜਿੱਤ ਲਿਆ। ਨਵਾਬ ਮੁਜ਼ੱਫਰ ਖਾਂ ਨੂੰ ਹਾਰ ਦੇਕੇ ਮਹਾਰਾਜਾ ਨੇ ਉਸਦੀ ਮੁਲਤਾਨ ਦੀ ਰਾਜਧਾਨੀ ੧੮੧੮ ਈ: ਵਿੱਚ ਲਾਹੌਰ ਦੇ ਰਾਜ ਨਾਲ ਮਿਲਾ ਲਈ।

ਉਸਦੇ ਪਿਛੋਂ ਸੰ:੧੮੧੯ ਈ: ਵਿੱਚ ਵਜ਼ੀਰ ਫ਼ਤਹ ਖਾਂ ਦੇ ਭਾਈ ਜੱਬਾਰ ਖਾਂ ਤੋਂ ਕਸ਼ਮੀਰ ਦਾ ਇਲਾਕਾ ਖੋਹ ਕੇ ਮਹਾਰਾਜਾ ਸਾਹਿਬ ਨੇ ਇਸ ਨੂੰ ਆਪਣੇ ਪੇਟੇ ਪਾ ਲਿਆ। ਸੰਨ ੧੮੨੧ ਵਿੱਚ ਪਠਾਣਾ ਦੀ ਤੀਜੀ ਭਾਰੀ ਰਿਆਸਤ ਮਨਕੇਰਾ ਨਾਲ ਵੀ ਇਹੋ ਬੀਤੀ। ਇਸ ਰਿਆਸਤ ਦੇ ਅਧੀਨ ਇਲਾਕੇ ਸਿੰਧ ਦਰਿਆ ਦੇ ਦੋਹੀਂ ਪਾਸੀਂ ਖਿਲਰੇ ਹੋਏ ਸਨ। ਜਦ ਮਨਕੇਰਾ ਤੇ ਚੜ੍ਹਾਈ ਹੋਈ ਤਾਂ ਇਥੋਂ ਦੇ ਨਵਾਬ ਹਾਫ਼ਿਜ਼ ਅਹਿਮਦ ਖਾਂ ਨੇ ਦੋ ਕੁ ਦਿਨ ਟਾਕਰਾ ਕਰਨ ਪਿਛੋਂ ਹੱਥਿਆਰ ਸੁੱਟ ਦਿੱਤੇ ਅਤੇ ਇਕ ਜਾਗੀਰਦਾਰ ਦੀ ਹੈਸੀਅਤ ਕਬੂਲ ਕਰਕੇ ਸਾਰਾ ਮੁਲਕ ਮਹਾਰਾਜਾ ਸਾਹਿਬ ਦੇ ਹਵਾਲੇ ਕਰ ਦਿੱਤਾ। ਹਿੰਦੁਸਤਾਨ ਵਿੱਚ ਪਠਾਣਾ ਦੀ ਚੌਥੀ ਖੁਦਮੁਖਤਿਆਰ ਰਿਆਸਤ ਪਿਸ਼ਾਵਰ ਸੀ। ਇਸ ਦੀ ਪਿੱਠ ਤੇ ਕਾਬਲ ਰਾਜ ਦੀ ਸਾਰੀ ਫੌਜੀ ਤਾਕਤ ਵੀ ਸੀ। ਮਹਾਰਾਜਾ ਰਣਜੀਤ ਸਿੰਘ ਨੇ ਪਿਸ਼ਾਵਰ ਉੱਤੇ ਪਹਿਲੀ ਵਾਰ ਹੱਲਾ ੧੮੧੮ ਈ: ਵਿਚ ਕੀਤਾ ਸੀ, ਪਰ ਉਸ ਵੇਲੇ ਮਹਾਰਾਜੇ ਦਾ ਮੰਤਵ ਕੇਵਲ ਬਾਰਕ-ਜ਼ਈ ਸਰਦਾਰਾਂ ਦੀ ਤਾਕਤ ਅਤੇ ਸਾਧਨ ਦਾ ਅਨੁਮਾਨ ਲੈਣਾ ਹੀ ਸੀ। ਦੋ-ਟੁਕ ਕਰਨਵਾਲਾ ਹੱਲਾ ੧੮੨੩ ਈ: ਵਿੱਚ ਕੀਤਾ। ਉਸ ਦੇ ਦਸ ਵਰ੍ਹੇ ਪਿਛੋਂ ਅਰਥਾਤ ੧੮੩੩ ਈ: ਵਿੱਚ ਦਰਿਆ

ਪਾਰ ਦੇ ਸਾਰੇ ਇਲਾਕੇ ਨੂੰ ਜਿਸ ਵਿਚ ਪਿਸ਼ਾਵਰ, ਡੇਰਾ ਇਸਮਾਇਲ ਖਾਂ ਤੇ ਡੇਰਾ ਗ਼ਾਜ਼ੀ ਖਾਂ ਵੀ ਸ਼ਾਮਲ ਸਨ, ਨੂੰ ਮਹਾਰਾਜੇ ਨੇ ਸਿੱਧਾ ਆਪਣੇ ਰਾਜ-ਪ੍ਰਬੰਧ ਨਾਲ ਜੋੜ ਲਿਆ ਅਤੇ ਪਠਾਣੀ ਰਾਜ ਦੀ ਅੰਤਮ ਨਿਸ਼ਾਨੀ ਨੂੰ ਪੰਜਾਬ ਦੇ ਨਕਸ਼ੇ ਤੋਂ ਮਿਟਾ ਦਿੱਤਾ। ਭਾਵ ਕੀ ਹੌਲੇ ਹੌਲੇ ਘੇਰਾ ਨੰ: ੧ ਅਤੇ ਘੇਰਾ ਨੰ: ੨ ਦੀਆਂ ਸਾਰੀਆਂ ਮੁਸਲਮਾਨੀ ਰਿਆਸਤਾਂ ਨੂੰ ਮਹਾਰਾਜੇ ਨੇ ਖਤਮ ਕਰ ਦਿੱਤਾ ਅਤੇ ਉਨ੍ਹਾਂ ਦੀ ਥਾਂ ਖ਼ਾਲਸਾ ਰਾਜ ਦੀ ਸ਼ਾਨਦਾਰ ਇਮਾਰਤ ਉਸਾਰ ਦਿੱਤੀ।

**ਸਿਖਾਂ ਅਤੇ ਅਫਗਾਨਾਂ ਵਿਚਕਾਰ ਸੌ ਵਰ੍ਹੇ ਜੰਗ**

• ਜੇ ਇਤਿਹਾਸ ਦੇ ਪਤਰਿਆਂ ਨੂੰ ਫਰੋਲ ਕੇ ਗਹੁ ਨਾਲ ਵੇਖਿਆ ਜਾਵੇ ਤਾਂ ਇੰਵ ਪ੍ਰਤੀਤ ਹੁੰਦਾ ਹੈ ਕਿ ਸਿੱਖਾਂ ਅਤੇ ਅਫਗਾਨਾਂ ਦੇ ਵਿੱਚਕਾਰ ਇਹ ਖੜਕਾ-ਦੜਕਾ ਸੌ ਵਰ੍ਹੇ ਦੇ ਲਗ-ਪਗ ਹੁੰਦਾ ਰਿਹਾ। ਇਸ ਲੰਮੇ ਸਮੇਂ ਵਿੱਚ ਜੰਗ ਦੇ ਕਈ ਪਾਸੇ ਵੇਖਣ ਵਿੱਚ ਆਂਦੇ ਹਨ। ਸੰ: ੧੭੪੮ ਈ: ਵਿੱਚ ਅਹਿਮਦ ਸ਼ਾਹਅਬਦਾਲੀ ਦੇ ਪਹਿਲੇ ਹੱਲੇ ਤੋਂ ਇਹ ਖਹਿਬੜ ਸ਼ੁਰੂ ਹੁੰਦੀ ਹੈ। ਅਬਦਾਲੀ ਨੇ ਉਤੋੜੱਤੀ ਹੱਲੇ ਕਰਕੇ ਕੁਝ ਸਾਲਾਂ ਵਿੱਚ ਹੀ ਸਾਰਾ ਪੰਜਾਬ ਅਤੇ ਸਰਹੰਦ ਆਪਣੇ ਤਾਬੇ ਕਰ ਲਿਆ, ਅਥਵਾ ਹੁਣ ਪੰਜਾਬ ਦਿੱਲੀ ਦੇ ਸ਼ਹਿਨਸ਼ਾਹ ਦੇ ਹੱਥੋਂ ਨਿਕਲ ਕੇ ਕਾਬਲ ਦੇ ਸ਼ਾਹ ਦੇ ਹੱਥਾਂ ਵਿਚ ਚਲਾ ਗਿਆ ਸੀ। ਪਰ ਖ਼ਾਲਸੇ ਦੀ ਨਜ਼ਰ ਵਿੱਚ ਦਿੱਲੀ ਦੇ ਮੁਗਲ ਅਤੇ ਕਾਬਲ ਦੇ ਪਠਾਨਾਂ ਵਿੱਚ ਕੋਈ ਫਰਕ ਨਹੀਂ ਸੀ। ਉਨ੍ਹਾਂ ਦਾ ਪਿਆਰਾ ਪੰਜਾਬ ਤਾਂ ਉਨ੍ਹਾਂ ਕੋਲ ਹੀ ਰਹਿਣਾ ਚਾਹੀਦਾ ਸੀ। "ਰਾਜ ਕਟੇਗਾ ਖਾਲਸਾ" ਵਾਲੀ ਧੁਨੀ ਉਨ੍ਹਾਂ ਦੇ ਕੰਨਾਂ ਵਿੱਚ ਸਦਾ ਗੂੰਜਦੀ ਰਹਿੰਦੀ ਸੀ।

ਸਮੇਂ ਦੀ ਲੋੜ ਅਨੁਸਾਰ ਕੌਮਾਂ ਦੇ ਸਮਾਚਾਰ ਵੀ ਬਦਲ ਜਾਂਦੇ ਹਨ ਅਤੇ ਉਨ੍ਹਾਂ ਵਿੱਚ ਆਗੂ ਵੀ ਉਤਪੰਨ ਹੋ ਜਾਂਦੇ ਹਨ। ਸੋ ਐਨ ਉਸ ਵੇਲੇ ਸਿਖਾਂ ਵਿੱਚ ਸਿਆਣੇ ਅਤੇ ਨੀਤੀਵਾਨ ਨੇਤਾ ਪ੍ਰਗਟ ਹੋਏ ਜਿਨ੍ਹਾਂ ਨੇ ਆਪਣੀ ਦ੍ਰਿੜ੍ਹਤਾ, ਹੌਸਲਾ, ਬੀਰਤਾ ਅਤੇ ਸਿਆਣਪ ਨਾਲ ਪੰਜਾਬ ਦੀ ਕਾਇਆਂ ਹੀ ਪਲਟ ਦਿੱਤੀ। ਤਜਰਬੇਕਾਰ ਸ: ਕਪੂਰ ਸਿੰਘ ਅਤੇ ਉਸਦੇ ਨੌਜਵਾਨ ਸਾਥੀ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਨੇ ਖ਼ਾਲਸੇ ਦੇ ਨਿੱਕੇ ਨਿੱਕੇ ਖਿੰਡੇ ਹੋਇ ਜੱਥਿਆਂ ਨੂੰ ਇਕ ਲੜੀ ਵਿੱਚ ਪ੍ਰੋਣ ਦੀ ਸਲਾਹ ਕੀਤੀ। ਪੰਥ ਦੀ ਜਥੇਬੰਦੀ ਨੂੰ ਤਕੜਿਆਂ ਕਰਨ ਲਈ

ਇਕ ਫੌਜ ਤਿਆਰ ਕੀਤੀ ਗਈ ਜਿਸਦਾ ਨਾਉਂ "ਦਲ ਖ਼ਾਲਸਾ" ਰੱਖਿਆ ਗਿਆ। ਇਸ ਦੀ ਨੀਂਹ ਸ੍ਰੀ ਅੰਮ੍ਰਿਤਸਰ ਵਿੱਚ ਸੌ ਬਿਸਵੇ ਵਿਸਾਖੀ ਦੇ ਦਿਨ ਅਪ੍ਰੈਲ ੧੭੪੮ ਈਃ ਵਿੱਚ ਰੱਖੀ ਗਈ। ਇਹ ਸਿੱਖਾਂ ਦੀ ਪਹਿਲੀ ਬਾਕਾਇਦਾ ਫੌਜ ਸੀ ਜਿਹੜੀ ਇਕ ਜਰਨੈਲ ਦੇ ਅਧੀਨ ਕੰਮ ਕਰਨ ਲੱਗੀ।

ਸੋ ਹੁਣ ਦਲ ਖ਼ਾਲਸਾ ਅਤੇ ਅਫਗਾਨੀ ਦਲ ਵਿੱਚਕਾਰ ਇਕ ਲੰਬੀ ਅਤੇ ਦੇਰ ਤਕ ਚੱਲਣ ਵਾਲੀ ਜੰਗ ਅਰੰਭ ਹੁੰਦੀ ਹੈ। ਇਸ ਜੰਗ ਨੂੰ ਵਿਸਥਾਰ ਨਾਲ ਵਰਣਨ ਕਰਨਾ ਇਥੇ ਬੇਲੋੜਾ ਹੈ। ਫੇਰ ਵੀ ਇਹ ਗੱਲ ਸਪਸ਼ਟ ਕਰ ਦੇਣੀ ਚਾਹੀਦੀ ਹੈ ਕਿ ਸ਼ੁਰੂ ਦੇ ਪੰਦਰਾਂ ਵਰ੍ਹਿਆਂ ਵਿੱਚ ਅਫਗਾਨਾਂ ਦਾ ਪਾਸਾ ਭਾਰੀ ਰਿਹਾ। ਉਹਨਾਂ

**ਜੰਗ ਦਾ ਪਹਿਲਾ ਦੌਰ**

ਪਾਸ ਬਾਕਾਇਦਾ ਤੇ ਸਿੱਖੀ ਹੋਈ ਫੌਜ ਸੀ, ਇਨ੍ਹਾਂ ਨੂੰ ਜੰਗੀ ਹੱਥਿਆਰ ਤੇ ਹੋਰ ਹਰ ਪ੍ਰਕਾਰ ਦੀਆਂ ਸਹੂਲਤਾਂ ਪ੍ਰਾਪਤ ਸਨ, ਰੁਪਏ ਪੈਸੇ ਦੀ ਵੀ ਥੁੜ ਨਹੀਂ ਸੀ। ਇਸ ਦੇ ਉਲਟ ਖ਼ਾਲਸ ਦਲ ਦਾ ਇਕ ਸਿਪਾਹੀ ਵੀ ਸਹੀ ਅਰਥਾਂ ਵਿਚ ਸਿੱਖਿਆ ਪ੍ਰਾਪਤ ਹੋਇਆ ਕਹਾਉਣ ਦਾ ਅਧਿਕਾਰੀ ਨਹੀਂ ਸੀ। ਦੇਸ਼ ਦੀ ਹਾਲਤ ਅਤੇ ਸਮੇਂ ਦੀ ਲੋੜ ਨੇ ਇਸ ਵਿੱਚ ਲੜ-ਮਰਨ ਦੀ ਸਪਿਰਟ ਪੈਦਾ ਕਰ ਦਿੱਤੀ ਸੀ। ਇਹ ਨੇ ਗਰੀਬੀ, ਦੇਸ਼-ਨਿਕਾਲੇ ਅਤੇ ਬਿਪਤਾ ਦੇ ਸਕੂਲ ਵਿੱਚ ਵਿਦਿਆ ਪ੍ਰਾਪਤ ਕੀਤੀ ਹੋਈ ਸੀ। ਮੁਸੀਬਤਾਂ ਨੇ ਇਹ ਨੂੰ ਕਰੜਾ ਬਣਾ ਦਿੱਤਾ ਸੀ। ਇਹ ਦੇ ਕੋਲ ਵਾਧੂ ਘੋੜੇ ਅਤੇ ਸਾਮਾਨ ਖਰੀਦਣ ਲਈ ਪੈਸਾ ਨਹੀਂ ਸੀ ਅਤੇ ਨਾ ਹੀ ਕਿਸੇ ਰਿਆਸਤ ਜਾਂ ਗੌਰਮਿੰਟ ਤੋਂ ਕਿਸੇ ਪ੍ਰਕਾਰ ਦੀ ਸਹਾਇਤਾ ਮਿਲਦੀ ਸੀ। ਇਸ ਲਈ ਖ਼ਾਲਸਾ ਦਲ ਨੇ ਅਫਗਾਨੀ ਫੌਜ ਨਾਲ ਰਣ-ਭੂਮੀ ਵਿੱਚ ਡਟ ਕੇ ਕਿਸੇ ਮੌਕੇ ਤੇ ਮੁਕਾਬਲਾ ਨਹੀਂ ਕੀਤਾ। ਇਹ ਲੋਗ ਆਮ ਕਰਕੇ ਵੈਰੀ ਦੇ ਆਉਣ ਤੋਂ ਪਹਿਲਾਂ ਹੀ ਸੰਘਣੇ ਜੰਗਲਾਂ ਅਤੇ ਪਹਾੜਾਂ ਵਿੱਚ ਲੁੱਕ ਜਾਂਦੇ, ਮੌਕਾ ਮਿਲਣ ਤੇ ਵੈਰੀ ਉੱਤ ਹੱਲਾ ਕਰਦੇ ਅਤੇ ਲੁੱਟ-ਮਾਰ ਦਾ ਸਾਮਾਨ ਲੈਕੇ ਹਰਨ ਹੋ ਜਾਂਦੇ। ਉਹਨਾਂ ਦੇ ਸੂਹੀਏ ਪੈਰ ਪੈਰ ਤੇ ਵੈਰੀ ਦੀ ਚਾਲ ਢਾਲ ਦਾ ਪੱਤਾ ਲੈਂਦੇ ਰਹਿੰਦੇ ਅਤੇ ਮੌਕਾ ਪੈਣ ਤੇ ਵੈਰੀ ਦੇ ਡੰਗਰ, ਰਸਦ ਦਾ ਸਾਮਾਨ ਜਾਂ ਖਜ਼ਾਨੇ ਉੱਤੇ ਹੱਥ ਮਾਰਕੇ ਔਖੇ ਤੇ ਸੰਘਣੇ ਜੰਗਲਾਂ ਵਿੱਚ ਜਾ ਓਟ ਲੈਂਦੇ। ਸਾਲਾਂ ਬੱਧੀ ਖ਼ਾਲਸਾ ਦਲ ਇਸ ਪਰਕਾਰ ਅਗਫਾਨਾਂ ਨੂੰ ਤੰਗ ਕਰਦਾ ਰਿਹਾ।

ਇਸ ਸਮੇਂ ਵਿੱਚ ਕੇਵਲ ਇਕ ਵਾਰ ਖ਼ਾਲਸਾ ਫੌਜ ਨੂੰ ਅਹਿਮਦ ਸ਼ਾਹ ਅਬਦਾਲੀ ਨਾਲ ਡਟ ਕੇ ਮੁਕਾਬਲਾ ਕਰਨਾ ਪਿਆ ਜਿਸ ਵਿੱਚ ਖ਼ਾਲਸਾ ਫੌਜ ਦਾ ਬਹੁਤ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੋਇਆ। ਇਸ ਘਟਨਾ ਨੂੰ ਖ਼ਾਲਸੇ ਦੇ ਇਤਿਹਾਸ ਵਿੱਚ ਹੁਣ ਤੀਕ ਘਲੂਘਾਰੇ ਦੇ ਨਾਉਂ ਨਾਲ ਯਾਦ ਕੀਤਾ ਜਾਂਦਾ ਹੈ। ਇਹ ਘਟਨਾ ਫਰਵਰੀ ੧੭੬੨ ਈਃ ਵਿੱਚ ਗੁੱਜਰਵਾਲ ਅਤੇ ਬਰਨਾਲੇ ਦੇ ਵਿਚਕਾਰ ਹੋਈ ਸੀ।

ਸੰਃ ੧੭੬੫ ਈਃ ਤੋਂ ਇਸ ਜੰਗ ਦਾ ਦੂਜਾ ਦੌਰ ਆਰੰਭ ਹੁੰਦਾ ਹੈ। ਜਦੋਂ ਮਾਰਚ ਸੰਃ ੧੭੬੫ ਈਃ ਵਿੱਚ ਅਹਿਮਦ ਸ਼ਾਹ ਅਬਦਾਲੀ ਆਪਣੇ ਛੇਵੇਂ ਹਮੱਲੇ ਪਿਛੋਂ ਕਾਬਲ ਨੂੰ ਮੁੜ ਵਾਪਸ ਚਲਾ ਗਿਆ ਤਾਂ ਖ਼ਾਲਸਾ ਦਲ ਨੇ ਲਾਹੌਰ ਤੇ ਧਾਵਾ ਬੋਲ ਦਿਤਾ, ਅਬਦਾਲੀ ਦੇ ਦੀਵਾਨ ਕਾਬਲੀ ਮਲ ਨੂੰ ਭਜਾ ਦਿੱਤਾ ਅਤੇ ਲਾਹੌਰ ਤੇ ਅਧਿਕਾਰ ਜਮਾ ਲਿਆ ਟਕਸਾਲ ਉਤੇ ਕਬਜ਼ਾ ਕਰਨ ਪਿਛੋਂ ਖ਼ਾਲਸੇ ਦੇ ਨਾਉਂ ਦਾ ਸਿੱਕਾ ਚਾਲੂ ਕਰ ਦਿੱਤਾ। ਅਤੇ ਇਕ ਖੁਦ-ਮੁਖਤਿਆਰ ਖ਼ਾਲਸਾ ਰਿਆਸਤ ਦੀ ਨੀਂਹ ਰੱਖ ਦਿੱਤੀ। ਜਦੋਂ ਅਹਿਮਦ ਸ਼ਾਹ ਅਬਦਾਲੀ ਨੂੰ ਇਹ ਖਬਰ ਪੁੱਜੀ ਤਾਂ ਉਹ ਨੇ ਕਾਬਲ ਰਾਜ ਦੇ ਕੰਮ-ਕਾਜ ਤੋਂ ਵਿਹਲਾ ਹੋਕੇ ਇਕ ਵਾਰ ਫੇਰ ਪੰਜਾਬ ਵੱਲ ਮੂੰਹ ਕੀਤਾ। ਜਿਵੇਂ ਜਿਵੇਂ ਅਹਿਮਦ ਸ਼ਾਹ ਅਬਦਾਲੀ ਅੱਗੇ ਵਧਦਾ ਤਿਵੇਂ ਤਿਵੇਂ ਖ਼ਾਲਸਾ ਦਲ ਉਸ ਲਈ ਮੈਦਾਨ ਖਾਲੀ ਕਰਦਾ ਆਪਣੇ ਢੰਗ ਅਨੁਸਾਰ ਜੰਗਲਾਂ ਵਿੱਚ ਓਟ ਲੈ ਲੈਂਦਾ ਅਤੇ ਮੌਕਾ ਮਿਲਣ ਤੇ ਅਬਦਾਲੀ ਦੀਆਂ ਫੌਜਾਂ ਉੱਤੇ ਪਿੱਛਲੇ ਪਾਸਿਓਂ ਛਾਪਾ ਮਾਰਦਾ। ਚੁਨਾਂਚਿ ਅਬਦਾਲੀ ਵਧਦਾ ਹੋਇਆ ਸਤਲੁਜ ਦਰਿਆ ਤੀਕ ਜਾ ਪੁੱਜਾ ਪਰ ਵੈਰੀ ਕਿਸੇ ਥਾਂ ਵੀ ਉਸਦੇ ਮੁਕਾਬਲੇ ਤੇ ਨਾਂ ਆਇਆ। ਉਹ ਅਜੇ ਏਸੇ ਜੱਕੋ ਤੱਕੇ ਵਿੱਚ ਸੀ ਕਿ ਕੀ ਕਰੇ ਅਤੇ ਕੀ ਨਾ ਕਰੇ ਕਿ ਉਸਦੀ ਆਪਣੀ ਫੌਜ ਦਾ ਇਕ ਦਸਤਾ, ਜਿਸ ਵਿੱਚ ਬਾਰਾਂ ਹਜ਼ਾਰ ਅਫਗਾਨ ਸਨ, ਉਸ ਦੀ ਬਿਨਾਂ ਆਗਿਆ ਕਾਬਲ ਨੂੰ ਵਾਪਸ ਮੁੜ ਪਿਆ। ਉਨ੍ਹਾਂ ਨੂੰ ਸਜ਼ਾ ਦੇਣ ਦੀ ਨੀਅਤ ਨਾਲ ਅਬਦਾਲੀ ਉਹਨਾਂ ਦੇ ਪਿੱਛੇ ਤੁਰ ਪਿਆ। ਪਰ ਰਾਹ ਵਿੱਚ ਖ਼ਾਲਸਾ ਦਲ ਦੇ ਇੱਕੇ ਦੁੱਕੇ ਦਸਤਿਆਂ ਨੇ ਉਹ ਨੂੰ ਤੰਗ ਕਰਨਾ ਸ਼ੁਰੂ ਕਰ ਦਿੱਤਾ। ਬੇਬਸ ਦੁਰਾਨੀ ਸਰਦਾਰ ਮੁਸੀਬਤਾਂ ਝਲਦਾ ਕਾਬਲ ਪੁੱਜਾ। ਭਾਵੇਂ ਉਹ

ਜੰਗ ਦਾ ਦੂਜਾ ਦੌਰ

ਇਸ ਦੇ ਪਿਛੋਂ ਛੇਂ ਵਰ੍ਹੇ ਤੀਕ ਜੀਉਂਦਾ ਰਿਹਾ ਪਰ ਓਹਨੇ ਮੁੜ ਫੇਰ ਹਿੰਦੁਸਤਾਨ ਵੱਲ ਮੂੰਹ ਕਰਨ ਦਾ ਨਾਂ ਨਾ ਲਿਆ। ਇਸ ਤਰ੍ਹਾਂ ਸਿੱਖ ਸਰਦਾਰਾਂ ਲਈ ਹੁਣ ਮੈਦਾਨ ਖੁਲ੍ਹਾ ਸੀ। ਮੁਗਲ ਬਾਦਸ਼ਾਹਾਂ ਦਾ ਦਬਦਬਾ ਪੰਜਾਬ ਵਿੱਚੋਂ ਪਹਿਲਾਂ ਹੀ ਉੱਠ ਚੁੱਕਿਆ ਸੀ। ਅਬਦਾਲੀ ਬੇਬਸ ਹੋਕੇ ਕਾਬਲ ਬਹਿ ਗਿਆ ਸੀ। ਦਸ ਪੰਦਰਾਂ ਸਾਲਾਂ ਦੇ ਥੋੜੇ ਸਮੇਂ ਦੇ ਅੰਦਰ ਅੰਦਰ ਹੀ ਖ਼ਾਲਸੇ ਦੀ ਸੰਯੁਕਤ ਤਾਕਤ ਨੇ ਜਮਨਾ ਤੋਂ ਲੈਕੇ ਜਿਹਲਮ ਤੀਕ ਦਾ ਸਾਰਾ ਮੈਦਾਨੀ ਇਲਾਕਾ ਜਿੱਤ ਲਿਆ। ਸਰਹੰਦ ਵਿੱਚੋਂ ਮੁਗਲਾਂ ਦੇ ਰਹਿੰਦੇ ਖੂੰਹਦੇ ਹਾਕਮਾਂ ਅਤੇ ਪੰਜਾਬ ਵਿੱਚੋਂ ਅਬਦਾਲੀ ਦੇ ਪ੍ਰਤੀਨਿਧਾਂ ਨੂੰ ਕੱਢਕੇ ਵੱਡੇ ਵੱਡੇ ਸ਼ਹਿਰਾਂ ਤੇ ਆਪਣਾ ਅਧਿਕਾਰ ਜਮਾ ਲਿਆ। ਹੁਣ ਕੇਵਲ ਕਸ਼ਮੀਰ, ਪਿਸ਼ਾਵਰ, ਡੇਰਾ ਇਸਮਾਇਲ ਖਾਂ ਅਤੇ ਮੁਲਤਾਨ ਆਦਿਕ ਦੇ ਅਫਗਾਨ ਗਵਰਨਰ ਬਾਕੀ ਰਹਿ ਗਏ ਸਨ ਕਿਉਂ ਜੋ ਉਹਨਾਂ ਦੀ ਫੌਜੀ ਤਾਕਤ ਅਤੇ ਦਬਦਬਾ ਬਹੁਤ ਵਿਸ਼ਾਲ ਸੀ। ਭਾਵੇਂ ਅਹਿਮਦ ਸ਼ਾਹ ਅਬਦਾਲੀ ਦੇ ਪੁੱਤ੍ਰ ਤੈਮੂਰ ਅਤੇ ਪੋਤਰੇ ਜ਼ਮਾਨ ਸ਼ਾਹ ਨੇ ਖ਼ਾਲਸੇ ਤੋਂ ਪੰਜਾਬ ਵਾਪਸ ਲੈਣ ਦਾ ਯਤਨ ਵੀ ਕੀਤਾ ਪਰ ਹਰ ਵਾਰ ਉਹਨਾਂ ਨੂੰ ਅਸਫਲਤਾ ਦਾ ਮੂੰਹ ਵੇਖਣਾ ਪਿਆ।

ਇਸ ਸੌ ਵਰ੍ਹੇ ਦੀ ਜੰਗ ਦਾ ਤੀਸਰਾ ਦੌਰ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਤੋਂ ਅਰੰਭ ਹੁੰਦਾ ਹੈ ਜਿਵੇਂ ਕਿ ਪਹਿਲਾਂ ਵਰਣਨ ਕੀਤਾ ਜਾ ਚੁੱਕਾ ਹੈ। ਮਹਾਰਾਜਾ ਰਣਜੀਤ ਸਿੰਘ ਨੇ ਅਫਗਾਨਾਂ ਦੇ ਅਧੀਨ ਸਾਰੇ ਇਲਾਕਿਆਂ ਨੂੰ ਉਹਨਾਂ ਤੋਂ ਖੋਹ ਕੇ ਆਪਣੇ ਅਧੀਨ ਕਰ ਲਿਆ। ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਹੇਠ ਖ਼ਾਲਸੇ ਨੂੰ ਫੌਜੀ ਲਿਹਾਜ ਨਾਲ ਉਹ ਥਾਂ ਪ੍ਰਾਪਤ ਹੋ ਗਈ ਜਿਹੜੀ ਅਫਗਾਨਾਂ ਨੂੰ ਇਸ ਜੰਗ ਦੇ ਅਰੰਭ ਵਿੱਚ ਨਸੀਬ ਸੀ ਅਤੇ ਅਫਗਾਨਾਂ ਦੀ ਹਾਲਤ ਓਹੋ ਜੇਹੀ ਹੋ ਗਈ ਜਿਹੜੀ ਅਰੰਭ ਵਿੱਚ ਸਿੱਖਾਂ ਦੀ ਸੀ।

ਜੰਗ ਦਾ ਤੀਜਾ ਦੌਰ

ਹੁਣ ਮਹਾਰਾਜਾ ਰਣਜੀਤ ਸਿੰਘ ਪਾਸ ਇਕ ਬਾਕਾਇਦਾ ਤੇ ਸਿਖੀ ਹੋਈ ਫੌਜ ਸੀ। ਤੋਪ ਖਾਨਾ ਅਤੇ ਹੋਰ ਜੰਗ ਦਾ ਸਮਾਨ ਬੇਅੰਤ ਸੀ। ਕਾਬਲ ਦਾ ਰਾਜ ਸੰਃ ੧੮੧੦ ਈਃ ਪਿਛੋਂ ਕਮਜ਼ੋਰ ਹੀ ਹੁੰਦਾ ਗਿਆ। ਉਨ੍ਹਾਂ ਦੇ ਅਧੀਨ ਇਲਾਕੇ ਜੋ ਹਿੰਦੁਸਤਾਨ ਦੀ ਹਦ ਵਿੱਚ ਸਨ ਉਹ ਵੀ ਹੁਣ ਕਾਬਲ ਤੋਂ ਕਿਸੇ ਪਰਕਾਰ ਦੀ ਸਹਾਇਤਾ ਦੀ ਆਸ ਛਡ ਬੈਠੇ ਸਨ। ਉਹਨਾਂ ਦੇ ਆਪਣੇ ਸਾਧਨ ਐਨੇ ਲੰਮੇ ਚੌੜੇ

ਨਹੀਂ ਸਨ ਕਿ ਮਹਾਰਾਜਾ ਰਣਜੀਤ ਸਿੰਘ ਦਾ ਟਾਕਰਾ ਕਰ ਸਕਦੇ। ਸਿੱਟਾ ਇਹ ਨਿਕਲਿਆ ਕਿ ਮਹਾਰਾਜਾ ਰਣਜੀਤ ਸਿੰਘ ਨੇ ਮੁਲਤਾਨ, ਕਸ਼ਮੀਰ, ਪਿਸ਼ਾਵਰ ਅਤੇ ਮਨਕੇਰਾ ਨੂੰ ਇਕ ਪਿਛੋਂ ਦੂਜਾ ਜਿੱਤ ਲਿਆ ਅਤੇ ਇਸ ਤ੍ਰਹਾਂ ਇਹ ਸੌ ਵਰ੍ਹਿਆਂ ਦੀ ਲੰਬੀ ਜੰਗ ਅੰਤ ਵਿੱਚ ਸਿੱਖਾਂ ਦੇ ਹੱਕ ਵਿੱਚ ਮੁੱਕੀ।

ਰਣਜੀਤ ਸਿੰਘ ਦਾ ਰਾਜ ਪ੍ਰਬੰਧ

ਮਹਾਰਾਜਾ ਰਣਜੀਤ ਸਿੰਘ ਦੀ ਮ੍ਰਿਤੂ ਵੇਲੇ ਉਸਦੇ ਰਾਜ ਦਾ ਕੁਲ ਛੇਤ੍ਰ-ਫਲ ਇਕ ਲੱਖ ਚਾਲੀ ਹਜ਼ਾਰ ਵਰਗ ਮੀਲ ਤੋਂ ਕੁਝ ਵੱਧ ਸੀ। ਉਸਦੀ ਇਕ ਹੱਦ ਲੱਦਾਖ਼ ਅਤੇ ਅਸਕਰਦੂ ਵਲ ਤਿੱਬਤ ਤੀਕ ਪਸਰੀ ਹੋਈ ਸੀ। ਦੂਜੇ ਪਾਸੇ ਦੱਰਾ ਖ਼ੈਬਰ ਤੋਂ ਲੈਕੇ ਸੁਲੇਮਾਨ ਪਰਬਤ ਦੀਆਂ ਪਹਾੜੀਆਂ ਨਾਲ ਟਕਰਾਂਦੀ ਦੱਖਣ ਵਿੱਚ ਸ਼ਿਕਾਰਪੁਰ ਸਿੰਧ ਤਕ ਫੈਲੀ ਹੋਈ ਸੀ। ਪੂਰਬ ਵਿੱਚ ਸਤਲੁਜ ਦਰਿਆ ਅੰਗ੍ਰੇਜ਼ਾਂ ਨਾਲ ਨਖੇੜਵੀਂ ਹੱਦ ਨੀਯਤ ਸੀ। ਇਹ ਵਿਸ਼ਾਲ ਸਲਤਨਤ ਚਾਰ ਵੱਡੇ ਵੱਡੇ ਸੂਬਿਆਂ ਵਿੱਚ ਵੰਡੀ ਹੋਈ ਸੀ।

ਰਾਜ ਦੀ ਵਿਸ਼ਾਲਤਾ

ਮਹਾਰਾਜਾ ਦੇ ਸਰਕਾਰੀ ਕਾਗਜ਼ਾਂ ਵਿੱਚ ਇਨ੍ਹਾਂ ਦੇ ਨਾਉਂ (੧) ਸੂਬਾ ਲਾਹੌਰ (੨) ਸੂਬਾ ਦਾਰੁਲਅਮਾਨ ਮੁਲਤਾਨ (੩) ਸੂਬਾ ਜੱਨਤ-ਨਜ਼ੀਰ ਕਸ਼ਮੀਰ ਅਤੇ (੪) ਉਲਕਾਏ ਪਿਸ਼ਾਵਰ ਲਿਖੇ ਹੋਏ ਹਨ।

ਭਾਵੇਂ ਮਹਾਰਾਜਾ ਰਣਜੀਤ ਸਿੰਘ ਛੋਟੀ ਉਮਰ ਵਿੱਚ ਵਿਦਿਆ-ਪ੍ਰਾਪਤੀ ਤੋਂ ਵਾਂਜਾ ਰਿਹਾ, ਪਰ ਰਾਜ ਦੇ ਭਿੰਨ ਭਿੰਨ ਸੀਗਿਆਂ ਨੂੰ ਸਮੇਂ ਦੇ ਸਮਾਚਾਰ ਅਨੁਸਾਰ ਉੱਨਤੀ ਕਰਨ ਵਿੱਚ ਕੋਈ ਕਸਰ ਨਾ ਛੱਡੀ।

ਰਾਜ ਪ੍ਰਬੰਧ

ਮਹਾਰਾਜਾ ਯੋਗ ਅਤੇ ਆਪਣੇ ਕੰਮ ਵਿੱਚ ਨਿਪੁੰਨ ਬੰਦਿਆਂ ਦੀ ਬਹੁਤ ਕਦਰ ਕਰਦਾ ਸੀ। ਦੀਵਾਨ ਭਵਾਨੀ ਦਾਸ, ਦੀਵਾਨ ਗੰਗਾ ਰਾਮ ਅਤੇ ਦੀਵਾਨ ਦੀਨਾ ਨਾਥ ਵਰਗੇ ਤਜਰਬੇਕਾਰ ਲੋਕਾਂ ਦੀ ਸੇਵਾ ਪ੍ਰਾਪਤ ਕਰਕੇ ਮਹਾਰਾਜਾ ਰਣਜੀਤ ਸਿੰਘ ਨੇ ਇਕ ਉੱਚੇ ਦਰਜੇ ਦੀ ਦਫ਼ਤਰੀ ਹਕੂਮਤ ਦੀ ਨੀਂਹ ਰੱਖੀ। ਹਰੇਕ ਦਫ਼ਤਰ ਵਿੱਚ ਮੁਨਸ਼ੀ, ਮੁਸੱਦੀ ਅਤੇ ਅਹਿਲਕਾਰ ਆਪਣਾ ਆਪਣਾ ਕੰਮ ਕੀਤਾ ਕਰਦੇ ਅਤੇ ਬਾਕਾਇਦਾ ਆਪਣੇ ਦਫ਼ਤਰ ਦਾ ਰਿਕਾਰਡ ਰਖਦੇ। ਇਨ੍ਹਾਂ ਸਾਰੇ ਦਫਤਰਾਂ ਦੇ ਕਾਗਜ਼ ਅਖੀਰ ਵਿੱਚ

ਦੀਵਾਨ ਪਾਸ ਜਾਂਦੇ ਸਨ ਜਿਥੇ ਸਭ ਪਰਕਾਰ ਦਾ ਹਸਾਬ-ਕਤਾਬ ਤਿਆਰ ਕੀਤਾ ਜਾਂਦਾ ਸੀ ।*

ਮੁਲਤਾਨ, ਪਿਸ਼ਾਵਰ ਅਤੇ ਕਸ਼ਮੀਰ ਲਈ ਨਾਜ਼ਮ ਜਾਂ ਗਵਰਨਰ ਨੀਯਤ ਸਨ ਅਤੇ ਸੂਬਾ ਲਾਹੌਰ ਦੇ ਜ਼ਿਲਿਆਂ ਲਈ ਕਾਰਦਾਰ । ਪ੍ਰਬੰਧ ਦੇ ਮਾਮਲਿਆਂ ਵਿੱਚ ਜ਼ੁੰਮੇਵਾਰੀ ਸੂਬੇ ਦੇ ਗਵਰਨਰ ਸਿਰ ਸੀ ।

ਅਦਾਲਤਾਂ ਤੇ ਸਜ਼ਾਵਾਂ

ਹਾਕਮਾਂ ਦੇ ਦਿਲਾਂ ਵਿੱਚ ਮਹਾਰਾਜਾ ਦਾ ਐਨਾ ਡਰ ਸੀ ਕਿ ਪ੍ਰਬੰਧ ਵਿੱਚ ਕਿਸੇ ਪ੍ਰਕਾਰ ਦੀ ਖਰਾਬੀ ਜਾਂ ਊਣਤਾਈ ਲਈ ਇੰਵ ਦਿਸਦਾ ਸੀ ਕਿ ਕੋਈ ਥਾਂ ਹੀ ਨਹੀਂ ਸੀ । ਮਹਾਰਾਜਾ ਸਾਹਿਬ ਆਪ ਅਕਸਰ ਇਲਾਕੇ ਦਾ ਦੌਰਾ ਕਰਦੇ, ਸਿਰ-ਕੱਢ ਲੋਕਾਂ ਨੂੰ ਮਿਲਦੇ ਅਤੇ ਗਰੀਬਾਂ ਤੋਂ ਉਹਨਾਂ ਦਾ ਦੁਖ-ਦਰਦ ਪੁਛਦੇ । ਹਾਕਮਾਂ ਦੇ ਵਰਤਾਉ ਸਬੰਧੀ ਗੱਲਾਂ ਪੁਛਦੇ ਅਤੇ ਜੇ ਕਿਸੇ ਅਫਸਰ ਵਿਰੁੱਧ ਪਰਜਾ ਦੀ ਸ਼ਕੈਤ ਠੀਕ ਅਤੇ ਸੱਚੀ ਸਾਬਤ ਹੁੰਦੀ ਤਾਂ ਉਸ ਨੂੰ ਯੋਗ ਡੰਨ ਦੇਂਦੇ । ਰੋਜ਼ਨਾਮਚਾ ਰਣਜੀਤ ਸਿੰਘ, ਅਰਥਾਤ—ਉਮਦੁਤੁ ਤਵਾਰੀਖ਼ ਵਿੱਚ ਥਾਂ ਥਾਂ ਅਜੇਹੀਆਂ ਘਟਨਾਵਾਂ ਦਰਜ ਹਨ ਜਿਨ੍ਹਾਂ ਵਿੱਚ ਪਰਜਾ ਨੂੰ ਤੰਗ ਕਰਨ ਵਾਲੇ ਅਫਸਰਾਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ ਅਤੇ ਉਹਨਾਂ ਨੂੰ ਤਾੜਨਾ ਵੀ ਕੀਤੀ ਗਈ । ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਕਚਹਿਰੀਆਂ ਦਾ ਢੰਗ ਜਮਾਂ ਹੀ ਸਿੱਧਾ ਸਾਦਾ ਸੀ । ਦੀਵਾਨੀ ਮੁਕੱਦਮਿਆਂ ਦਾ ਫੈਸਲਾ ਪਿੰਡਾਂ ਦੀਆਂ ਪੰਚਾਇਤਾਂ ਕਰਦੀਆਂ ਸਨ । ਫੌਜਦਾਰੀ ਮੁਕੱਦਮਿਆਂ ਦੇ ਫੈਸਲੇ ਕਾਰਦਾਰ ਕਰਦੇ ਸਨ । ਚੋਰੀ ਦਾ ਪਤਾ ਕੱਢਣ ਲਈ ਖੋਜ ਦਾ ਢੰਗ ਆਮ ਸੀ । ਜੇ ਚੋਰ ਦੀ ਪੈੜ ਕਿਸੇ ਪਿੰਡ ਵਿੱਚ ਪੁੱਜ ਜਾਂਦੀ ਸੀ ਤਾਂ ਦੋਸ਼ੀ ਨੂੰ ਫੜਾਉਣ ਦਾ ਜ਼ੁੰਮਾਂ ਸਾਰੇ ਪਿੰਡ ਦੇ ਸਿਰ ਸੀ । ਅਜ ਕਲ ਵਾਂਗ ਅੱਡ ਅੱਡ ਜੁਰਮਾਂ ਲਈ ਅੱਡ ਅੱਡ ਡੰਡਾਵਲੀਆਂ ਨਹੀਂ ਸਨ ਅਤੇ ਨਾ ਹੀ ਦੋਸ਼ੀਆਂ ਨੂੰ ਕੈਦ ਕਰਨ ਲਈ ਬਾਕਾਇਦਾ ਜੇਲਖਾਨੇ ਸਨ । ਜੁਰਮਾਨੇ (ਚੱਟੀ) ਦੀ ਸਜ਼ਾ ਆਮ ਸੀ । ਅਕਸਰ ਵਾਰੀਂ ਕੋਰੜੇ ਲਗਾਣ, ਨੱਕ ਅਤੇ ਕੰਨ ਵੱਢ

---

*ਰਣਜੀਤ ਸਿੰਘ ਦੇ ਸਮੇਂ ਦਾ ਰਿਕਾਰਡ ਵੇਖਣ ਤੋਂ ਮਲੂਮ ਹੁੰਦਾ ਹੈ ਕਿ ਉਸ ਸਮੇਂ ਬਾਰਾਂ ਦਫਤਰ ਸਨ ਜਿਨ੍ਹਾਂ ਵਿੱਚੋਂ ਜ਼ਿਆਦਾ ਵਰਣਨ ਯੋਗ ਹੇਠ ਲਿਖੇ ਸਨ :– ਦਫਤਰ ਅਬਵਾਬ-ਉਲ–ਮਾਲ, ਦਫਤਰ ਸਾਇਰਾਤ, ਦਫਤਰ ਵਜ਼ੂਹਾਤ, ਦਫ਼ਤਰ ਨਜ਼ਰਾਨਾ, ਦਫਤਰ ਤਹਿਵੀਲਾਤ, ਦਫਤਰ ਜ਼ਖ਼ੀਰੇਜਾਤ, ਦਫਤਰ ਮਵਾਜਬਾਤ ਫੌਜ।

ਦੇਣ ਦੀ ਸਜ਼ਾ ਵੀ ਦਿੱਤੀ ਜਾਂਦੀ ਸੀ। ਭਾਰੀ ਜੁਰਮਾਂ ਦੀ ਸਜ਼ਾ ਵਜੋਂ ਹੱਥ ਆਦਿਕ ਵੀ ਵੱਢ ਦਿਤਾ ਜਾਂਦਾ ਸੀ। ਬਾਜ਼ ਵਾਰੀ ਲੋਹਾ ਤਾ ਕੇ ਦੋਸ਼ੀ ਦੇ ਮੱਥੇ ਤੇ ਦਾਗ਼ ਦਿੱਤਾ ਜਾਂਦਾ, ਦੋਸ਼ੀ ਦੇ ਮੁੜ ਮੁੜ ਨਾਹ ਕਰਨ ਤੇ ਉਸ ਨੂੰ ਆਪਣੀ ਨਿਰਦੋਸ਼ਤਾ ਸਾਬਤ ਕਰਨ ਲਈ ਅਵਸਰ ਦਿੱਤਾ ਜਾਂਦਾ ਕਿ ਉਹ ਸੜਦੇ ਤੇਲ ਦੀ ਕੜਾਹੀ ਵਿੱਚ ਹੱਥ ਡੋਬੇ ਜਾਂ ਭੱਖਦੇ ਕੋਲਿਆਂ ਉੱਤੇ ਤੁਰੇ.....ਆਦਿਕ। ਪਰ ਇਸ ਗਲ ਦਾ ਕਿਤੇ ਵੀ ਜ਼ਿਕਰ ਨਹੀਂ ਕਿ ਮਹਾਰਾਜਾ ਨੇ ਕਿਸੇ ਨੂੰ ਫਾਂਸੀ ਦੀ ਸਜ਼ਾ ਦਿੱਤੀ ਹੋਵੇ। ਇਸ ਦੇ ਉਲਟ ਇਕ ਦੋ ਵਾਰ ਅਜੇਹਾ ਜ਼ਰੂਰ ਹੋਇਆ ਕਿ ਮਹਾਰਾਜਾ ਨੇ ਆਪਣੇ ਗਵਰਨਰਾਂ ਨੂੰ ਇਕ ਦੋ ਦੋਸ਼ੀਆਂ ਨੂੰ ਫਾਂਸੀ ਦਾ ਡੰਨ ਦੇਣ ਤੇ ਬੁਰਾ ਭਲਾ ਕਿਹਾ।*

ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਬਾਹਲਾ ਧਿਆਨ ਫੌਜ ਦੇ ਮਹਿਕਮੇ ਵੱਲ ਦਿੱਤਾ। ਫੌਜਾਂ ਦੀ ਯੋਗਤਾ ਵਧਾਣ ਵਿੱਚ ਕੋਈ ਕਸਰ ਬਾਕੀ ਨਾ ਛੱਡੀ। ਰੁਪਿਆ ਪੈਸਾ ਵੀ ਬੇਬਹਾ ਖਰਚ ਕੀਤਾ। ਮਹਾਰਾਜਾ ਦੀ ਆਮਦਨੀ ਅਤੇ ਖਰਚ ਦੇ ਕਾਗਜ਼ ਵੇਖਣ ਤੋਂ ਪਤਾ ਚਲਦਾ ਹੈ ਕਿ ਕੁਲ ਆਮਦਨੀ ਦਾ ੩੯ ਪ੍ਰਤੀ ਸੈਂਕੜਾ ਭਾਗ ਫੌਜ ਦੇ ਸੀਗੇ ਤੇ ਖਰਚ ਹੁੰਦਾ ਸੀ। ਜੇ ਗਹੁ ਨਾਲ ਵੇਖਿਆ ਜਾਵੇ ਤਾਂ ਸਮੇਂ ਦੇ ਸਮਾਚਾਰ ਅਨੁਸਾਰ ਇੰਵ ਕੀਤਾ ਜਾਣਾ ਜ਼ਰੂਰੀ ਵੀ ਪ੍ਰਤੀਤ ਹੁੰਦਾ ਹੈ। ਇਸ ਤੋਂ ਬਿਨਾਂ ਹੋਰ ਕੋਈ ਉਪਾਉ ਵੀ ਨਹੀਂ ਸੀ। ਯੂਰਪੀਨ ਕੌਮਾਂ ਦੇ ਆਉਣ ਤੋਂ ਪਹਿਲਾਂ ਸਾਡੇ ਦੇਸ਼ ਵਿੱਚ ਫੌਜ ਦਾ ਵੱਡਾ ਅਤੇ ਜ਼ਰੂਰੀ ਅੰਗ ਰਸਾਲਾ ਹੀ ਸਮਝਿਆ ਜਾਂਦਾ ਸੀ। ਪੈਦਲ ਫੌਜ ਕਿਲਿਆਂ ਦੀ ਰਾਖੀ ਲਈ ਅਤੇ ਸ਼ਹਿਰਾਂ ਵਿੱਚ ਅਮਨ ਕਾਇਮ ਰੱਖਣ ਦੇ ਕੰਮ ਵਿੱਚ ਲਿਆਂਦੀ ਜਾਂਦੀ ਸੀ, ਤੋਪ ਖਾਨਾ ਵੀ ਬਹੁਤ ਘੱਟ ਸੀ, ਨਾ ਤੋਪਾਂ ਬਣਾਉਣ ਦੀ ਬਾਹਲੀ ਜਾਚ ਸੀ ਅਤੇ ਨਾ ਹੀ ਛੇਤੀ ਛੇਤੀ ਤੋਪਾਂ ਚਲਾਉਣ ਦੇ ਕੰਮ ਤੋਂ ਸਿਪਾਹੀ ਭਲੀ ਪਰਕਾਰ ਜਾਣੂ ਸਨ। ਪਰੰਤੂ ਪੱਛਮੀ ਲੋਕ ਤੋਪਾਂ ਚਲਾਉਣ ਦੇ ਕੰਮ ਅਤੇ ਕਵੈਦ ਸਿਖੀ ਪੈਦਲ ਫੌਜ ਦੇ ਤਿਆਰ ਕਰਨ ਵਿੱਚ ਅੱਗੇ ਨਿਕਲ ਗਏ ਸਨ। ਇਹੋ ਕਾਰਨ ਸੀ ਕਿ ਉਨ੍ਹਾਂ ਨੂੰ ਸਦਾ ਹਿੰਦੁਸਤਾਨੀ ਫੌਜਾਂ ਤੇ, ਭਾਵੇਂ ਉਹ ਫੌਜਾਂ ਮਰਹੱਟਿਆਂ ਦੀਆਂ ਸਨ ਤੇ ਭਾਵੇਂ ਹੈਦਰ ਅਲੀ ਦੀਆਂ, ਜਿੱਤ ਪ੍ਰਾਪਤ ਹੋਈ। ਹਿੰਦੁਸਤਾਨੀ ਬਾਦਸ਼ਾਹ ਇਸ ਭੇਦ ਨੂੰ

*ਵਧੇਰੇ ਵਿਸਥਾਰ ਲਈ ਵੇਖੋ ਲੇਖਕ ਦੀ ਕ੍ਰਿਤ ਪੁਸਤਕ ਮਹਾਰਾਜਾ ਰਣਜੀਤ ਸਿੰਘ, ਪੰਨਾ ੨੯੮।

ਸਮਝ ਚੁੱਕੇ ਸਨ ਅਤੇ ਉਨ੍ਹਾਂ ਨੇ ਵੀ ਆਪਣੀਆਂ ਫੌਜਾਂ ਨੂੰ ਯੂਰਪੀਅਨ ਢੰਗ ਤੇ ਢਾਲਣਾ ਅਰੰਭ ਕਰ ਦਿੱਤਾ ਸੀ, ਪਰ ਪੰਜਾਬ ਵਿਚ ਇਹ ਅਮਲ ਅਜੇ ਚਾਲੂ ਨਹੀਂ ਹੋਇਆ ਸੀ। ਰਣਜੀਤ ਸਿੰਘ ਨੇ ਇਸ ਲੋੜ ਨੂੰ ਸ਼ੀਘਰ ਹੀ ਤਾੜ ਲਿਆ ਅਤੇ ਉਸ ਨੇ ਫੈਸਲਾ ਕਰ ਲਿਆ ਕਿ ਉਹ ਆਪਣੀ ਫੌਜ ਨੂੰ ਯੂਰਪੀਅਨ ਢੰਗ ਤੇ ਤਿਆਰ ਕਰੇਗਾ। ਏਸ ਤਜਵੀਜ਼ ਉੱਤੇ ਛੇਤੀ ਵਰਤੋਂ ਕਰਨ ਦਾ ਖਾਸ ਕਾਰਨ ਇਹ ਵੀ ਸੀ ਕਿ ਸੰਨ ੧੮੦੯ ਈਃ ਵਿੱਚ ਮਹਾਰਾਜਾ ਦੇ ਐਨ ਗਵਾਂਢ ਵਿੱਚ ਅਰਥਾਤ–ਸਤਲੁਜ ਦਰਿਆ ਦੇ ਪਾਰ ਤਕ ਅੰਗ੍ਰੇਜ਼ ਆਣ ਪੁੱਜੇ ਸਨ। ਇਸ ਲਈ ਦੂਰ-ਦਰਸ਼ੀ ਰਣਜੀਤ ਸਿੰਘ ਨੇ ਠੀਕ ਤੌਰ ਤੇ ਇਹ ਸੋਚ ਲਿਆ ਕਿ ਜੇ ਉਹਨੂੰ ਕਿਸੇ ਵੇਲੇ ਇਨ੍ਹਾਂ ਯੂਰਪੀਅਨ ਗਵਾਂਢੀਆਂ ਨਾਲ ਟੱਕਰ ਲਾਉਣੀ ਪਈ ਤਾਂ ਸਫਲਤਾ ਨਾਲ ਉਨ੍ਹਾਂ ਦਾ ਮੁਕਾਬਲਾ ਕਰਨ ਲਈ ਉਸ ਨੂੰ ਕਵੈਦ ਸਿੱਖੀ ਫੌਜ ਰੱਖਣੀ ਚਾਹੀਦੀ ਹੈ। ਉਹਨੂੰ ਇਹ ਪੱਕਾ ਵਿਸ਼ਵਾਸ ਸੀ ਕਿ ਕਵੈਦ ਸਿੱਖਣ ਨਾਲ ਉਸ ਦੀ ਫੌਜ ਹਰ ਪਰਕਾਰ ਫਾਇਦੇ ਵਿੱਚ ਰਹੂਗੀ। ਖ਼ਾਲਸਾ ਸਪਾਹੀ ਦਲੇਰ, ਲੜਾਕਾ ਅਤੇ ਬਹਾਦਰ ਤਾਂ ਪਹਿਲਾਂ ਹੀ ਸੀ, ਕਵੈਦ ਸਿਖਣ ਨਾਲ ਉਹ ਅਜਿੱਤ ਹੋ ਜਾਵੇਗਾ, ਅਰਥਾਤ-ਸੋਨੇ ਤੇ ਸੁਹਾਗੇ ਦਾ ਕੰਮ ਹੋਵੇਗਾ। ਸੱਚ ਮੁੱਚ ਹੋਇਆ ਵੀ ਐਦਾਂ ਹੀ। ਮਹਾਰਾਜਾ ਦੀ ਮ੍ਰਿਤੂ ਦੇ ਛੇ ਸਾਲ ਪਿਛੋਂ ਹੀ ਸਿੱਖਾਂ ਅਤੇ ਅੰਗ੍ਰੇਜ਼ਾਂ ਵਿੱਚਕਾਰ ਜੰਗ ਛਿੜ ਪਈ ਅਤੇ ਕਵੈਦ ਸਿੱਖੀਆਂ ਖ਼ਾਲਸਾ ਫੌਜਾਂ ਨੇ ਉਹ ਬਹਾਦਰੀ ਅਤੇ ਹੁਨਰ ਦੇ ਜੌਹਰ ਵਿਖਾਏ ਕਿ ਅੰਗ੍ਰੇਜ਼ ਵੀ ਦੰਗ ਰਹਿ ਗਏ। ਭਾਵੇਂ ਅੰਤ ਜਿੱਤ ਅੰਗ੍ਰੇਜ਼ਾਂ ਦੀ ਹੀ ਹੋਈ ਪਰ ਇਹ ਇਸ ਕਰਕੇ ਨਹੀਂ ਕਿ ਖ਼ਾਲਸਾ ਫੌਜ ਕਿਸੇ ਪਰਕਾਰ ਬਹਾਦਰੀ ਜਾਂ ਜੰਗ ਦੇ ਹੁਨਰ ਵਿੱਚ ਇਨ੍ਹਾਂ ਤੋਂ ਘਟ ਸੀ ਜਾਂ ਉਨ੍ਹਾਂ ਪਾਸ ਲੜਾਈ ਦੇ ਸਮਾਨ ਦੀ ਟੋਟ ਸੀ ਜਾਂ ਉਨ੍ਹਾਂ ਦੇ ਜੰਗੀ ਹੱਥਿਆਰ ਅੰਗ੍ਰੇਜ਼ਾਂ ਦੇ ਹੱਥਿਆਰਾਂ ਨਾਲੋਂ ਮਾੜੇ ਸਨ, ਬਲਕਿ ਇਸਦਾ ਕਾਰਨ ਇਹ ਸੀ ਕਿ ਖ਼ਾਲਸਾ ਫੌਜ ਦੀ ਵਾਗ ਡੋਰ ਲਾਲ ਸਿੰਘ ਅਤੇ ਤੇਜਾ ਸਿੰਘ ਜਹੇ ਨਾ-ਅਹਿਲ ਅਤੇ ਵਿਸ਼ਵਾਸ-ਘਾਤਕ ਅਫਸਰਾਂ ਦੇ ਹੱਥ ਵਿੱਚ ਸੀ। ਨਾ ਤਾਂ ਉਨ੍ਹਾਂ ਉਮਰ ਭਰ ਕਦੀ ਆਪਣਿਆਂ ਮੋਢਿਆਂ ਤੇ ਬੰਦੂਕ ਰੱਖੀ ਸੀ ਅਤੇ ਨਾ ਹੀ ਉਨ੍ਹਾਂ ਦੇ ਦਿਲ ਵਿੱਚ ਖ਼ਾਲਸਾ ਪੰਥ ਲਈ ਕੋਈ ਪਿਆਰ ਸੀ। ਜੇ ਅਸੀਂ ਦੁਨੀਆਂ ਦੇ ਇਤਿਹਾਸ ਦੇ ਪੰਨੇ ਪਰਤਦੇ ਜਾਈਏ ਤਾਂ ਗੱਦਾਰੀ ਦੀਆਂ ਅਜੇਹੀਆਂ ਮਿਸਾਲਾਂ ਘਟ

ਮਿਲਣਗੀਆਂ ਜੇਹੋ ਜਹੀ ਕਿ ਲਾਲ ਸਿੰਘ ਅਤੇ ਤੇਜਾ ਸਿੰਘ ਨੇ ਸਿੱਖ ਫ਼ੌਜ ਨਾਲ ਕੀਤੀ ਸੀ।

ਆਪਣੇ ਇਰਾਦੇ ਨੂੰ ਸਿਰੇ ਚੜ੍ਹਾਨ ਵਿੱਚ ਮਹਾਰਾਜਾ ਨੂੰ ਅਰੰਭ ਵਿੱਚ ਜ਼ਰੂਰ ਕੁਝ ਮੁਸ਼ਕਲਾਂ ਅਤੇ ਔਕੜਾਂ ਪੇਸ਼ ਆਈਆਂ। ਨਾ ਤਾਂ ਕੋਈ ਅੰਗ੍ਰੇਜ਼ੀ ਕਵੈਦ ਤੇ ਲੜਾਈ ਦਾ ਹੁਨਰ ਸਿਖਲਾਣ ਵਾਲੇ ਸਿਪਾਹੀ ਪੰਜਾਬ ਵਿੱਚ ਸਨ ਅਤੇ ਨਾ ਹੀ ਖ਼ਾਲਸਾ ਮੋਢਿਆਂ ਤੇ ਬੰਦੂਕ ਰੱਖ ਅਤੇ ਪਾਲਾਂ ਵਿੱਚ ਖੜੇ ਹੋ ਕਵੈਦ ਸਿੱਖਣ ਨੂੰ ਪਸੰਦ ਕਰਦਾ ਸੀ। ਉਹ ਘੋੜੇ ਤੇ ਸਵਾਰ ਹੋ ਖੁਲ੍ਹੇ ਮੈਦਾਨ ਵਿੱਚ ਲੜਨ ਦਾ ਆਦੀ ਸੀ, ਪਰੰਤੂ ਰਣਜੀਤ ਸਿੰਘ ਵੀ ਆਪਣੇ ਇਰਾਦੇ ਦਾ ਪੱਕਾ ਸੀ। ਉਹਨੇ ਅੰਗ੍ਰੇਜ਼ਾਂ ਦੀਆਂ ਫੌਜਾਂ ਤੋਂ ਛੁਟੀਆਂ ਆਏ, ਵੱਖ ਕੀਤੇ ਸਿਪਾਹੀ, ਨੈਕਾਂ ਜਾਂ ਜਮਾਦਾਰਾਂ ਨੂੰ ਤਨਖਾਹ ਦਾ ਲੋਭ ਦੇ ਕੇ ਆਪਣੇ ਪਾਸ ਨੌਕਰ ਰੱਖ ਲਿਆ ਅਤੇ ਉਨ੍ਹਾਂ ਤੋਂ ਆਪਣੀ ਫੌਜ ਨੂੰ ਕਵੈਦ ਸਿਖਾਣੀ ਅਰੰਭ ਕਰ ਦਿੱਤੀ। ਇਸ ਪਰਕਾਰ ਪੂਰਬ ਦੇਸ਼ ਦੇ ਵਾਸੀ ਨੌਜਵਾਨ, ਪਠਾਨ ਅਤੇ ਗੋਰਖੇ ਇਨ੍ਹਾਂ ਨਵੀਆਂ ਪਲਟਨਾਂ ਵਿੱਚ ਭਰਤੀ ਕਰ ਲਏ ਕਿਉਂ ਜੋ ਸਿੱਖ ਨੌਜਵਾਨ ਪੈਦਲ ਪਲਟਨਾਂ ਵਿੱਚ ਭਰਤੀ ਹੋਣ ਲਈ ਤਿਆਰ ਨਹੀਂ ਸਨ। ਪਰ ਆਪਣੇ ਸਿੱਖ ਗੱਭਰੂਆਂ ਦੀ ਰੁਚੀ ਇਸ ਪਾਸੇ ਫੇਰਨ ਦੀ ਨੀਯਤ ਨਾਲ ਮਹਾਰਾਜਾ ਆਪ ਨਵੇਂ ਰੰਗਰੂਟਾਂ ਦੀ ਕਵੈਦ ਵੇਖਦਾ ਅਤੇ ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਇਨਾਮ ਤੇ ਬਖਸ਼ੀਸ ਦਿਆ ਕਰਦਾ। ਉਨ੍ਹਾਂ ਨੂੰ ਨਵੀਆਂ ਨਵੀਆਂ ਵਰਦੀਆਂ ਵੀ ਬਖਸ਼ਦਾ। ਚੁਨਾਂਚਿ ਇਵੇਂ ਹੀ ਹੋਇਆ। ਹੌਲੀ ਹੌਲੀ ਖ਼ਾਲਸਾ ਨੌਜਵਾਨ ਵੀ ਆਪਣੇ ਪੁਰਾਣੇ ਖਿਆਲਾਂ ਨੂੰ ਛੱਡ ਕਵੈਦ-ਸਿੱਖਣ ਵਾਲੀ ਫੌਜ ਵਿੱਚ ਭਰਤੀ ਹੋਣ ਲੱਗ ਪਏ। ਜਿਉਂ ਜਿਉਂ ਇਹ ਨੌਕਰੀ ਆਮ ਲੋਕਾਂ ਨੂੰ ਚੰਗੀ ਲੱਗਣ ਲੱਗ ਪਈ ਅਤੇ ਇਸ ਦੀ ਸਿਖਲਾਈ ਲਈ ਯੋਗ ਅਫਸਰ ਵੀ ਮਿਲਣ ਲੱਗ ਪਏ ਤਾਂ ਮਹਾਰਾਜਾ ਨੇ ਫਰਾਂਸੀਸੀ ਅਫਸਰਾਂ ਨੂੰ ਵੱਡੀਆਂ ਵੱਡੀਆਂ ਤਨਖਾਹਾਂ ਦੇ ਕੇ ਆਪਣੇ ਪਾਸ ਨੌਕਰ ਰੱਖ ਲਿਆ।*

ਚੁਨਾਂਚਿ ਮਹਾਰਾਜਾ ਦੀ ਹਕੂਮਤ ਦੇ ਅੰਤਮ ਸਾਲ ਵਿੱਚ ਕਵੈਦ ਸਿੱਖੀ ਪੈਦਲ ਫੌਜ ਦੀ ਗਿਣਤੀ ਸਤਾਈ ਹਜ਼ਾਰ ਤੀਕ ਪੁੱਜ ਗਈ ਸੀ। ਇਹ ਫੌਜ ਇੱਕੀ ਪਲਟਨਾਂ ਵਿੱਚ ਵੰਡੀ ਹੋਈ ਸੀ ਅਤੇ ਇਹਦੀ ਮਾਸਿਕ ਤਨਖਾਹ ਦਾ ਕੁੱਲ

*ਮਹਾਰਾਜਾ ਦੇ ਯੂਰਪੀਅਨ ਫੌਜੀ ਅਫਸਰਾਂ ਦੇ ਨਾਉਆਂ ਅਤੇ ਤਨਖਾਹਾਂ ਲਈ ਵੱਖਰੀ ਲਿਸਟ ਦਿੱਤੀ ਗਈ ਹ।

ਖਰਚ ਦੋ ਲੱਖ ਸਤਾਈ ਹਜ਼ਾਰ ਰੁਪਏ ਦੇ ਨੇੜੇ ਸੀ।

ਪਿਆਦਾ ਫੌਜ ਵਾਂਙੂ ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਤੋਪਖਾਨੇ ਨੂੰ ਵੀ ਖਾਸੀ ਤਰੱਕੀ ਦਿੱਤੀ ਸੀ ਅਤੇ ਭਾਰੀ ਰਕਮਾਂ ਖਰਚ ਕੇ ਵੱਖੋ ਵੱਖ ਥਾਵਾਂ ਉਤੇ ਤੋਪਾਂ ਢਾਲਣ ਦੇ ਕਾਰਖਾਨੇ ਕੈਮ ਕੀਤੇ ਅਤੇ ਤੋਪਾਂ ਬਣਾਉਣ ਦੇ ਕੰਮ ਵਿੱਚ ਛੇਤੀ ਹੀ ਨਿਪੁਨਤਾ ਪ੍ਰਾਪਤ ਕਰ ਲਈ। ਮਹਾਰਾਜਾ ਰਣਜੀਤ ਸਿੰਘ ਦੇ ਕਾਰਖਾਨਿਆਂ ਵਿੱਚ ਬਣੀਆਂ ਕਈ ਇਕ ਤੋਪਾਂ ਤਾਂ ਇੰਨ ਬਿੰਨ ਯੂਰਪੀਅਨ ਘਾੜਤ ਦੀਆਂ ਤੋਪਾਂ ਦੇ ਨਮੂਨੇ ਉੱਤੇ ਸਨ ਅਤੇ ਉਨ੍ਹਾਂ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਸਨ। ਇਕ ਮੌਕੇ ਤੇ ਜਦ ਇਨ੍ਹਾਂ ਤੋਪਾਂ ਨੂੰ ਵਲੈਤੀ ਬਣੀਆਂ ਤੋਪਾਂ ਵਿੱਚ ਮਿਲਾਕੇ ਰੱਖ ਦਿੱਤਾ ਗਿਆ ਤਾਂ ਅੰਗ੍ਰੇਜ਼ੀ ਫੌਜਾਂ ਦੇ ਕਮਾਂਡਰ-ਇਨ-ਚੀਫ਼ (ਸਭ ਤੋਂ ਵੱਡਾ ਜ਼ਰਨੈਲ) ਸਰ ਹੈਨਰੀ ਫੇਨ ਲਈ ਇਨ੍ਹਾਂ ਨੂੰ ਪਛਾਣਨਾ ਔਖਾ ਹੋ ਗਿਆ। ਤੋਪਾਂ ਦੇ ਕਾਰਖਾਨੇ ਦੀ ਅਸਚਰਜ ਉੱਨਤੀ ਵਿੱਚ ਸਰਦਾਰ ਲਹਿਣਾ ਸਿੰਘ ਮਜੀਠੀਆ ਦਾ ਬਹੁਤ ਹੱਥ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਆਪਣੀਆਂ ਤੋਪਾਂ ਦੇ ਨਾਉਂ ਸੋਹਣੇ ਸੋਹਣੇ ਰੱਖੇ ਸਨ। ਜਿਵੇਂ ਜੰਗ-ਬਿਜਲੀ, ਜ਼ਫ਼ਰ-ਜੰਗ, ਨਿਸ਼ਤਰ-ਜੰਗ, ਸ਼ੇਰ-ਦਹਾਨ, ਸੂਰਜ-ਮੁਖੀ, ਆਦਿਕ। ਹਰ ਤੋਪ ਦਾ ਨਾਉਂ ਅਤੇ ਬਣਾਉਣ ਦਾ ਸੰਮਤ ਉਸ ਉਤੇ ਖੋਦਿਆ ਹੁੰਦਾ ਸੀ। ਮਹਾਰਾਜਾ ਦੇ ਤੋਪਖਾਨੇ ਵਿੱਚ ਉਸ ਦੀ ਮ੍ਰਿਤੂ ਸਮੇਂ ਛੋਟੀਆਂ ਅਤੇ ਵੱਡੀਆਂ ਤੋਪਾਂ ਦੀ ਗਿਣਤੀ ਚਾਰ ਸੌ ਦੇ ਨੇੜੇ ਸੀ। ਤੋਪਖਾਨੇ ਦੇ ਨੌਕਰਾਂ ਦੀ ਮਾਸਕ ਤਨਖਾਹ ਪੈਂਤੀ ਹਜ਼ਾਰ ਦੇ ਲਗ ਪਗ ਸੀ।

ਉਪਰੋਕਤ ਲਿਖੀ ਫੌਜ ਨੂੰ ਮਹਾਰਾਜਾ ਰਣਜੀਤ ਸਿੰਘ ਦੇ ਸਰਕਾਰੀ ਕਾਗਜ਼ਾਂ ਵਿੱਚ, "ਫੌਜ ਆਇਨੀ" ਲਿਖਿਆ ਹੈ। ਇਸ ਦੇ ਪ੍ਰਬੰਧ ਲਈ ਮਹਿਕਮਾ ਵੀ ਵੱਖਰਾ ਸੀ ਅਤੇ ਇਸ ਦੇ ਕੈਂਪ ਵੀ ਦੂਜੀਆਂ ਫੌਜਾਂ ਨਾਲੋਂ ਅੱਡ ਹੁੰਦੇ ਸਨ।

ਪੈਦਲ ਫੌਜ ਅਤੇ ਤੋਪਖਾਨੇ ਤੋਂ ਵੱਖ ਮਹਾਰਾਜਾ ਰਣਜੀਤ ਸਿੰਘ ਪਾਸ ਨਵੇਂ ਪਰਕਾਰ ਦੀ ਰਸਾਲਾ ਫੌਜ ਅਤੇ ਪੁਰਾਣੀ ਘੋੜ-ਸਵਾਰ ਫੌਜ ਵੀ ਸੀ। ਇਹ ਪੁਰਾਣੀ ਘੋੜ-ਸਵਾਰ ਫੌਜ ਉਨ੍ਹਾਂ ਸਰਦਾਰਾਂ ਅਤੇ ਜ਼ਿਮੀਦਾਰਾਂ ਦੀ ਨੌਕਰੀ ਵਿੱਚ ਸੀ ਜਿਨ੍ਹਾਂ ਨੂੰ ਭਿੰਨ ਭਿੰਨ ਮੌਕਿਆਂ ਤੇ ਮਹਾਰਾਜਾ ਨੇ ਜਿੱਤਿਆ ਸੀ, ਅਤੇ

ਉਹਨਾਂ ਦੀ ਫੌਜ ਨੂੰ ਆਪਣੀ ਫੌਜ ਵਿੱਚ ਸ਼ਾਮਲ ਕਰ ਲਿਆ ਸੀ। ਮਹਾਰਾਜਾ ਦੀ ਮ੍ਰਿਤੂ ਤੋਂ ਇਕ ਸਾਲ ਪਹਿਲਾਂ ਏਸ ਫੌਜ ਦੀ ਗਿਣਤੀ ਗਿਆਰਾਂ ਹਜ਼ਾਰ ਸਵਾਰ ਦੇ ਲਾਗੇ ਸੀ, ਜਿਸਦੀ ਵਰ੍ਹੇ ਦੀ ਤਨਖਾਹ ਬੱਤੀ ਲੱਖ ਰੁਪਏ ਦੇ ਲਗ ਪਗ ਸੀ। ਇਨ੍ਹਾਂ ਦੇ ਯੂਨਿਟ ਲਈ ਮਹਾਰਾਜਾ ਦੇ ਸਰਕਾਰੀ ਕਾਗਜ਼ਾਂ ਵਿੱਚ ਡੇਰਾ ਸ਼ਬਦ ਵਰਤਿਆ ਗਿਆ ਹੈ।

ਸਿੱਖ ਸਰਦਾਰਾਂ ਦੀ ਸ਼ਾਨ ਕੈਮ ਰੱਖਣ ਲਈ ਮਹਾਰਾਜਾ ਰਣਜੀਤ ਸਿੰਘ ਉਨ੍ਹਾਂ ਨੂੰ ਜਾਗੀਰਾਂ ਬਖਸ਼ਿਆ ਕਰਦਾ ਸੀ। ਇਨ੍ਹਾਂ ਜਾਗੀਰਾਂ ਦੇ ਬਦਲੇ ਉਨ੍ਹਾਂ ਲਈ ਲਾਜ਼ਮੀ ਸੀ ਕਿ ਓਹ ਮਹਾਰਾਜਾ ਦੀ ਫੌਜੀ ਸੇਵਾ ਕਰਨ। ਸੋ ਹਰ ਇਕ ਜਾਗੀਰਦਾਰ ਨੂੰ ਆਪਣੀ ਹੈਸੀਅਤ ਅਨੁਸਾਰ ਸਵਾਰਾਂ ਦੀ ਇਕ ਬੰਨ੍ਹੀ ਗਿਣਤੀ ਆਪਣੀ ਨੌਕਰੀ ਵਿੱਚ ਰੱਖਣੀ ਪੈਂਦੀ ਸੀ ਤਾਂ ਜੋ ਉਹ ਜੰਗ ਵੇਲੇ ਇਹਨਾਂ ਸਵਾਰਾਂ ਨੂੰ ਫੌਜੀ ਸੇਵਾ ਕਰਨ ਲਈ ਭੇਜ ਸਕਣ। ਏਸ ਫੌਜ ਦੇ ਹੱਥਿਆਰਾਂ, ਵਰਦੀ ਅਤੇ ਸਵਾਰੀ ਦਾ ਪ੍ਰਬੰਧ ਜਾਗੀਰਦਾਰ ਦੇ ਜ਼ਿਮੇਂ ਹੁੰਦਾ ਸੀ। ਮਹਾਰਾਜਾ ਦੇ ਕਾਗਜ਼ਾਂ ਤੋਂ ਇਸ ਫੌਜ ਦੀ ਠੀਕ ਗਿਣਤੀ ਦਾ ਪਤਾ ਨਹੀਂ ਲਗਦਾ, ਪਰੰਤੂ ਅਨੁਮਾਨ ਇਹ ਲਾਇਆ ਜਾਂਦਾ ਹੈ ਕਿ ਇਹ ਦੀ ਗਿਣਤੀ ਪੰਜ ਛੀ ਹਜ਼ਾਰ ਤੋਂ ਘਟ ਨਹੀਂ ਸੀ ਕਿਉਂਕਿ ਏਸ ਦੇ ਖਰਚ ਲਈ ਪੱਚੀ ਲੱਖ ਰੁਪਏ ਸਾਲਾਨਾ ਤੋਂ ਵੱਧ ਮਾਲੀਅਤ ਦੀਆਂ ਜਗੀਰਾਂ ਵੱਖ ਕੀਤੀਆਂ ਹੋਈਆਂ ਸਨ।

ਜਾਗੀਰਦਾਰੀ ਫੌਜ

ਅਗਲੇ ਪੰਨੇ ਤੇ ਦਿੱਤੇ ਨਕਸ਼ੇ ਤੇ ਸਰਸਰੀ ਨਜ਼ਰ ਮਾਰਨ ਨਾਲ ਮਹਾਰਾਜਾ ਰਣਜੀਤ ਸਿੰਘ ਦੀ ਫੌਜੀ ਤਾਕਤ ਅਤੇ ਉਸਦੇ ਖਰਚਾਂ ਦਾ ਪੂਰਾ ਪੂਰਾ ਅਨੁਮਾਨ ਲਾਇਆ ਜਾ ਸਕਦਾ ਹੈ।

## ਨਕਸ਼ਾ ਫ਼ੌਜ ਮਹਾਰਾਜਾ ਰਣਜੀਤ ਸਿੰਘ, ੧੮੩੮–੩੯ ਈ:

| | ਗਿਣਤੀ | | ਵਾਰਸਕ ਤਨਖਾਹ | |
|---|---|---|---|---|
| (ੳ) ਕਵੈਦ ਸਿੱਖੀ ਫੌਜ (ਆਈਨੀ) | | | | |
| (੧) ਪੈਦਲ | ੨੮,੬੦੦ | ਨਫਰੀ | ੨੭,੫੦,੦੦੦ | ਰੁਪਏ |
| (੨) ਰਸਾਲਾ | ੪,੬੦੦ | ,, | ੧੨,੩੦,੦੦੦ | ,, |
| (੩) ਤੋਪਖਾਨਾ | ੪,੮੦੦ | ,, | ੪,੦੦,੦੦੦ | ,, |
| (ਅ) ਸਵਾਰੀ ਫੌਜ | | | | |
| (੧) ਡੇਰਾ ਸਰਦਾਰਾਂ ਅਧੀਨ | ੯,੬੦੦ | ,, | ੨੫,੨੦,੦੦੦ | ,, |
| (੨) ਘੋੜ-ਚੜ੍ਹਾ ਖਾਸ | ੧,੨੦੦ | ,, | ੬,੩੬,੦੦੦ | ,, |
| (੩) ਜਾਗੀਰਦਾਰਾਂ ਦੇ ਡੇਰੇ | ੩,੪੦੦ | ,, | ੧੬,੦੦,੦੦੦ | ,, |
| (ੲ) ਕਿਲਿਆਂ ਲਈ ਫੌਜ | ੧੦,੦੦੦ | ,, | ੬,੦੦,੦੦੦ | ,, |
| ਜੋੜ | ੬੨,੨੦੦ | ,, | ੯੭,੩੬,੦੦੦ | ,, |
| (ਸ) ਅੰਗ੍ਰੇਜ਼ ਅਤੇ ਫਰਾਂਸੀਸੀ ਅਫਸਰਾਂ ਦੀ ਤਨਖਾਹ ਜਿਹੜੀ ਕਾਗਜ਼ਾਂ ਵਿੱਚ ਵੱਖ ਦਰਜ ਹੈ। | | | ੨,੦੦,੦੦੦ | ,, |
| (ਹ) ਵਰਦੀ, ਬਾਰਬਰਦਾਰੀ, ਮੈਗਜ਼ੀਨ ਆਦਿਕ ਦਾ ਖਰਚ | | | ੮,੦੦,੦੦੦ | ,, |
| ਕੁੱਲ ਜੋੜ | | | ੧,੦੭,੩੬,੦੦੦ | ,, |

## ਨਕਸ਼ਾ ਖਰਚ ਸਾਲਾਨਾ ਸਰਕਾਰ ਖ਼ਾਲਸਾ

| | | | |
|---|---|---|---|
| (੧) | ਖਰਚ ਹਜ਼ੂਰੀ | ੪,੦੦,੦੦੦ | ਰੁਪਏ |
| (੨) | ਸਰਕਾਰਾਂ ਮਹਿਲ ਖਾਸ | ੪੧,੦੦੦ | ,, |
| (੩) | ਜ਼ਿਆਫ਼ਤ (ਖਾਤਰਦਾਰੀ) ਆਦਿ | ੧,੫੦,੦੦੦ | ,, |
| (੪) | ਧਰਮ-ਅਰਥ | ੧,੨੦,੦੦੦ | ,, |
| (੫) | ਰੋਜ਼ੀਨਾ ਦਾਰ | ੭,੬੦,੦੦੦ | ,, |
| (੬) | ਕਾਰਦਾਰਾਂ | ੨,੫੧,੩੦੦ | ,, |
| (੭) | ਜਾਗੀਰਾਂ ਅਹਿਲਕਾਰਾਂ | ੩,੯੬,੦੦੦ | ,, |
| (੮) | ਅਮਲਾ (ਨੌਕਰ-ਚਾਕਰ) | ੧,੨੫,੦੦੦ | ,, |
| (੯) | ਪਿੰਨਸ਼ਨ ਸ਼ਾਹਜ਼ਾਦਿਆਂ | ੧,੫੫,੦੦੦ | ,, |
| (੧੦) | ਇਨਾਮ ਤੇ ਖਿੱਲਤ | ੩,੨੦,੦੦੦ | ,, |
| (੧੧) | ਗੁਲਾਬ ਖਾਨਾ | ੨,੦੦੦ | ,, |
| (੧੨) | ਅਸਤਬਲ ਖਾਸ | ੫,੦੦,੦੦੦ | ,, |
| (੧੩) | ਜ਼ਖੀਰਾਜਾਤ ਆਦਿ | ੧,੫੦,੦੦੦ | ,, |
| | ਕੁੱਲ ਜੋੜ | ੩੩,੭੦,੩੦੦ | ,, |

ਨੋਟ—ਜੇ ਏਸ ਖਰਚ ਵਿੱਚ ਫੌਜ ਦਾ ਖਰਚ ਭੀ ਸ਼ਾਮਲ ਕਰ ਲਿਆ ਜਾਵੇ ਤਾਂ ਕੁੱਲ ਖਰਚ ੧,੪੧,੦੬,੩੦੦ ਰੁਪਏ ਹੁੰਦਾ ਹੈ ਅਤੇ ਖਰਚ ਦੀ ਏਸ ਰਕਮ ਨੂੰ ਜੇ ਆਮਦਨੀ ਵਿੱਚੋਂ ਘਟਾ ਦਿੱਤਾ ਜਾਵੇ ਤਾਂ ਪਤਾ ਲਗਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਸਾਲਾਨਾ ੧,੪੩,੯੬,੭੩੨ ਰੁਪਏ ਦੇ ਨੇੜੇ ਬੱਚਤ ਸੀ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਰਕਾਰੀ ਆਮਦਨੀ ਮਾਮਲਾ ਅਤੇ ਹੋਰਨਾਂ ਸਾਧਨਾ ਤੋਂ ਹੇਠ ਲਿਖੇ ਅਨੁਸਾਰ ਸੀ :—

| | | |
|---|---|---|
| (ੳ) ਮਾਲੀਅਤ (ਮਾਮਲਾ ਜ਼ਮੀਨ) | | |
| (੧) ਸੂਬਾ ਲਾਹੌਰ | ੧,੧੪,੯੪,੨੨੧ | ਰੁਪਏ |
| (੨) ਸੂਬਾ ਮੁਲਤਾਨ | ੨੭,੨੬,੩੦੦ | ,, |
| (੩) ਸੂਬਾ ਕਸ਼ਮੀਰ | ੨੧,੧੫,੫੯੦ | ,, |
| (੪) ਸੂਬਾ ਪਿਸ਼ਾਵਰ | ੧੨,੨੧,੬੩੦ | ,, |
| ਜੋੜ | ੧,੭੫,੫੭,੭੪੧ | ,, |
| (ਅ) ਨਜ਼ਰਾਨੇ | | |
| (੧) ਨਜ਼ਰਾਨੇ ਮੁਸ਼ੱਖਸੀ (ਤਸਖੀਸ਼ ਕੀਤੇ ਹੋਏ) | ੨,੮੧,੫੫੭ | ,, |
| (੨) ਨਜ਼ਰਾਨੇ ਗੈਰ-ਮੁਸ਼ੱਖਸ਼ੀ (ਨਾ ਤਸ਼ਖੀਸ ਕੀਤੇ ਹੋਏ) | ੩,੨੨,੧੦੦ | ,, |
| ਜੋੜ | ੬੦,੩੬,੫੭ | ,, |
| (ੲ) ਸਾਇਰਾਤ ਵਗੈਰਾ | | |
| (੧) ਸਾਇਰਾਤ | ੯,੮੦,੩੦੩ | ,, |
| (੨) ਆਬਕਾਰੀ | ੮,੬੯੬ | ,, |
| (੩) ਰਸੂਮਾਤ | ੭੮,੬੬੦ | ,, |
| (੪) ਕਾਨ ਨਮਕ (ਲੂਣ ਦੀ ਕਾਨ) | ੪,੬੩,੯੭੫ | ,, |
| ਜੋੜ | ੧੫,੩੧,੬੩੪ | ,, |
| (ਸ) ਜਾਗੀਰਾਤ ਲਗ ਪਗ | ੯੧,੯੬,੦੦੦ | ,, |
| ਕੁੱਲ ਜੋੜ ਆਮਦਨੀ | ੨,੮੮,੮੯,੦੩੨ | ,, |

ਨੋਟ—

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦਾ ਚਾਲੂ ਰੁਪਿਆ, ਅਰਥਾਤ—ਗੌਰਮਿੰਟ ਦੇ ਸਿੱਕੇ ਨੂੰ ਜ਼ਰਬ ਨਾਨਕ ਸ਼ਾਹੀ ਅੰਮ੍ਰਿਤਸਰੀਆ ਦੇ ਨਾਉਂ ਨਾਲ ਸੱਦਦੇ ਸਨ। ਉਸ ਵਿੱਚ ਗਿਆਰਾਂ ਮਾਸੇ ਅਤੇ ਦੋ ਰੱਤੀ ਚਾਂਦੀ ਹੁੰਦੀ ਸੀ।

ਸੰਭਵ ਹੈ ਏਸ ਛੋਟੀ ਜੇਹੀ ਪੁਸਤਕ ਦੇ ਪੜ੍ਹਨ ਵਾਲਿਆਂ ਦੇ ਦਿਲਾਂ ਵਿੱਚ ਇਹ ਗੱਲ ਮਲੂਮ ਕਰਨ ਦਾ ਸ਼ੌਕ ਉਤਪੰਨ ਹੋਵੇ ਕਿ ਮਹਾਰਾਜਾ ਰਣਜੀਤ ਸਿੰਘ ਆਪਣੇ ਬਹਾਦਰ ਸਪਾਹੀਆਂ ਅਤੇ ਅਫ਼ਸਰਾਂ ਨੂੰ ਕੀ ਤਨਖਾਹ ਦਿਆ ਕਰਦਾ ਸੀ। ਇਸ ਇੱਛਾ ਨੂੰ ਪੂਰਾ ਕਰਨ ਦੇ ਭਾਵ ਨਾਲ ਅਸੀਂ ਹੇਠਾਂ ਵਿਸਥਾਰ ਸਹਿਤ ਨਕਸ਼ਾ ਦੇਂਦੇ ਹਾਂ। ਇਹ ਨਕਸ਼ਾ ਅਸੀਂ ੨੫ ਵਰ੍ਹੇ ਹੋਏ ਮਹਾਰਾਜਾ ਰਣਜੀਤ ਸਿੰਘ ਦੇ ਕਾਗਜ਼ਾਂ ਵਿਚੋਂ ਤਿਆਰ ਕੀਤਾ ਸੀ। ਇਹ ਗੱਲ ਵਰਣਨ ਯੋਗ ਹੈ ਕਿ ਹੇਠਾਂ ਲਿਖੀਆਂ ਤਨਖਾਹਾਂ ਮਹਾਰਾਜਾ ਰਣਜੀਤ ਸਿੰਘ ਦੇ ਹੁੰਦੇ ਚਾਲੂ ਸਨ, ਉਹ ਦੇ ਮਰਨ ਪਿਛੋਂ ਤਨਖਾਹਾਂ ਬਹੁਤ ਵਧਾ ਦਿੱਤੀਆਂ ਗਈਆਂ ਸਨ।

| ਹੁੱਦਾ | ਅਰੰਭਕ ਤਨਖਾਹ ਮਾਹਵਾਰ | ਅੰਤਮ ਤਨਖਾਹ ਮਾਹਵਾਰ |
|---|---|---|
| ਸਪਾਹੀ | ੭ ਰੁਪਏ | ੮॥) ਰੁਪਏ |
| ਸਾਰਜੰਟ | ੮ ,, | ੧੨ ,, |
| ਨਾਇਕ | ੧੦ ,, | ੧੨ ,, |
| ਹਵਾਲਦਾਰ | ੧੩ ,, | ੧੫ ,, |
| ਜਮਾਦਾਰ | ੧੫ ,, | ੨੨ ,, |
| ਸੂਬੇਦਾਰ | ੨੦ ,, | ੩੦ ,, |
| ਮੇਜਰ | ੨੧ ,, | ੨੫ ,, |
| ਅਜੀਟਨ | ੩੦ ,, | ੬੦ ,, |
| ਕੁਮੈਦਾਨ | ੬੦ ,, | ੧੫੦ ,, |
| ਕਰਨੈਲ | ੩੦੦ ,, | ੩੫੦ ,, |
| ਜਰਨੈਲ | ੪੦੦ ,, | ੪੬੦ ,, |

# ਮਹਾਰਾਜਾ ਦੇ ਨਿੱਜੀ ਗੁਣ

ਮਹਾਰਾਜਾ ਰਣਜੀਤ ਸਿੰਘ ਵਿਚਕਾਰਲੇ ਕੱਦ ਦਾ ਆਦਮੀ ਸੀ। ਛੋਟੀ ਉਮਰ ਵਿੱਚ ਚੇਚਕ (ਮਾਤਾ) ਨਿਕਲਣ ਕਰਕੇ ਉਸਦਾ ਚਿਹਰਾ ਕੁਝ ਕੋਝਾ ਹੋ ਗਿਆ ਸੀ ਅਤੇ ਨਾਲ ਹੀ ਇਕ ਅੱਖ ਵੀ ਜਾਂਦੀ ਰਹੀ ਸੀ।

ਸ਼ਕਲ, ਸੂਰਤ ਤੇ ਕੱਦ-ਕਾਠ

ਜਿੱਥੇ ਕੁਦਰਤ ਨੇ ਏਸ ਨੂੰ ਸੁਹਪਣ ਤੋਂ ਕੁਝਕੁ ਵਾਂਜੇ ਰੱਖਿਆ ਸੀ ਉੱਥੇ ਇਸ ਨੂੰ ਸਮਝ, ਸਿਆਣਪ, ਨੀਤੀ ਅਤੇ ਗੱਲ ਨੂੰ ਝੱਟ ਸਮਝ ਲੈਣ ਦੇ ਗੁਣਾਂ ਨਾਲ ਭਰਪੂਰ ਕੀਤਾ ਸੀ। ਬਹੁਤ ਸਾਰੇ ਯੂਰਪੀਅਨ ਅਤੇ ਹਿੰਦੁਸਤਾਨੀ ਸੱਜਣ, ਜਿਨ੍ਹਾਂ ਨੂੰ ਮਹਾਰਾਜਾ ਦੇ ਨੇੜੇ ਰਹਿਣ ਦਾ ਅਵਸਰ ਪ੍ਰਾਪਤ ਹੋਇਆ, ਲਿਖਦੇ ਹਨ ਕਿ ਭਾਵੇਂ ਮਹਾਰਾਜਾ ਰਣਜੀਤ ਸਿੰਘ ਸ਼ਕਲੋਂ ਸੋਹਣਾ ਨਹੀਂ ਸੀ ਫੇਰ ਵੀ ਉਸ ਦੇ ਚਿਹਰੇ ਤੋਂ ਅਜਿਹਾ ਰੋਅਬ ਵਰ੍ਹਦਾ ਸੀ ਕਿ ਵੇਖਣ ਵਾਲਿਆਂ ਦੇ ਦਿਲਾਂ ਉੱਤੇ ਆਪਣੇ ਆਪ ਉਸ ਦੀ ਬੀਰਤਾ ਅਤੇ ਵਡੱਪਣ ਦਾ ਸਿੱਕਾ ਬਹਿ ਜਾਂਦਾ ਸੀ। ਉਸ ਦਾ ਸਰੀਰ ਭਰਵਾਂ ਅਤੇ ਫੁਰਤੀਲਾ ਸੀ, ਉਸ ਦੀ ਪੁਸ਼ਾਕ ਅਤਿ ਸਿੱਧੀ ਸਾਦੀ ਅਤੇ ਸਾਫ ਹੁੰਦੀ ਸੀ।

ਆਪਣੇ ਸੁਭਾਉ ਅਤੇ ਵਰਤਾਵੇ ਵਿੱਚ ਮਹਾਰਾਜਾ ਬਹੁਤ ਹੀ ਸਾਦਾ ਸੀ। ਰਾਜ ਦੇ ਪ੍ਰਧਾਨ ਮੰਤ੍ਰੀ ਤੋਂ ਲੈ ਕੇ ਮਹਿਲਾਂ ਦੇ ਛੋਟੇ ਤੋਂ ਛੋਟੇ ਨੌਕਰ ਨਾਲ ਵੀ ਖੁਲ੍ਹੀ ਗੱਲ ਕਰ ਲੈਂਦਾ ਸੀ। ਕਦੇ ਕਦੇ ਉਨ੍ਹਾਂ ਨਾਲ ਮਖੌਲ ਕਰਨ ਤੋਂ ਵੀ ਸੰਕੋਚ ਨਹੀਂ ਕਰਦਾ ਸੀ। ਚੇਤਾ ਐਨਾ ਤਿੱਖਾ ਸੀ ਕਿ ਛੋਟੇ ਤੋਂ ਛੋਟੇ ਨੌਕਰਾਂ ਦੇ ਨਾਉਂ ਵੀ ਜ਼ਬਾਨੀ ਯਾਦ ਸਨ। ਅਤੇ ਉਨ੍ਹਾਂ ਨੂੰ ਬਾਹਲਾ ਉਨ੍ਹਾਂ ਦੇ ਨਾਉਆਂ ਨਾਲ ਹੀ ਬੁਲਾਇਆ ਕਰਦਾ ਸੀ। ਗਰੀਬਾਂ ਤੇ ਕ੍ਰਿਪਾਲੂ ਸੀ। ਉਨ੍ਹਾਂ ਦੀਆਂ ਅਰਜ਼ਾਂ ਸੁਣਦਾ ਤੇ ਉਨ੍ਹਾਂ ਨੂੰ ਹਰ ਪ੍ਰਕਾਰ ਦਾ ਧੀਰਜ ਤੇ ਤਸੱਲੀ ਦੇਂਦਾ। ਉਨ੍ਹਾਂ ਨੂੰ ਆਪਣੇ ਹੱਥਾਂ ਨਾਲ ਇਨਾਮ ਕਨਾਮ ਦੇਂਦਾ ਸੀ। ਉਹ ਦੇ ਹਰਮਨ ਪਿਆਰਾ ਹੋਣ ਦਾ ਇਕ ਵੱਡਾ ਕਾਰਣ ਇਹ ਗੱਲ ਵੀ ਸੀ।

ਸੁਭਾਉ ਤੇ ਵਾਦੀ

ਛੋਟੀ ਉਮਰ ਤੋਂ ਹੀ ਮਹਾਰਾਜਾ ਰਣਜੀਤ ਸਿੰਘ ਨੂੰ ਘੋੜੇ ਦੀ ਸਵਾਰੀ ਦਾ ਬਹੁਤ ਸ਼ੌਕ ਸੀ ਅਤੇ ਜਵਾਨੀ ਦੇ ਦਿਨਾਂ ਵਿੱਚ ਤਾਂ ਉਹ ਇਕ ਮੰਨਿਆ ਹੋਇਆ

ਘੋੜ ਸਵਾਰੀ

ਸ਼ਾਹਸਵਾਰ ਸੀ। ਇਹੋ ਕਾਰਨ ਸੀ ਕਿ ਉਹਨੇ ਆਪਣੇ ਅਸਤਬਲ ਵਿੱਚ ਵਧੀਆ ਤੋਂ ਵਧੀਆ ਕਿਸਮ ਦੇ ਘੋੜੇ ਪਾਲੇ ਹੋਏ ਸਨ। ਘੋੜ-ਸਵਾਰੀ ਦੇ ਨਾਲ ਹੀ ਮਹਾਰਾਜਾ ਨੂੰ ਸ਼ਿਕਾਰ ਦਾ ਬਾਹਲਾ ਸ਼ੌਕ ਸੀ। ਸ਼ੇਰ ਅਤੇ ਚੀਤੇ ਦੇ ਸ਼ਿਕਾਰ ਵੱਲ ਤਾਂ ਉਸਦਾ ਖਾਸ ਝੁਕਾਉ ਸੀ। ਮੁਨਸ਼ੀ ਸੋਹਣ ਲਾਲ ਆਪਣੇ ਰੋਜ਼ਨਾਮਚਾ ਰਣਜੀਤ ਸਿੰਘ ਵਿੱਚ ਲਿਖਦਾ ਹੈ ਕਿ ਭਾਵੇਂ ਫੌਜ ਦੀ ਚੜ੍ਹਾਈ ਜਾਂ ਮਹਾਰਾਜਾ ਦੇ ਦੌਰੇ ਦਾ ਵੇਲਾ ਕਿਉਂ ਨਾ ਹੋਵੇ, ਜੇ ਉਸ ਨੂੰ ਇਹ ਖਬਰ ਮਿਲ ਜਾਂਦੀ ਕਿ ਕਿਸੇ ਨੇੜੇ ਦੇ ਜੰਗਲ ਵਿੱਚ ਸ਼ੇਰ ਜਾਂ ਚਿੱਤ੍ਰਾ ਰਹਿੰਦਾ ਹੈ ਤਾਂ ਉਹ ਜ਼ਰੂਰੀ ਤੋਂ ਜ਼ਰੂਰੀ ਕੰਮ ਨੂੰ ਛੱਡ ਕੇ ਵੀ ਸ਼ਿਕਾਰ ਲਈ ਤੁਰ ਜਾਂਦਾ

ਸੰ: ੧੮੩੧ ਈ: ਵਿੱਚ ਰੋਪੜ ਦੇ ਮੁਕਾਮ ਤੇ ਜਿਸ ਸਮੇਂ ਮਹਾਰਾਜਾ ਰਣਜੀਤ ਸਿੰਘ ਅਤੇ ਲਾਰਡ ਵਿਲੀਅਮ ਬੈਂਨਟਿੰਕ ਗਵਰਨਰ ਜਨਰਲ ਹਿੰਦ ਵਿੱਚਕਾਰ ਮੁਲਾਕਾਤ ਹੋਈ ਸੀ, ਉਸ ਮੌਕੇ ਤੇ ਅੰਗ੍ਰੇਜ਼ੀ ਫੌਜੀ ਅਫਸਰਾਂ ਅਤੇ ਲਾਹੌਰ ਦਰਬਾਰ ਦੇ ਫੌਜੀ ਅਫਸਰਾਂ ਨੇ ਆਪਣੇ ਆਪਣੇ ਬਹਾਦਰਾਂ ਅਤੇ ਸਿਪਾ-ਹੀਆਂ ਦੇ ਹੁਨਰ ਦੇ ਕਰਤੱਬ ਵਿਖਾਏ। ਉਸ ਮੌਕੇ ਤੇ ਮਹਾਰਾਜਾ ਦੇ ਬੀਰ ਰਸ ਵਿੱਚ ਵੀ ਜੋਸ਼ ਉਤਪੰਨ ਹੋਇਆ, ਭਾਵੇਂ ਉਸ ਵੇਲੇ ਉਹ ਪੰਜਾਹਾਂ ਤੋਂ ਉੱਤੇ ਸੀ ਉਹ ਆਪਣੇ ਪ੍ਰਸਿੱਧ ਘੋੜੇ ਲੈਲੀ ਤੇ ਸਵਾਰ ਹੋ ਗਿਆ। ਮੈਦਾਨ ਵਿੱਚ ਇਕ ਪਿੱਤਲ ਦਾ ਗੜਵਾ ਰਖਵਾ ਲਿਆ। ਮਹਾਰਾਜਾ ਤਲਵਾਰ ਹੱਥ ਵਿੱਚ ਲੈ ਤੇ ਘੋੜਾ ਸਰਪਟ ਦੁੜਾਂਦਾ ਉਸ ਦੇ ਕੋਲ ਦੀ ਲੰਘਿਆ। ਘੋੜੇ ਨੂੰ ਰੋਕੇ ਬਿਨਾਂ ਤਲਵਾਰ ਦੀ ਨੋਕ ਨਾਲ ਗੜਵੇ ਉੱਤੇ ਅਜਿਹੇ ਨਸ਼ਾਨ ਲਗਾਏ ਜਿਹੜੇ ਇਕ ਸੁੰਦਰ ਫੁੱਲ ਦੀ ਸ਼ਕਲ ਪ੍ਰਗਟ ਕਰਦੇ ਸਨ। ਗਵਰਨਰ ਜਨਰਲ ਅਤੇ ਹੋਰ ਅੰਗ੍ਰੇਜ਼ੀ ਅਫਸਰ ਮਹਾਰਾਜਾ ਦੇ ਫੌਜੀ ਕਮਾਲ ਵੇਖਕੇ ਅਸਚਰਜ ਰਹਿ ਗਏ।

ਵੇਲੇ ਦੀ ਵੰਡ

ਮਹਾਰਾਜਾ ਰਣਜੀਤ ਸਿੰਘ ਸਮੇਂ ਦਾ ਬਹੁਤ ਹੀ ਪਾਬੰਦ ਸੀ। ਹਰੇਕ ਕੰਮ ਨੀਯਤ ਸਮੇਂ ਤੇ ਕਰਦਾ ਸੀ। ਮੁਨਸ਼ੀ ਸ਼ਹਾਮਤ ਅਲੀ ਖਾਂ, ਜੋ ਮਹਾਰਾਜਾ ਦੇ ਦਰਬਾਰ ਵਿੱਚ ਸੰਨ ੧੮੩੮ ਈ: ਵਿੱਚ ਆਇਆ ਸੀ, ਆਪਣੀ ਪੁਸਤਕ "ਸਿੱਖ ਅਤੇ ਅਫਗਾਨ" ਵਿੱਚ ਮਹਾਰਾਜ ਦੇ ਨਿੱਤ ਪ੍ਰਤੀ ਜੀਵਨ ਸਬੰਧੀ ਇਉਂ ਲਿਖਦਾ ਹੈ:—

"ਰਣਜੀਤ ਸਿੰਘ ਨੂੰ ਅੰਮ੍ਰਿਤ ਵੇਲੇ ਉੱਠਣ ਦੀ ਆਦਤ ਹੈ, ਸੋਚ ਆਦਿ ਤੋਂ ਵਿਹਲਾ ਹੋਕੇ ਉਹ ਅਕਸਰ ਘੋੜੇ ਤੇ ਅਤੇ ਕਈ ਵਾਰੀ ਪਾਲਕੀ ਵਿੱਚ ਬੈਠਕੇ ਸੈਰ ਕਰਨ ਲਈ ਜਾਂਦਾ ਹੈ। ਅੰਨ੍ਹੇਰੀ ਹੋਵੇ ਜਾਂ ਬਰਖਾ, ਗਰਮੀ ਹੋਵੇ ਜਾਂ ਸਰਦੀ, ਮਹਾਰਾਜਾ ਹਰ ਰੋਜ਼ ਬਗੈਰ ਨਾਗਾ ਪਾਏ ਸੈਰ ਨੂੰ ਜਾਂਦਾ ਹੈ। ਹਵਾਖੋਰੀ ਪਿੱਛੋਂ ਨੁਕਲ ਪਾਨੀ ਕਰਕੇ ਮਹਾਰਾਜਾ ਆਪਨਾ ਦਰਬਾਰ ਲਗਾਂਦਾ ਹੈ। ਇਹ ਦਰਬਾਰ ਕਿਸੇ ਦੀਵਾਨ ਖਾਨੇ ਜਾਂ ਦਰਬਾਰ ਹਾਲ ਵਿੱਚ ਹੀ ਨਹੀਂ ਲਗਾਇਆ ਜਾਂਦਾ ਸਗੋਂ ਮਹਾਰਾਜਾ ਦੀ ਮਰਜ਼ੀ ਨਾਲ ਕਦੀ ਕਿਸੇ ਸ਼ਾਮਿਆਨੇ ਅਤੇ ਕਦੀ ਕਿਸੇ ਬ੍ਰਿਛ ਦੀ ਛਾਂ ਹੇਠਾਂ ਹੀ ਲੱਗ ਜਾਂਦਾ ਹੈ। ਸਵੇਰੇ ਦੇ ਦਰਬਾਰ ਵਿੱਚ ਉਹ ਵੱਖ ਵੱਖ ਮਹਿਕਮਿਆਂ ਦੇ ਅਫਸਰਾਂ ਤੋਂ ਰਪੋਟਾਂ ਸੁਣਦਾ ਅਤੇ ਉਹਨਾਂ ਤੇ ਹੁਕਮ ਲਿਖਵਾਂਦਾ ਤੇ ਪਿਛੋਂ ਪ੍ਰਸ਼ਾਦ ਛਕਦਾ ਹੈ। ਪ੍ਰਸ਼ਾਦ ਛਕਣ ਤੋਂ ਪਿਛੋਂ ਉਹ ਥੋੜਾ ਜਿਹਾ ਅਰਾਮ ਕਰਦਾ, ਡੇਢ ਘੰਟੇ ਤੀਕ ਗੁਰੂ ਗ੍ਰੰਥ ਸਾਹਿਬ ਦਾ ਪਾਠ ਸੁਣਦਾ ਤੇ ਦੁਪਹਿਰ ਵੇਲੇ ਅਕਸਰ ਮਹਾਰਾਜਾ ਆਪਣੇ ਕਬੂਤਰਾਂ ਤੇ ਬਟੇਰਿਆਂ ਨੂੰ ਆਪਣੇ ਹੱਥ ਨਾਲ ਦਾਣੇ ਪਾਂਦਾ ਹੈ, ਕਿਲੇ ਦੇ ਅੰਦਰਲੇ ਬਗੀਚੇ ਵਿੱਚ ਜੀ ਪਰਚਾਵੇ ਲਈ ਰਤਾ ਕੁ ਟਹਿਲਦਾ, ਉਸ ਦੇ ਪਿਛੋਂ ਫੇਰ ਸਰਕਾਰੀ ਕੰਮ ਵਿੱਚ ਲੱਗ ਜਾਂਦਾ। ਇਹ ਦਰਬਾਰ ਜਿਸ ਨੂੰ ਸਰਕਾਰੀ ਕਾਗਜ਼ਾਂ ਵਿੱਚ "ਸੀ ਪਹਿਰੀ" (ਤੀਜੇ ਪਹਿਰ ਦਾ) ਦਰਬਾਰ ਦੇ ਨਾਉਂ ਨਾਲ ਸੱਦਿਆ ਗਿਆ ਹੈ, ਛੋਟਾ ਜਿਹਾ ਦਰਬਾਰ ਹੁੰਦਾ ਸੀ ਜਿਸ ਵਿੱਚ ਕੇਵਲ ਛਾਂਟਵੇਂ ਅਫਸਰ ਹੀ ਹੁੰਦੇ ਸਨ ਅਤੇ ਜਿਸ ਵਿੱਚ ਕੇਵਲ ਹਿਸਾਬ ਕਿਤਾਬ ਦੇ ਮਾਮਲੇ ਤੇ ਹੀ ਵਿਚਾਰ ਹੁੰਦੀ ਸੀ। ਇਸ ਦਰਬਾਰ ਤੋਂ ਵੇਹਲਾ ਹੋ ਕੇ ਸ਼ਾਮ ਵੇਲੇ ਮਹਾਰਾਜਾ ਘੋੜੇ ਤੇ ਸਵਾਰ ਹੋ ਸੈਰ ਲਈ ਨਿਕਲ ਜਾਂਦਾ। ਅਕਸਰ ਉਦੋਂ ਹੀ ਫੌਜਾਂ ਦੀ ਕਵੈਦ ਵੇਖਦਾ ਸੀ ਅਤੇ ਰਾਹ ਵਿੱਚ ਪਰਜਾ ਦੇ ਦੁੱਖ ਸੁਖ ਵੀ ਸੁਣਦਾ"।

ਮਹਾਰਾਜਾ ਰਣਜੀਤ ਸਿੰਘ ਅਤਿ ਮਿਹਨਤੀ ਅਤੇ ਕਰੜੇ ਕੰਮ ਕਰਨ ਵਾਲਾ ਸੀ। ਕੰਮ ਕਰਕੇ ਉਸ ਨੂੰ ਪ੍ਰਸੰਨਤਾ ਹੁੰਦੀ ਸੀ। ਵਿਹਲੇ ਰਹਿਣ ਨਾਲ ਉਹ ਨੂੰ ਘਿਰਣਾ ਸੀ। ਨਿੱਕੇ ਤੋਂ ਨਿੱਕੇ ਕੰਮ ਵੱਲ ਵੀ ਉਹ ਆਪ ਧਿਆਨ ਦੇਂਦਾ ਸੀ। ਘੋੜਿਆਂ ਦੀ ਨਾਲ ਬੰਦੀ ਅਤੇ ਰਾਤਬ ਲਈ ਉਹ ਆਪ ਹੁਕਮ ਦਿਆ ਕਰਦਾ ਸੀ। ਹਾਕਮਾਂ ਦੇ

ਮਿਹਨਤ ਕਰਨ ਦਾ ਸੁਭਾਉ

ਨਾਉਂ ਹੁਕਮ ਨਾਮੇ ਆਪ ਲਿਖਵਾਂਦਾ ਸੀ । ਜਦ ਫੌਜ ਕਿਤੇ ਭੇਜੀ ਜਾਂਦੀ ਸੀ ਤਾਂ ਉਨ੍ਹਾਂ ਦੇ ਠਹਿਰਨ ਅਥਵਾ ਕੰਪਾਂ ਲਈ ਆਪ ਖ਼ੁਦ ਹਰ ਰੋਜ਼ ਹਦੈਤਾਂ ਭੇਜਿਆ ਕਰਦਾ ਸੀ । ਉਹਨਾਂ ਲਈ ਸਾਮਾਨ ਰਸਦ-ਪਾਣੀ ਤੇ ਗੋਲਾ ਬਰੂਦ ਭੇਜਣ ਲਈ ਮੈਗਜ਼ੀਨ ਅਤੇ ਬਾਰਬਰਦਾਰੀ ਦੇ ਅਫਸਰਾਂ ਦੇ ਨਾਉਂ ਪਰਵਾਨੇ ਭੇਜਦਾ ਸੀ । ਬਾਹਰੋਂ ਆਈਆਂ ਰਪੋਟਾਂ ਆਪ ਸੁਣਦਾ ਸੀ । ਹੁਕਮ ਆਪ ਬੋਲਕੇ ਲਿਖਵਾਂਦਾ ਸੀ ਜਿਸ ਨੂੰ ਪੇਸ਼ਕਾਰ (ਸਰਿਸ਼ਤੇਦਾਰ) ਓਦੋਂ ਹੀ ਲਿਖ ਲੈਂਦਾ ਸੀ । ਲਿਖਵਾਏ ਹੁਕਮਾਂ ਨੂੰ ਮੁੜ ਸੁਣਦਾ ਤਾਂ ਜੋ ਉਸ ਨੂੰ ਇਸ ਗੱਲ ਦਾ ਪੂਰਾ ਯਕੀਨ ਹੋ ਜਾਵੇ ਕਿ ਪੇਸ਼ਕਾਰ ਨੇ ਠੀਕ ਠੀਕ ਪੂਰਾ ਭਾਵ ਪ੍ਰਗਟ ਕਰ ਦਿੱਤਾ ਹੈ ਜਾਂ ਨਹੀਂ । ਮਹਾਰਾਜਾ ਦੇ ਹੁਕਮ ਨਾਲ ਇਕ ਪੇਸ਼ਕਾਰ ਹਰ ਵੇਲੇ ਉਸ ਦੇ ਪਾਸ ਰਹਿੰਦਾ ਸੀ ਪਰੰਤੂ ਅਸੀਂ ਵੇਖਦੇ ਹਾਂ ਕਿ ਇਸ ਮਿਹਨਤ ਅਤੇ ਕਰੜੀਆਂ ਘਾਲਾਂ ਘਾਲਣ ਦਾ ਫਲ ਇਹ ਹੋਇਆ ਕਿ ੫੫ ਵਰ੍ਹੇ ਦੀ ਉਮਰ ਵਿੱਚ ਹੀ ਮਹਾਰਾਜਾ ਰਣਜੀਤ ਸਿੰਘ ਦੀ ਅਰੋਗਤਾ ਵਿਗੜ ਗਈ ਅਤੇ ਉਨਾਹਠ ਵਰ੍ਹੇ ਦੀ ਆਯੂ ਵਿੱਚ ਇਹ ਸ਼ੇਰ ਮਰਦ ਇਸ ਅਸਾਰ ਸੰਸਾਰ ਤੋਂ ਵਿਦਾ ਹੋ ਗਿਆ ।

ਛੋਟੀ ਉਮਰ ਵਿੱਚ ਮਹਾਰਾਜਾ ਨੂੰ ਵਿੱਦਿਆ ਪ੍ਰਾਪਤ ਕਰਨ ਦਾ ਕੋਈ ਅਵਸਰ ਨਹੀਂ ਮਿਲਿਆ । ਉਸ ਸਮੇਂ ਸਿੱਖ ਸਰਦਾਰਾਂ ਨੂੰ ਨਾ ਤਾਂ ਵਿੱਦਿਆ

**ਵਿਦਿਆ**

ਪ੍ਰਾਪਤੀ ਦਾ ਸ਼ੌਕ ਹੀ ਸੀ ਅਤੇ ਨਾ ਹੀ ਉਨਾਂ ਨੂੰ ਐਨੀ ਵਿਹਲ ਸੀ ਕਿ ਇਸ ਪਾਸੇ ਧਿਆਨ ਦੇ ਸਕਦੇ । ਅਠਾਰਵੀਂ ਸਦੀ ਦੇ ਅਰੰਭ ਵਿੱਚ ਜਦ ਖ਼ਾਲਸੇ ਦੀ ਆਪਣੀ ਹੋਂਦ ਹੀ ਖਤਰੇ ਵਿੱਚ ਸੀ ਤਾਂ ਸਿੱਖ ਸਰਦਾਰ ਕਿਵੇਂ ਵਿੱਦਿਆ ਪ੍ਰਾਪਤੀ ਵਲ ਧਿਆਨ ਦੇ ਸਕਦੇ ਸਨ । ਭਾਵੇਂ ਮਹਾਰਾਜਾ ਰਣਜੀਤ ਸਿੰਘ ਕਤਾਬੀ ਵਿੱਦਿਆ ਤੋਂ ਕੋਰਾ ਸੀ ਪਰ ਫੇਰ ਵੀ ਉਹ ਡਾਢੀ ਤਿੱਖੀ ਸਮਝ ਅਤੇ ਪੂਰੀ ਸੂਝ ਬੂਝ ਦਾ ਬੰਦਾ ਸੀ । ਉਹ ਡੂੰਘੇ ਤੋਂ ਡੂੰਘੇ ਮਾਮਲਿਆਂ ਨੂੰ ਬੜੀ ਸਿਆਣਪ ਨਾਲ ਨਜਿੱਠ ਦੇਣ ਦੀ ਸ਼ਕਤੀ ਰੱਖਦਾ ਸੀ। ਵਿੱਦਵਾਨਾਂ ਦੀ ਕਦਰ ਕਰਦਾ ਸੀ । ਭਾਵੇਂ ਉਹ ਆਪਣੇ ਰਾਜ ਵਿੱਚ ਵਿਦਿਆ ਦਾ ਪ੍ਰਬੰਧ ਲੰਬਾ ਚੌੜਾ ਨਾ ਕਰ ਸਕਿਆ ਕਿਉਂ ਜੋ ਸਾਰੀ ਉਮਰ ਅਜੇਹੇ ਕੰਮਾਂ ਵਲ ਧਿਆਨ ਦੇਣ ਦੀ ਵਿਹਲ ਹੀ ਨਹੀਂ ਮਿਲੀ, ਫੇਰ ਵੀ ਵਿੱਦਿਆ ਦੇ ਪ੍ਰਚਾਰ ਲਈ ਉਹਨੇ ਵਾਹ ਲੱਗਦੀ ਯਤਨ ਕੀਤਾ । ਇਸਾਈ ਪਾਦਰੀਆਂ ਨੇ ਲੁੱਦਿਹਾਣੇ ਵਿੱਚ

ਇਕ ਅੰਗਰੇਜ਼ੀ ਮਦਰਸਾ ਖੋਲ ਰਖਿਆ ਸੀ। ਸ਼ਾਹਜ਼ਾਦਾ ਸ਼ੇਰ ਸਿੰਘ ਨੂੰ ਵੀ ਅੰਗਰੇਜ਼ੀ ਪੜ੍ਹਾਉਣ ਦਾ ਪਰਬੰਧ ਕੀਤਾ ਹੋਇਆ ਸੀ। ਆਪਣੇ ਅਮੀਰਾਂ ਵਜ਼ੀਰਾਂ ਅਤੇ ਦਰਬਾਰੀਆਂ ਨੂੰ ਵੀ ਪਰੇਰਿਆ ਕਰਦਾ ਸੀ ਕਿ ਉਹ ਆਪਣੇ ਬਚਿਆਂ ਨੂੰ ਵਿੱਦਿਆ ਜੇਹੀ ਅਮੋਲਕ ਵਸਤੂ ਤੋਂ ਖਾਲੀ ਨਾ ਰੱਖਣ। ਮਹਾਰਾਜਾ ਦਾ ਖਿਆਲ ਸੀ ਕਿ ਲਾਹੌਰ ਵਿਚ ਸਰਕਾਰੀ ਖਰਚ ਤੇ ਇਕ ਅੰਗਰੇਜ਼ੀ ਸਕੂਲ ਜਾਰੀ ਕੀਤਾ ਜਾਵੇ, ਪਰ ਪਾਦਰੀ ਲਾਰੀ ਸਾਹਿਬ ਨੂੰ ਜਿਨ੍ਹਾਂ ਦੀ ਸੇਵਾ ਮਹਾਰਾਜਾ ਇਸ ਕੰਮ ਲਈ ਲੈਣਾ ਚਾਹੁੰਦੇ ਸਨ, ਨੇ ਇਸ ਗਲ ਤੇ ਜ਼ਿੱਦ ਕੀਤੀ ਕਿ ਸਕੂਲ ਵਿਚ ਅੰਜੀਲ ਜ਼ਰੂਰ ਪੜ੍ਹਾਈ ਜਾਵੇਗੀ। ਮਹਾਰਾਜਾ ਨੂੰ ਇਹ ਗੱਲ ਪਸਿੰਦ ਨਹੀਂ ਸੀ, ਏਸ ਲਈ ਇਹ ਤਜਵੀਜ਼ ਸਿਰੇ ਨਾ ਚੜ੍ਹੀ। ਫ਼ਾਰਸੀ, ਹਿੰਦੀ ਅਤੇ ਗੁਰਮੁਖੀ ਦੀ ਵਿੱਦਿਆ ਦੇਣ ਵਾਲੇ ਮਦਰਸਿਆਂ ਅਤੇ ਪਾਠਸ਼ਾਲਾਂ ਨੂੰ ਮਹਾਰਾਜ ਵਲੋਂ ਵਜ਼ੀਫੇ ਅਤੇ ਜਗੀਰਾ ਦਿਤੀਆਂ ਜਾਂਦੀਆਂ ਸਨ। ਮਹਾਰਾਜਾ ਨੂੰ ਆਪ ਵੀ ਨਵੀਆਂ ਨਵੀਆਂ ਗੱਲਾਂ ਮਲੂਮ ਕਰਨ ਦਾ ਸ਼ੌਕ ਸੀ। ਚੁਨਾਚਿ ਉਹ ਨੇ ਆਪਣੀ ਫੌਜ ਵਿੱਚ ਯੂਰਪੀਅਨ ਕਵੈਦ ਅਤੇ ਯੂਰਪੀਅਨ ਜੰਗ ਦੇ ਚੰਗੇ ਤਰੀਕੇ ਚਾਲੂ ਕੀਤੇ।

**ਵਿਦਵਾਨਾਂ ਦੀ ਕਦਰ**

ਦਰਬਾਰ ਦੇ ਵਕੀਲ ਮੁਨਸ਼ੀ ਸੋਹਣ ਲਾਲ ਦੇ ਰਾਹੀਂ ਕੁਝ ਕੁ ਅੰਗਰੇਜ਼ੀ ਕਿਤਾਬਾਂ ਜਿਵੇਂ ਵਲੈਤ ਦੀ ਪਾਰਲੀਮੈਂਟ ਦੇ ਰਾਜ ਨਿਯਮ, ਅਤੇ ਅੰਗਰੇਜ਼ੀ ਕੋਰਟ ਮਾਰਸ਼ਲ ਦੇ ਨਿਯਮਾਂ ਦਾ ਵੀ ਫ਼ਾਰਸੀ ਵਿੱਚ ਉਲਥਾ ਕਰਵਾਇਆ। ਮਹਾਰਾਜ ਨੂੰ ਇਤਿਹਾਸ ਨਾਲ ਬੜਾ ਸਨੇਹ ਸੀ। ਇਤਿਹਾਸਕਾਰਾਂ ਨੂੰ ਉਹ ਬਹੁਤ ਇਨਾਮ ਦਿਆ ਕਰਦਾ ਸੀ। ਏਸੇ ਪਾਲਣਾ ਦਾ ਫਲ ਸੀ ਕਿ ਮੁਨਸ਼ੀ ਸੋਹਣ ਲਾਲ ਨੂੰ ਦਰਬਾਰ ਖਾਲਸਾ ਦਾ ਇਤਿਹਾਸ ਲਿਖਣ ਲਈ ਵਕੀਲੀ ਦੇ ਉਚੇ ਹੁੱਦੇ ਤੇ ਨੀਯਤ ਕੀਤਾ ਗਿਆ। ਉਸ ਦਾ ਲਿਖਿਆ ਹੋਇਆ ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਦੇ ਹਾਲ ਜਾਣਨ ਲਈ ਇਕ ਭਰੋਸੇ ਯੋਗ ਪੁਸਤਕ ਖਿਆਲ ਕੀਤੀ ਜਾਂਦੀ ਹੈ। ਏਸੇ ਪਰਕਾਰ ਦੀਵਾਨ ਅਮਰ ਨਾਥ ਨੇ ਵੀ ਮਹਾਰਾਜਾ ਦੀ ਸੈਨਤ ਤੇ ਜ਼ਫਰ ਨਾਮਾ ਰਣਜੀਤ ਸਿੰਘ ਤਿਆਰ ਕੀਤਾ। ਏਸ ਤੋਂ ਵੱਖ ਸੈਂਕੜੇ ਰੁਪਏ ਖਰਚ ਕੇ ਗੁਰੂ ਗ੍ਰੰਥ ਸਾਹਿਬ ਦੀ ਗੁਰਮੁਖੀ ਵਿੱਚ ਲਿਖਾਈ ਕਰਾਈ ਗਈ ਅਤੇ

ਇਨ੍ਹਾਂ ਨੂੰ ਵੱਡੇ ਵੱਡੇ ਗੁਰਦਵਾਰਿਆਂ ਵਿੱਚ ਸਥਾਪਨ ਕੀਤਾ ਗਿਆ।

ਭਾਵ ਕੀ ਸਮੇਂ ਦੀ ਚਾਲ ਅਤੇ ਵੇਲੇ ਦੀ ਲੋੜ ਅਨੁਸਾਰ ਰਣਜੀਤ ਸਿੰਘ ਨੇ ਵਿੱਦਿਆ ਦੇ ਪ੍ਰਚਾਰ ਲਈ ਘੱਟ ਵੱਧ ਯਤਨ ਜ਼ਰੂਰ ਕੀਤਾ ਸੀ।

ਮਹਾਰਾਜਾ ਰਣਜੀਤ ਸਿੰਘ ਸਿਖ ਮਤ ਦਾ ਸ਼ਰਧਾਲੂ ਸੀ। ਗੁਰੂ ਗ੍ਰੰਥ ਸਾਹਿਬ ਦਾ ਪਾਠ ਨਿਤਪ੍ਰਤਿ ਸੁਣਿਆ ਕਰਦਾ ਸੀ। ਦਰਬਾਰ ਸਾਹਿਬ, ਅੰਮ੍ਰਿਤਸਰ ਵਿੱਚ ਰੋਜ਼ਾਨਾ ਪ੍ਰਸ਼ਾਦ ਵਾਸਤੇ ਚੁੰਗੀ ਦੇ ਮਸੂਲ ਵਿਚੋਂ ਇਕ ਸੋਹਣੀ ਰਕਮ ਵੱਖ ਕੀਤੀ ਹੁੰਦੀ ਸੀ।

ਮਹਾਰਾਜਾ ਦਾ ਧਰਮ

ਮਹਾਰਾਜਾ ਅਰਦਾਸ ਕਰਵਾਉਣ ਦਾ ਬੜਾ ਪਾਬੰਦ ਸੀ ਅਤੇ ਇਸ ਉੱਤੇ ਹਜ਼ਾਰਾਂ ਰੁਪਏ ਹਰ ਵਰ੍ਹੇ ਖਰਚਦਾ ਹੁੰਦਾ ਸੀ। ਦਰਬਾਰ ਸਾਹਿਬ ਅੰਮ੍ਰਿਤਸਰ ਤੋਂ ਵੱਖ ਹੋਰਨਾਂ ਵੱਡੇ ਵੱਡੇ ਗੁਰਦਵਾਰਿਆਂ ਵਿੱਚ ਵੀ ਹਰ ਰੋਜ਼ ਦੇ ਪ੍ਰਸ਼ਾਦ ਲਈ ਏਹੋ ਜੇਹਾ ਪ੍ਰਬੰਧ ਕੀਤਾ ਹੋਇਆ ਸੀ। ਦਰਬਾਰ ਸਾਹਿਬ ਅੰਮ੍ਰਿਤਸਰ ਦੇ ਗੁੰਬਦ ਨੂੰ ਸੁਨਹਿਰੀ ਕਰਨ ਲਈ ਭਾਰੀ ਰਕਮ ਖਰਚ ਕੀਤੀ। ਸਿੱਖ ਗੁਰਦਵਾਰਿਆਂ ਤੋਂ ਵੱਖ ਜਵਾਲਾ ਮੁਖੀ ਦੇ ਮੰਦਰ ਦੀ ਸਜਾਵਟ ਉਤੇ ਵੀ ਹਜ਼ਾਰਾਂ ਰੁਪਏ ਖਰਚ ਕੀਤੇ ਗਏ। ਸ੍ਰੀ ਤਰਨਤਾਰਨ ਅਤੇ ਕਟਾਸ ਰਾਜ ਦੇ ਇਸ਼ਨਾਨ ਲਈ ਮਹਾਰਾਜਾ ਅਕਸਰ ਜਾਂਦਾ ਹੁੰਦਾ ਸੀ ਅਤੇ ਉਥੇ ਸੈਂਕੜੇ ਰੁਪਏ ਦਾ ਪੁੰਨ ਦਾਨ ਕਰਦਾ ਸੀ।

ਮਹਾਰਾਜਾ ਰਣਜੀਤ ਸਿੰਘ ਧਾਰਮਿਕ ਮਾਮਲਿਆਂ ਵਿੱਚ ਪੂਰਨ ਰਵਾਦਾਰੀ ਵਰਤਦਾ ਸੀ। ਉਹ ਨੇ ਕਦੀ ਕਿਸੇ ਆਦਮੀ ਨੂੰ ਡਰਾ ਧਮਕਾ ਕੇ ਸਿੱਖ ਪੰਥ ਵਿਚ ਪਰਵੇਸ਼ ਕਰਨ ਲਈ ਕੋਸ਼ਿਸ਼ ਨਹੀਂ ਕੀਤੀ ਅਤੇ ਨਾਹੀ ਕਿਸੇ ਨੂੰ ਸਿੱਖ ਧਰਮ ਪਰਵਾਨ ਕਰਨ ਲਈ ਰੁਪਿਆ ਜਾਂ ਜਗੀਰ ਦਾ ਹੀ ਲੋਭ ਦਿੱਤਾ। ਪਰੰਤੂ ਰਾਜ ਧਰਮ ਹੋਣ ਕਰਕੇ ਸਿੱਖ ਧਰਮ ਦਾ ਵਾਧਾ ਅਵੱਸ਼ ਸੀ। ਬਹੁਤ ਸਾਰੇ ਹਿੰਦੂ, ਮਹਾਰਾਜਾ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਆਪਣੀ ਮਰਜ਼ੀ ਨਾਲ ਅੰਮ੍ਰਿਤ ਪਾਨ ਕਰਨ ਵਿੱਚ ਮਾਨ ਅਨੁਭਵ ਕਰਦੇ ਸਨ। ਸਰ ਲੈਪਲ ਗ੍ਰਿਫਨ ਇਸ ਗੱਲ ਦੀ ਪ੍ਰੋੜ੍ਹਤਾ ਕਰਦਾ ਹੈ ਕਿ ਮਹਾਰਾਜਾ ਦੇ ਸਮੇਂ ਵਿੱਚ ਖਾਲਸਾ ਪੰਥ ਦੇ ਸ਼ਰਧਾਲੂਆਂ ਦੀ ਗਿਣਤੀ ਬਹੁਤ ਵਧ ਗਈ ਸੀ। ਸਾਡੀ ਨਜ਼ਰ ਵਿਚੋਂ ਕੇਵਲ ਦੋ ਮਸਾਲਾਂ ਹੀ ਅਜੇਹੀਆਂ ਲੰਘੀਆਂ ਹਨ ਜਿੱਥੇ ਮਹਾਰਾਜਾ ਨੇ

ਕਿਸੇ ਆਦਮੀ ਨੂੰ ਅੰਮ੍ਰਿਤ ਪਾਨ ਕਰਨ ਦੇ ਬਦਲੇ ਜਗੀਰ ਲਾਈ ਜਾਂ ਰੋਜ਼ੀਨਾ ਬਖਸ਼ਿਆ ।

ਮਹਾਰਾਜਾ ਰਣਜੀਤ ਸਿੰਘ ਨਿਰਸੰਦੇਹ ਇਕ ਅਸਾਧਾਰਨ ਪੁਰਸ਼ ਸੀ ਪਰ ਐਨੇ ਉੱਚੇ ਗੁਣਾਂ ਦੇ ਹੁੰਦਿਆਂ ਨਾਲ ਹੀ ਉਸ ਵਿੱਚ ਕੁਝ ਕੁ ਘਾਟੇ ਅਤੇ ਊਣਤਾਈਆਂ ਵੀ ਸਨ । ਉਹ ਅਫ਼ੀਮ ਖਾਂਦਾ ਹੁੰਦਾ ਸੀ ਤੇ ਸ਼ਰਾਬ ਪੀਣ ਦਾ ਆਦੀ ਸੀ ਅਤੇ ਨਾਚ ਤੇ ਰਾਗ ਦਾ ਵੀ ਬਹੁਤ ਚਾਹਵਾਨ ਸੀ । ਨਾਚ ਦੀਆਂ ਮਹਿਫ਼ਲਾਂ ਵਿੱਚ ਕਈ ਵਾਰ ਸੰਗ ਤੇ ਸ਼ਰਮ ਨੂੰ ਵੀ ਤਿਆਗ ਦੇਂਦਾ ਸੀ । ਮੋਰਾਂ ਵੇਸਵਾ ਅਤੇ ਗੁਲ ਬੇਗਮ ਦਾ ਮਾਮਲਾ ਇਹਨਾਂ ਮਹਿਫ਼ਲਾਂ ਦਾ ਫਲ ਸੀ । ਪਰੰਤੂ ਉਹਨਾਂ ਦਿਨਾਂ ਵਿਚ ਰਾਗ ਰੰਗ ਦੀਆਂ ਮਹਿਫਲਾਂ ਨੂੰ ਮਹਾਰਾਜਿਆਂ ਅਤੇ ਅਮੀਰਾਂ ਦੇ ਜੀਵਨ ਦਾ ਇਕ ਜ਼ਰੂਰੀ ਅੰਗ ਸਮਝਿਆ ਜਾਂਦਾ ਸੀ ਅਤੇ ਇਸ ਨੂੰ ਕੋਈ ਐਬ ਖਿਆਲ ਨਹੀਂ ਕੀਤਾ ਜਾਂਦਾ ਸੀ । ਇਹ ਗੱਲ ਭਰੋਸੇ ਨਾਲ ਕਹੀ ਜਾ ਸਕਦੀ ਹੈ ਕਿ ਮਹਾਰਾਜਾ ਨੇ ਕਦੇ ਵੀ ਸ਼ਾਹੀ ਤਾਕਤ ਦੀ ਅਯੋਗ ਵਰਤੋਂ ਨਹੀਂ ਕੀਤੀ । ਇਤਿਹਾਸ ਵਿਚ ਅਜੇਹੀਆਂ ਮਿਸਾਲਾਂ ਬਥੇਰੀਆਂ ਹਨ, ਜਿੱਥੇ ਕਿ ਬੜੇ ਬੜੇ ਰਾਜਿਆਂ ਨੇ ਆਪਣੀ ਤਾਕਤ ਦੇ ਘਮੰਡ ਵਿਚ ਆ ਕੇ ਕਈ ਘਰਾਣਿਆਂ ਦੇ ਘਰੋਗੀ ਜੀਵਨ ਦੀ ਪਵਿਤ੍ਰਤਾ ਨੂੰ ਆਪਣੀ ਕਾਮ-ਚੇਸ਼ਟਾ ਦਾ ਸ਼ਿਕਾਰ ਬਣਾਇਆ ਹੋਵੇ ਪਰੰਤੂ ਮਹਾਰਾਜਾ ਰਣਜੀਤ ਸਿੰਘ ਇਸ ਲਿਹਾਜ਼ ਤੋਂ ਉੱਕਾ ਹੀ ਬੇਦਾਗ ਸੀ । ਲਾਰੰਸ, ਹਾਨਿਗਬਰਗਰ, ਸਰ ਹੈਨਰੀ ਫ਼ੇਨ ਅਤੇ ਹੋਰ ਯੂਰਪੀਅਨ ਸੱਜਣਾਂ ਨੇ ਮਹਾਰਾਜਾ ਦੀ ਯੋਗਤਾ, ਲਿਆਕਤ ਅਤੇ ਆਚਰਣ ਦੇ ਸੰਬੰਧ ਵਿਚ ਅਤਿਅੰਤ ਉੱਚੀਆਂ ਤੇ ਸੋਹਣੀਆਂ ਰਾਵਾਂ ਪ੍ਰਗਟ ਕੀਤੀਆਂ ਹਨ ।

ਊਣਤਾਈਆਂ ਤੇ ਘਾਟੇ

ਲਾਹੌਰ ਸ਼ਹਿਰ ਉਤੇ ਕਬਜ਼ਾ ਕਰਨ ਦੇ ਦੋ ਸਾਲ ਪਿਛੋਂ, ਅਰਥਾਤ— ਸੰ: ੧੯੦੧ ਈ: ਵਿਚ ਮਹਾਰਾਜਾ ਰਣਜੀਤ ਸਿੰਘ ਨੇ ਕਿਲੇ ਅੰਦਰ ਇਕ ਬੜਾ ਭਾਰੀ ਦਰਬਾਰ ਕੀਤਾ ਜਿਸ ਵਿਚ ਬੜੇ ਬੜੇ ਸਰਦਾਰ, ਜ਼ਿਮੀਦਾਰ ਅਤੇ ਕਾਨੂੰਗੋ ਆਦਿ ਸ਼ਾਮਲ ਹੋਏ । ਧਾਰਮਿਕ ਰਸਮਾਂ ਪੂਰੀਆਂ ਹੋਣ ਪਿਛੋਂ ਬਾਬਾ ਸਾਹਿਬ ਸਿੰਘ

ਮਹਾਰਾਜ ਦਾ ਦਰਬਾਰ

ਬੇਦੀ ਨੇ ਰਣਜੀਤ ਸਿੰਘ ਦੇ ਮਸਤਕ ਤੇ ਤਿਲਕ ਲਗਾਇਆ ਅਤੇ ਦਰਬਾਰ ਵਿੱਚ ਬੈਠੇ ਲੋਕਾਂ ਨੇ ਖੁਸ਼ੀ ਪ੍ਰਗਟ ਕਰਨ ਲਈ ਫੁੱਲਾਂ ਦੀ ਬਰਖਾ ਕੀਤੀ। ਮਹਾਰਾਜਾ ਵਲੋਂ ਬਹੁਤ ਸਾਰਾ ਰੁਪਿਆ ਗਰੀਬ ਗੁਰਬੇ ਨੂੰ ਪੁੰਨ ਕੀਤਾ ਗਿਆ ਅਤੇ ਸਰਦਾਰਾਂ ਨੂੰ ਖਿੱਲਤ ਅਤੇ ਸਰੋਪਾ ਦਿੱਤੇ ਗਏ।

ਉਸੇ ਦਿਨ ਏਸ ਜ਼ਸ਼ਨ ਦੀ ਖੁਸ਼ੀ ਵਿੱਚ ਨਵਾਂ ਸਿੱਕਾ ਪਰਚਲਤ ਕੀਤਾ ਗਿਆ। ਕਵੀਆਂ ਅਤੇ ਦਰਬਾਰੀਆਂ ਨੇ ਮਹਾਰਾਜ ਦੇ ਨਾਉਂ ਦੇ ਬੰਦ ਲਿਖਕੇ ਭੇਟ ਕੀਤੇ ਕਿ ਉਨ੍ਹਾਂ ਵਿਚੋਂ ਕਿਸੇ ਨੂੰ ਪਸੰਦ ਕਰਕੇ ਸਿੱਕੇ ਨੂੰ ਸੁਸ਼ੋਭਿਤ ਕੀਤਾ ਜਾਵੇ, ਪਰੰਤੂ ਮਹਾਰਾਜਾ ਨੇ ਆਪਣੇ ਨਾਉਂ ਦਾ ਕੋਈ ਬੰਦ ਪਸੰਦ ਨਾ ਕੀਤਾ ਅਤੇ ਏਹੀ ਫ਼ੈਸਲਾ ਕੀਤਾ ਕਿ ਉਹ ਆਪਣੇ ਨਾਉਂ ਤੇ ਸਿੱਕਾ ਨਹੀਂ ਚਲਾਵੇਗਾ ਸਗੋਂ ਗੁਰੂ ਨਾਨਕ ਦੇਵ ਜੀ ਦੇ ਨਾਉਂ ਤੇ ਸਿੱਕਾ ਚਲਾਣਾ ਵਧੇਰੇ ਚੰਗਾ ਸਮਝਿਆ। ਚੁਨਾਂਚਿ ਰੁਪਏ ਦਾ ਨਾਉਂ ਨਾਨਕ ਸ਼ਾਹੀ ਰੁਪਿਆ ਅਤੇ ਪੈਸੇ ਨੂੰ ਨਾਨਕ ਸ਼ਾਹੀ ਪੈਸੇ ਦੇ ਨਾਉਂ ਨਾਲ ਸਬੰਧਿਤ ਕੀਤਾ ਗਿਆ, ਅਰਥਾਤ—ਜਿਸ ਤੋਂ ਇਹ ਸਮਝਿਆ ਜਾਵੇ ਕਿ ਬਾਦਸ਼ਾਹੀ ਰਣਜੀਤ ਸਿੰਘ ਦੀ ਨਹੀਂ, ਸਗੋਂ ਗੁਰੂ ਨਾਨਕ ਦੇਵ ਦੇ ਪੰਥ ਦੀ ਬਾਦਸ਼ਾਹੀ ਹੈ। ਚੁਨਾਂਚਿ ਮਹਾਰਾਜਾ ਦੇ ਆਪਣੇ ਰੀਕਾਰਡ ਦੇ ਕਾਗਜ਼ਾਂ ਵਿੱਚ ਵੀ ਅਤੇ ਦੂਜੀਆਂ ਬਾਦਸ਼ਾਹੀਆਂ ਨਾਲ ਜਿਹੜੀ ਰਾਜਸੀ ਚਿੱਠੀ-ਪੱਤਰ ਹੁੰਦੀ ਸੀ ਉਸ ਦੇ ਵਿੱਚ ਵੀ ਰਣਜੀਤ ਸਿੰਘ ਦੀ ਗੌਰਮਿੰਟ ਦੇ ਲਈ ਸਰਕਾਰ ਖਾਲਸਾ ਦਾ ਸ਼ਬਦ ਵਰਤਿਆ ਜਾਂਦਾ ਸੀ। ਬਲਕਿ ਆਪਣੀ ਮੋਹਰ ਤੇ ਵੀ ਰਣਜੀਤ ਸਿੰਘ ਨੇ ਕੋਈ ਬਾਦਸ਼ਾਹੀ ਖਤਾਬ ਨਹੀਂ ਖੁਣਵਾਇਆ ਸੀ, ਕੇਵਲ "ਅਕਾਲ ਸਹਾਇ ਰਣਜੀਤ ਸਿੰਘ" ਹੀ ਖੁਦਿਆ ਹੋਇਆ ਸੀ ਅਤੇ ਏਹੀ ਸ਼ਬਦ ਹਰੇਕ ਸਿੱਖ ਸਰਦਾਰ ਅਤੇ ਸਿਪਾਹੀ ਨੇ ਆਪਣੀ ਆਪਣੀ ਮੋਹਰ ਉਤੇ ਖੁਦਵਾਏ ਹੋਏ ਸਨ। ਮੈਨੂੰ ਇੰਜ ਪ੍ਰਤੀਤ ਹੁੰਦਾ ਹੈ ਕਿ ਕਵੀ ਗਣੇਸ਼ ਦਾਸ ਨੇ ਭੀ ਇਸੇ ਭਾਵ ਹੇਠ ਹੀ ਆਪਣੀ ਪੁਸਤਕ ਦਾ ਸਿਰਲੇਖ ਫ਼ਤਿਹ ਨਾਮਾ ਰਣਜੀਤ ਸਿੰਘ ਦੀ ਥਾਉਂ ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ ਲਿਖਿਆ ਹੈ। ਇਸ ਤੋਂ ਵੱਖ ਇਹ ਗੱਲ ਵੀ ਵਿਚਾਰ ਯੋਗ ਹੈ ਕਿ ਨਾ ਹੀ ਮਹਾਰਾਜਾ ਨੇ ਕਦੀ ਆਪਣੇ ਸਿਰ ਤੇ ਸ਼ਾਹੀ ਤਾਜ ਪਹਿਨਿਆ ਅਤੇ ਨਾ ਹੀ ਆਪਣੇ ਬੈਠਣ ਲਈ ਕੋਈ ਤਖਤ ਬਣਵਾਇਆ। ਉਸ ਦੀ ਪੁਸ਼ਾਕ ਅਤਿ ਸਿੱਧੀ

ਸਾਦੀ ਹੁੰਦੀ ਸੀ। ਕੇਵਲ ਖਾਸ ਖਾਸ ਮੌਕਿਆਂ ਤੇ ਆਪਣੀ ਬਾਂਹ ਤੇ ਕੋਹਨੂਰ ਹੀਰਾ ਬੰਨ੍ਹ ਲਿਆ ਕਰਦਾ ਸੀ। ਪਰ ਆਪਣੇ ਦਰਬਾਰੀਆਂ ਲਈ ਖਾਸ ਹਦੈਤਾਂ ਜਾਰੀ ਕਰ ਰੱਖੀਆਂ ਸਨ ਕਿ ਉਹ ਸਦਾ ਅੱਛੇ ਕੀਮਤੀ ਜ਼ਰੀਦਾਰ ਕੱਪੜੇ ਪਾਕੇ ਦਰਬਾਰ ਵਿੱਚ ਆਇਆ ਕਰਨ। ਹੋਰਨਾਂ ਦੇਸਾਂ ਦੇ ਜਿਨ੍ਹਾਂ ਜਿਨ੍ਹਾਂ ਬੰਦਿਆਂ ਨੂੰ ਮਹਾਰਾਜਾ ਦੇ ਦਰਬਾਰ ਵਿੱਚ ਆਉਣ ਦਾ ਅਵਸਰ ਮਿਲਿਆ ਹੈ ਉਨ੍ਹਾਂ ਸਾਰਿਆਂ ਨੇ ਦਰਬਾਰੀਆਂ ਦੀ ਪੁਸ਼ਾਕ ਅਤੇ ਰਹਿਣ ਸਹਿਣ ਬਾਰੇ ਚੰਗਾ ਲਿਖਿਆ ਹੈ।

ਇਕ ਹੋਰ ਗੱਲ ਜੋ ਰਣਜੀਤ ਸਿੰਘ ਦੀ ਗੌਰਮਿੰਟ ਸੰਬੰਧੀ ਵਿਚਾਰ ਯੋਗ ਅਤੇ ਸ਼ਲਾਘਾ ਯੋਗ ਹੈ ਉਹ ਇਹ ਹੈ ਕਿ ਇਸ ਦੇ ਰਾਜ ਵਿਚ ਧਰਮ ਤੇ ਕੌਮ ਦਾ ਸਵਾਲ ਕਦੀ ਉਤਪੰਨ ਹੀ ਨਹੀਂ ਹੋਇਆ। ਜੇ ਰਣਜੀਤ ਸਿੰਘ ਦੀ ਸਲਤਨਤ ਪੰਥ ਦੀ ਸਲਤਨਤ ਸੀ ਜਿਸ ਵਿਚ ਹਰੇਕ ਸਿੱਖ ਨੂੰ ਦਰਜੇ ਅਤੇ ਹੁੱਦੇ ਦੇ ਲਿਹਾਜ਼ ਬਿਨਾ ਪੂਰੇ ਅਤੇ ਬਰਾਬਰ ਦੇ ਹੱਕ ਪਰਾਪਤ ਸਨ ਤਾਂ ਗੈਰ ਸਿਖਾਂ ਲਈ ਵੀ ਉਹਨਾਂ ਦੀ ਯੋਗਤਾ ਅਤੇ ਵਿਦਵਤਾ ਅਨੁਸਾਰ ਰਾਜ ਦਰਬਾਰ ਦੇ ਦਰਵਾਜ਼ੇ ਖੁਲ੍ਹੇ ਸਨ। ਜੇ ਵੱਖ ਵੱਖ ਸੀਗਿਆਂ ਦੇ ਵਡੇ ਅਫਸਰਾਂ ਤੇ ਇਕ ਨਜ਼ਰ ਪਾਈ ਜਾਵੇ ਤਾਂ ਇਸ ਗੱਲ ਦੀ ਪੂਰੀ ਪ੍ਰੌੜ੍ਹਤਾ ਹੋ ਜਾਵੇਗੀ। ਤੋਪਖਾਨੇ ਵਰਗੇ ਭਾਰੀ ਤੇ ਜ਼ਰੂਰੀ ਸੀਗੇ ਦੀ ਕਮਾਨ ਪਹਿਲਾਂ ਮੀਆਂ ਗੌਸੇ ਖਾਂ ਕੋਲ ਸੀ ਅਤੇ ਪਿਛੋਂ ਮਿਸਰ ਦੀਵਾਨ ਚੰਦ ਦੇ ਹੱਥਾਂ ਵਿਚ ਰਹੀ। ਉਸ ਦੀ ਮਿਰਤੂ ਪਿਛੋਂ ਗੌਸੇ ਖਾਂ ਦਾ ਪੁੱਤਰ ਜਰਨੈਲ ਸੁਲਤਾਨ ਮੁਹੰਮਦ ਖਾਂ ਆਪਣੇ ਪਿਤਾ ਦੇ ਹੁੱਦੇ ਉਤੇ ਤਰੱਕੀ ਕਰਦਾ ਹੋਇਆ ਪੁਜ ਗਿਆ। ਫਕੀਰ ਅਜ਼ੀਜ਼ੁੱਦੀਨ ਦੇ ਮੁਸਾਹਿਬੀ ਦੇ ਦਰਜੇ ਬਰਾਬਰ ਦਰਬਾਰ ਵਿਚ ਕਿਸੇ ਹੋਰ ਬੰਦੇ ਨੂੰ ਐਨਾ ਉੱਚਾ ਮਰਤਬਾ ਪਰਾਪਤ ਨਹੀਂ ਸੀ। ਹੋਰਨਾਂ ਮੁਲਕਾਂ ਨਾਲ ਰਾਜਸੀ ਚਿੱਠੀ-ਪੱਤਰ ਤੇ ਗੱਲ-ਬਾਤ ਦੇ ਅਤਿ ਜ਼ਰੂਰੀ ਅਤੇ ਭਾਰੀ ਕੰਮ ਤੇ ਫਕੀਰ ਅਜ਼ੀਜ਼ੁੱਦੀਨ ਹੀ ਨੀਯਤ ਕੀਤਾ ਜਾਂਦਾ ਸੀ। ਇਸ ਦਾ ਇਕ ਛੋਟਾ ਭਰਾ ਮਹਾਰਾਜਾ ਦੇ ਨਿਜੀ ਸ਼ਫਾਖਾਨੇ ਦਾ ਇਨਚਾਰਜ ਸੀ ਅਤੇ ਇਸ ਦਾ ਦੂਜਾ ਭਾਈ ਦੇਰ ਤੀਕ ਕਿਲਾ ਗੋਬਿੰਦ ਗੜ੍ਹ ਅੰਮ੍ਰਿਤਸਰ ਦਾ ਇਨਚਾਰਜ ਰਿਹਾ। ਦੀਵਾਨ ਮੋਹਕਮ ਚੰਦ ਅਤੇ ਮਿਸਰ ਦੀਵਾਨ ਚੰਦ ਖ਼ਾਲਸਾ ਫੌਜ ਦੇ ਚੋਣਵੇਂ ਅਤੇ ਸਿਰਕੱਢ ਜਰਨੈਲਾਂ ਵਿਚੋਂ ਸਨ।

ਦੀਵਾਨ ਸਾਵਣ ਮੱਲ ਅਤੇ ਦੀਵਾਨ ਮੋਤੀ ਰਾਮ ਚੋਟੀ ਦੇ ਗਵਰਨਰ ਸਨ ਅਤੇ ਦੋ ਬੜੇ ਸੂਬਿਆਂ, ਅਰਥਾਤ—ਸੂਬਾ ਮੁਲਤਾਨ ਤੇ ਸੂਬਾ ਕਸ਼ਮੀਰ ਦੀ ਨਜ਼ਾਮਤ ਉਨ੍ਹਾਂ ਦੇ ਸਪੁਰਦ ਸੀ। ਦੀਵਾਨ ਭਵਾਨੀ ਦਾਸ, ਦੀਵਾਨ ਗੰਗਾ ਰਾਮ ਅਤੇ ਰਾਜਾ ਦੀਨਾ ਨਾਥ ਦੀ ਨਿਗਰਾਨੀ ਵਿਚ ਸਾਰੇ ਰਾਜ ਦੀ ਆਮਦਨੀ ਅਤੇ ਖਰਚ ਦਾ ਹਿਸਾਬ ਰਹਿੰਦਾ ਸੀ। ਸਰਕਾਰੀ ਖਜ਼ਾਨਾ ਸਮੇਤ ਕੋਹਨੂਰ ਹੀਰਾ ਮਿਸਰ ਬੇਲੀ ਰਾਮ ਨੂੰ ਸੌਂਪਿਆ ਹੋਇਆ ਸੀ। ਡੋਗਰੇ ਭਾਈਆਂ ਵਿਚੋਂ ਰਾਜਾ ਧਿਆਨ ਸਿੰਘ ਵਧਦਾ ਵਧਦਾ ਪ੍ਰਧਾਨ ਮੰਤਰੀ ਦੇ ਹੁੱਦੇ ਤੀਕ ਪੁਜ ਗਿਆ ਸੀ। ਭਾਵ ਕੀ ਅਸੀਂ ਇਸ ਪ੍ਰਸ਼ਨ ਨੂੰ ਭਾਵੇਂ ਕਿਸੇ ਪਾਸਿਓਂ ਵਿਚਾਰੀਏ ਸਾਨੂੰ ਇਸ ਦਾ ਇਕੋ ਉੱਤਰ ਵਿਖਾਈ ਦੇਂਦਾ ਹੈ, ਅਰਥਾਤ—ਮਹਾਰਾਜ ਦੀ ਰਾਜ-ਪ੍ਰਬੰਧ ਦੀ ਨੀਤੀ ਵਿਸ਼ਾਲ ਦਰਿਆ-ਦਿਲੀ ਤੇ ਨਿਰਭਰ ਸੀ ਅਤੇ ਇਸ ਵਿੱਚ ਧਰਮ ਜਾਂ ਕੌਮ ਦੀ ਰਿਆਇਤ ਜਾਂ ਲਿਹਾਜ਼ ਰੰਚਕ ਵੀ ਨਹੀਂ ਸੀ।

ਇਹ ਏਸੇ ਦ੍ਰਿੜ੍ਹਤਾ, ਸਹਿਣ-ਸੀਲਤਾ ਅਤੇ ਵਿਸ਼ਾਲ-ਦਿਲੀ ਦਾ ਹੀ ਫਲ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿੱਚ ਇਕ ਸ਼ਾਨਦਾਰ ਤੇ ਬਲਵਾਨ ਰਾਜ ਦੀ ਨੀਂਹ ਰੱਖੀ ਅਤੇ ਦੇਸ ਵਿਚ ਨਵੇਂ ਸਿਰਿਓਂ ਅਮਨ ਤੇ ਸ਼ਾਂਤੀ ਸਥਾਪਤ ਕੀਤੀ। ਵਪਾਰ, ਦਸਤਕਾਰੀ ਅਤੇ ਉਦਯੋਗ ਨੂੰ ਵੀ ਨਵੇਂ ਸਿਰਿਓਂ ਵਾਧਾ ਨਸੀਬ ਹੋਇਆ। ਇਕ ਪਾਸਿਓਂ ਕਾਬਲ ਅਤੇ ਈਰਾਨ ਦੇ ਸੌਦਾਗਰ, ਦੂਜੇ ਬੰਨਿਓਂ ਸਿੰਧ ਅਤੇ ਸ਼ਿਕਾਰ ਪੁਰ ਦੇ ਵਪਾਰੀ, ਤੀਜੀ ਵਲੋਂ ਦਿੱਲੀ ਅਤੇ ਆਗਰੇ ਦੇ ਸੌਦਾਗਰ ਅਤੇ ਉੱਤਰ ਵਲੋਂ ਤਿੱਬਤ, ਲੱਦਾਖ ਅਤੇ ਕਸ਼ਮੀਰ ਦੇ ਵਪਾਰੀ ਲਾਹੌਰ ਅਤੇ ਅੰਮ੍ਰਿਤਸਰ ਦੀਆਂ ਮੰਡੀਆਂ ਵਿਚ ਆਪਣਾ ਆਪਣਾ ਮਾਲ ਲਿਆਕੇ ਬੇ-ਖਟਕੇ ਵੇਚਿਆ ਕਰਦੇ ਸਨ। ਇਸ ਤੋਂ ਵੱਖ ਪੰਜਾਬ ਦੇ ਵੱਡੇ ਵੱਡੇ ਸ਼ਹਿਰਾਂ ਵਿੱਚ ਤੋਪ, ਗੁਬਾਰੇ, ਰਹਿਕਲੇ, ਬੰਦੂਕ, ਕਰਾਬੀਨ, ਤਲਵਾਰ, ਗੋਲੇ, ਛੱਰੇ, ਬਾਰੂਦ ਆਦਿਕ ਤਿਆਰ ਕਰਨ ਦੇ ਕਾਰਖਾਨੇ ਕੈਮ ਕੀਤੇ, ਜਿਥੇ ਕਿ ਮਹਾਰਾਜ ਦੀ ਸੱਤਰ-ਅੱਸੀ ਹਜ਼ਾਰ ਭਾਰੀ ਫੌਜ ਲਈ ਜੰਗ ਦਾ ਸਾਮਾਨ ਤਿਆਰ ਕੀਤਾ ਜਾਂਦਾ ਸੀ। ਚਮੜੇ ਦੇ ਵੀ ਵੱਡੇ ਵੱਡੇ ਕਾਰਖਾਨੇ ਸਾਡੇ ਦੇਸ਼ ਪੰਜਾਬ ਵਿੱਚ ਕੈਮ ਹੋ ਗਏ ਜਿਨ੍ਹਾਂ ਵਿਚ ਫੌਜ ਲਈ ਪੇਟੀਆਂ ਅਤੇ ਬੂਟ, ਘੋੜਿਆਂ ਲਈ ਜ਼ੀਨਾਂ ਤੰਗ ਤੇ ਦੁੰਮਚੀਆਂ ਅਤੇ ਇਸੇ ਤਰ੍ਹਾਂ ਵਰਦੀ ਕਪੜੇ,

ਤੰਬੂ ਅਤੇ ਕਨਾਤਾਂ ਬਣਾਉਣ ਲਈ ਵੀ ਬੜੀਆਂ ਬੜੀਆਂ ਵਰਕਸ਼ਾਪਾਂ ਕੈਮ ਕੀਤੀਆਂ ਗਈਆਂ। ਦੇਸ਼ ਦਾ ਰੁਪਿਆ ਵੀ ਦੇਸ਼ ਵਿਚ ਰਹਿੰਦਾ ਸੀ ਅਤੇ ਪੰਜਾਬ ਵਿੱਚ ਹੀ ਹਰ ਪਰਕਾਰ ਦੇ ਜੰਗੀ ਹਥਿਆਰ ਤਿਆਰ ਹੋਣ ਨਾਲ ਹੋਰ ਕਿਸੇ ਕੌਮ ਜਾਂ ਰਾਜ ਨੂੰ ਮਹਾਰਾਜਾ ਦੀ ਫੌਜੀ ਤਾਕਤ ਜਾਂ ਉਸ ਦਾ ਭੇਦ ਪ੍ਰਗਟ ਨਹੀਂ ਹੋ ਸਕਦਾ ਸੀ। ਮਹਾਰਾਜਾ ਦੀ ਫੌਜ ਆਪਣੇ ਦੇਸ਼ ਪੰਜਾਬ ਦੇ ਹੀ ਤਿਆਰ ਕੀਤੇ ਹਥਿਆਰਾਂ ਨਾਲ ਲੈਸ ਸੀ ਜਦੋਂ ਇਸ ਦਾ ਟਾਕਰਾ ਅੰਗਰੇਜ਼ੀ ਫੌਜ ਨਾਲ ਮੁਦਕੀ, ਫੀਰੋਜ਼ ਸ਼ਾਹ, ਸੁਭਰਾਉਂ ਅਤੇ ਚਿੱਲੀਆਂਵਾਲੇ ਦੇ ਮੁਕਾਮਾਂ ਤੇ ਹੋਇਆ ਤਾਂ ਇਹ ਗੱਲ ਭਲੀ ਪ੍ਰਕਾਰ ਪ੍ਰਗਟ ਹੋ ਗਈ ਕਿ ਆਪਣੇ ਦੇਸ਼ ਵਿੱਚ ਬਣੇ ਜੰਗੀ ਹਥਿਆਰ ਭਾਵੇਂ ਤੋਪ, ਭਾਵੇਂ ਤਲਵਾਰ ਤੇ ਭਾਵੇਂ ਬੰਦੂਕ ਵਲੈਤ ਦੇ ਕਾਰਖਾਨਿਆਂ ਵਿਚ ਤਿਆਰ ਹੋਏ ਹਥਿਆਰਾਂ ਨਾਲੋਂ ਵਰਤੋਂ ਵਿਚ ਘੱਟ ਨਹੀਂ ਸਨ। ਹਾਂ, ਬਾਹਰੀ ਸੁਹੱਪਣ ਵਿੱਚ ਘੱਟ ਹੋਣ ਤਾਂ ਹੋਣ ਪਰ ਲਾਭ ਵਿੱਚ ਤਾਂ ਘੱਟ ਨਹੀਂ ਸਨ। ਭਾਵ ਕੀ ਅਸੀਂ ਭਾਵੇਂ ਰਾਜਸੀ ਦ੍ਰਿਸ਼ਟੀ-ਕੋਣ ਤੋਂ ਵੇਖੀਏ ਜਾਂ ਆਰਥਕ ਨਜ਼ਰ ਨਾਲ ਦੇਖੀਏ, ਸਾਡਾ ਦੇਸ਼ ਪੰਜਾਬ ਮਹਾਰਾਜਾ ਰਣਜੀਤ ਸਿੰਘ ਦਾ ਬਹੁਤ ਰਿਣੀ ਹੈ। ਰਣਜੀਤ ਸਿੰਘ ਨਿਰਸੰਦੇਹ ਸੰਸਾਰ ਦੇ ਉਹਨਾਂ ਅਸਾਧਾਰਨ ਪੁਰਸ਼ਾਂ ਵਿਚੋਂ ਸੀ ਜੋ ਕਦੀ ਕਦਾਈਂ ਪੈਦਾ ਹੁੰਦੇ ਹਨ ਅਤੇ ਸਮੇਂ ਦਾ ਰੰਗ ਬਦਲ ਦਿੰਦੇ ਹਨ। ਸੱਚ ਮੁੱਚ ਅਸੀਂ ਉਸ ਤੇ ਜਿੰਨਾ ਵੀ ਮਾਣ ਕਰੀਏ ਥੋੜਾ ਹੈ।

# ਫੁੱਟਨੋਟਾਂ ਵਿੱਚ ਵਰਤੇ ਗਏ
# ਸੰਖੇਪ ਅੱਖਰਾਂ ਦੀ ਵਿਆਖਿਆ

| | | |
|---|---|---|
| ੧—ਖਾ. ਦ. ਰੀ. | ਵਾਸਤੇ | ਖਾਲਸਾ ਦਰਬਾਰ ਰੀਕਾਰਡ। |
| ੨—ਲੈ. ਗ੍ਰਿ:. | ,, | ਸਰ ਲੈਪਲ ਗ੍ਰਿਫਨ ਕਰਤਾ "ਪੰਜਾਬ ਚੀਫ਼ਸ" |
| ੩—ਸੋਹਣ ਲਾਲ ਦ. | ,, | ਉਮਦਤੁ ਤਵਾਰੀਖ, ਅਥਵਾ—ਰੋਜ਼ਨਾਮਚਾ ਰਣਜੀਤ ਸਿੰਘ ਅਤੇ "ਦ" ਦਫ਼ਤਰ ਜਾਂ ਪੁਸਤਕ ਦਾ ਭਾਗ ਪ੍ਰਗਟ ਕਰਦਾ ਹੈ। |
| ੪—ਜ਼. ਨ. | | ਜ਼ਫ਼ਰ ਨਾਮਾ ਰਣਜੀਤ ਸਿੰਘ ਕ੍ਰਿਤ ਦੀਵਾਨ ਅਮਰ ਨਾਥ। |

# ਮੁਲਤਾਨ ਯੁੱਧ

## ਵਰਨਾਰੰਭ

ਮੁਲਤਾਨ ਦਾ ਸੂਬਾ ਮੁਗਲ ਰਾਜ ਦਾ ਇਕ ਹਿੱਸਾ ਸੀ । ਆਈਨੇ ਅਕਬਰੀ ਵਿਚ ਇਸ ਨੂੰ ਸੂਬਾ 'ਦਾਰੁਲ ਅਮਾਨ ਮੁਲਤਾਨ' ਦੇ ਨਾਉਂ ਨਾਲ ਸੱਦਿਆ ਗਿਆ ਹੈ। ਮਹਾਰਾਜਾ ਰਣਜੀਤ ਸਿੰਘ ਦੇ ਕਾਗਜ਼ਾਂ ਵਿਚ ਵੀ ਇਸ ਦਾ ਇਹੋ ਨਾਉਂ ਲਿਖਿਆ ਹੈ। ਸੰਨ ੧੭੫੨ ਈ: ਵਿੱਚ ਅਹਿਮਦ ਸ਼ਾਹ ਅਬਦਾਲੀ ਨੇ ਇਸ ਨੂੰ ਜਿੱਤ ਕੇ ਕਾਬਲ ਦੀ ਸਲਤਨਤ ਨਾਲ ਜੋੜ ਦਿੱਤਾ ਅਤੇ ਆਪਣੇ ਇਕ ਨਜ਼ਦੀਕੀ ਰਿਸ਼ਤੇਦਾਰ ਨਵਾਬ ਸ਼ੁਜਾਅ ਖਾਂ ਸੱਦੋਜ਼ਈ ਨੂੰ ਇਸ ਦਾ ਗਵਰਨਰ ਨੀਯਤ ਕਰ ਦਿੱਤਾ। ਸਨ ੧੭੭੨ ਈ: ਵਿੱਚ ਜਦ ਸਿੱਖ ਸਰਦਾਰਾਂ ਨੇ ਜ਼ੋਰ ਫੜਿਆ ਤਾਂ ਭੰਗੀ ਮਿਸਲ ਦੇ ਮੋਢੀ ਸਰਦਾਰ ਝੰਡਾ ਸਿੰਘ ਨੇ ਨਵਾਬ ਸ਼ੁਜਾਅ ਖਾਂ ਨੂੰ ਮੁਲਤਾਨ ਵਿਚੋਂ ਕੱਢਕੇ ਆਪ ਇਸ ਤੇ ਕਬਜ਼ਾ ਜਮਾ ਲਿਆ ਪਰ ਭੰਗੀ ਸਰਦਾਰਾਂ ਦਾ ਮੁਲਤਾਨ ਉਤੇ ਅਧਿਕਾਰ ਕੇਵਲ ਅੱਠ ਵਰ੍ਹੇ ਹੀ ਰਿਹਾ, ਪਿਛੋਂ ਅਹਿਮਦਸ਼ਾਹ ਅਬਦਾਲੀ ਦੇ ਪੁਤ੍ਰ ਤੈਮੂਰ ਨੇ ਇਸ ਨੂੰ ਦੂਜੀ ਵਾਰ ਫ਼ਤਿਹ ਕਰ ਲਿਆ ਅਤੇ ਸ਼ੁਜਾਅ ਖਾਂ ਦੇ ਪੁਤ੍ਰ ਮੁਜ਼ੱਫਰ ਖਾਂ ਨੂੰ ਇਸ ਦਾ ਗਵਰਨਰ ਥਾਪ ਦਿੱਤਾ। ਮਹਾਰਾਜਾ ਰਣਜੀਤ ਸਿੰਘ ਨੇ ਇਹ ਸੂਬਾ ਮੁਜ਼ੱਫਰ ਖਾਂ ਤੋਂ ਹੀ ਸਨ ੧੮੧੮ ਈ: ਵਿੱਚ ਜਿੱਤ ਕੇ ਆਪਣੇ ਰਾਜ ਵਿੱਚ ਸ਼ਾਮਲ ਕੀਤਾ ਸੀ।

ਨਵਾਬ ਸ਼ੁਜਾਅ ਖਾਨ
ਸੂਬੇਦਾਰ ਮੁਲਤਾਨ

ਰਣਜੀਤ ਸਿੰਘ ਨੇ ਮੁਲਤਾਨ ਉਤੇ ਛੀ ਵਾਰ ਹੱਲਾ ਕੀਤਾ ਪਰ ਹਰ ਵਾਰ ਨਵਾਬ ਤੋਂ ਕਰ ਵਸੂਲ ਕਰਕੇ ਮੁੜ ਆਉਂਦਾ ਰਿਹਾ। ਇਉਂ ਮਲੂਮ ਹੁੰਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਪਹਿਲੇ ਤਿੰਨ ਹੱਲੇ ਤਾਂ (ਸਨ

ਰਣਜੀਤ ਸਿੰਘ ਦੇ ਆਰੰਭਕ ਹੱਲੇ ।

੧੮੦੨ ਈ:, ਸੰਨ ੧੮੦੬ ਈ: ਅਤੇ ਸੰਨ ੧੮੦੭ ਈ: ਵਿਚ) ਕੇਵਲ ਨਵਾਬ ਦੀ ਫ਼ੌਜੀ ਤਾਕਤ ਦਾ ਅਨੁਮਾਨ ਲੈਣ ਲਈ ਕੀਤੇ । ਪਰ ਆਪਣੇ ਚੌਥੇ ਹੱਲੇ (ਸੰਨ ੧੮੧੦ ਈ: ) ਸਮੇਂ ਮਹਾਰਾਜਾ ਰਣਜੀਤ ਸਿੰਘ ਮੁਲਤਾਨ ਨੂੰ ਫ਼ਤਿਹ ਕਰਨ ਦਾ ਦ੍ਰਿੜ੍ਹ ਇਰਾਦਾ ਕਰ ਚੁੱਕਾ ਸੀ । ਇਸ ਤੋਂ ਪਿਛੋਂ ਦੇ ਹੱਲੇ ਵੀ ਇਸੇ ਮੰਤਵ ਨਾਲ ਕੀਤੇ ਗਏ ਪਰ ਪੂਰਨ ਸਫਲਤਾ ਸੰਨ ੧੮੧੮ ਈ: ਦੇ ਹੱਲੇ ਵਿੱਚ ਹੀ ਪ੍ਰਾਪਤ ਹੋਈ । ਅਤੇ ਇਸੇ ਜੰਗ ਦਾ ਬਿਆਨ ਸ੍ਰੀ ਗਣੇਸ਼ ਦਾਸ ਨੇ ਆਪਣੀ ਰਚਨਾ ਵਿੱਚ ਕੀਤਾ ਹੈ । ਇਸ ਲਈ ਅਸੀਂ ਇਸੇ ਜੰਗ ਦਾ ਬਿਆਨ ਵਿਸਥਾਰ ਨਾਲ ਕਰਾਂਗੇ ।

ਇਸ ਹਮਲੇ ਦੀਆਂ ਤਿਆਰੀਆਂ

ਸਨ ੧੮੧੭ ਈ: ਦਾ ਪਿਛਲਾ ਹਿੱਸਾ ਉਚੇ ਪੈਮਾਨੇ ਦੀਆਂ ਫ਼ੌਜੀ ਤਿਆਰੀਆਂ ਵਿੱਚ ਖਰਚ ਕੀਤਾ ਗਿਆ । ਲਾਹੌਰ ਤੋਂ ਮੁਲਤਾਨ ਜਾਣ ਵਾਲੀ ਸੜਕ ਤੇ ਸਾਰੇ ਸਬੰਧਿਤ ਜ਼ਿਲੇ ਦੇ ਅਫਸਰਾਂ ਅਤੇ ਜਾਗੀਰਦਾਰਾਂ ਨੂੰ ਖਾਸ ਹਦੈਤਾਂ ਭੇਜੀਆਂ ਗਈਆਂ ਕਿ ਉਹ ਰਾਹ ਵਿਚ ਚੜ੍ਹਾਈ ਤੇ ਜਾਣ ਵਾਲੀਆਂ ਫੌਜਾਂ ਨੂੰ ਬਾਰਬਰਦਾਰੀ ਦੇ ਸਾਮਾਨ, ਰਸਦ ਅਤੇ ਹੋਰ ਲੋੜਾਂ ਦੇ ਸਬੰਧ ਵਿਚ ਹਰ ਪ੍ਰਕਾਰ ਦੀ ਸਹਾਇਤਾ ਪਹੁੰਚਾਣ । ਰਾਵੀ ਅਤੇ ਚਨਾਬ ਦਰਿਆਵਾਂ ਦਿਆਂ ਪੱਤਣਾਂ ਤੇ ਜਿੰਨੀਆਂ ਬੇੜੀਆਂ ਮੌਜੂਦ ਸਨ, ਉਹਨਾਂ ਨੂੰ ਫੌਜੀ ਲੋੜ ਲਈ ਸਰਕਾਰੀ ਕਬਜ਼ੇ ਵਿਚ ਲੈ ਲੀਤਾ । ਡਾਕ ਦੇ ਆਉਣ ਜਾਣ ਦਾ ਪ੍ਰਬੰਧ ਵੀ ਲੋੜ ਅਨੁਸਾਰ ਕਰ ਦਿੱਤਾ । ਹਰ ਤੀਜੇ ਮੀਲ ਉਤੇ ਡਾਕ ਚੌਕੀਆਂ ਨੀਯਤ ਕਰ ਦਿੱਤੀਆਂ ਤਾਂ ਜੋ ਮਹਾਰਾਜਾ ਤੀਕ ਜੰਗ ਦੀਆਂ ਖਬਰਾਂ ਬਾਕਾਇਦਾ ਅਤੇ ਹਰ ਰੋਜ ਪਹੁੰਚਦੀਆਂ ਰਹਿਣ ।

ਜਨਵਰੀ ਸਨ ੧੮੧੮ ਈ: ਫ਼ੌਜ ਦਾ ਕੂਚ ।

ਏਸ ਚੜ੍ਹਾਈ ਲਈ ਵੀਹ ਹਜ਼ਾਰ ਫ਼ੌਜ, ਜਿਸ ਵਿਚ ਪੈਦਲ, ਘੋੜ ਸਵਾਰ ਅਤੇ ਤੋਪਖ਼ਾਨਾ ਸ਼ਾਮਲ ਸੀ, ਇਕੱਤਰ ਕੀਤੀ ਗਈ । ਤੋਪਕਲਾਂ, ਅਰਥਾਤ— ਭੰਗੀਆਂ ਦੀ ਤੋਪ, ਜਿਸ ਵਿਚ ਇਕ ਮਣ ਪੱਕੇ ਦਾ ਗੋਲਾ ਪੈਂਦਾ ਸੀ, ਅੰਮ੍ਰਿਤਸਰੋਂ ਮੰਗਵਾਕੇ ਮੁਲਤਾਨ ਭੇਜੀ ਗਈ । ਮੁਲਤਾਨ ਦੀ ਫੌਜ ਦੇ ਆਪਣੇ ਬੇਲਦਾਰਾਂ ਤੋਂ ਵੱਖ ਪੰਜ ਸੌ

ਹੋਰ ਬੇਲਦਾਰ ਭਰਤੀ ਕੀਤੇ ਗਏ, ਤਾਂ ਜੋ ਮੈਦਾਨੇ ਜੰਗ ਵਿਚ ਸੁਰੰਗਾਂ ਖੋਦਣ ਅਤੇ ਮੋਰਚੇ ਬਨਾਣ ਦਾ ਕੰਮ ਆਸਾਨੀ ਨਾਲ ਅਤੇ ਛੇਤੀ ਸਿਰੇ ਚੜ੍ਹ ਸਕੇ। ਇਸ ਫ਼ੌਜ ਦੀ ਕਮਾਨ ਸ਼ਾਹਜ਼ਾਦਾ ਖੜਕ ਸਿੰਘ ਦੇ ਸਪੁਰਦ ਕੀਤੀ ਗ਼ਈ। ਭਾਵੇਂ ਵਾਸਤਵ ਵਿਚ ਪ੍ਰਟਨ ਬਾਗ ਡੋਰ ਜਰਨੈਲ ਮਿਸਰ ਦੀਵਾਨ ਚੰਦ ਦੇ, ਜੋ ਉਸ ਸਮੇਂ ਤੋਪਖਾਨੇ ਦਾ ਸਭ ਤੋਂ ਵੱਡਾ ਅਫਸਰ ਸੀ, ਸਪੁਰਦ ਕੀਤੀ ਗਈ। ਸ਼ਾਹਜ਼ਾਦਾ ਖੜਕ ਸਿੰਘ ਦੀ ਮਾਤਾ ਮਹਾਰਾਣੀ ਦਾਤਾਰ ਕੌਰ ਵੀ ਆਪਣੇ ਪੁੱਤਰ ਦਾ ਹੌਂਸਲਾ ਵਧਾਣ ਲਈ ਉਸ ਦੇ ਨਾਲ ਗਈ। ਚੜ੍ਹਾਈ ਕਰਨ ਤੋਂ ਇਕ ਦਿਨ ਪਹਿਲਾਂ ਸ਼ਾਹਜ਼ਾਦਾ ਖੜਕ ਸਿੰਘ ਬਾਬਾ ਸਾਹਿਬ ਸਿੰਘ ਬੇਦੀ ਤੋਂ ਅਸ਼ੀਰਵਾਦ ਪ੍ਰਾਪਤ ਕਰਨ ਲਈ ਸ਼ਾਹਦਰੇ ਚਲੇ ਗਏ। ਅਤੇ ਮਹਾਰਾਜਾ ਰਣਜੀਤ ਸਿੰਘ, ਜਿਵੇਂ ਕਿ ਉਹ ਸਦਾ ਅਜੇਹੇ ਮੌਕਿਆਂ ਤੇ ਕੀਤਾ ਕਰਦੇ ਸਨ, ਆਪ ਫ਼ਤਿਹ ਲਈ ਸੁੱਖਾਂ ਸੁੱਖਣ ਹਿਤ ਅੰਮ੍ਰਿਤਸਰ ਅਤੇ ਤਰਨ ਤਾਰਨ ਦੇ ਗੁਰਦਵਾਰਿਆਂ ਨੂੰ ਚਲੇ ਗਏ। ੧੪ ਜਨਵਰੀ ਸੰਨ ੧੮੧੮ ਈ: ਬੁੱਧਵਾਰ ਦੇ ਦਿਨ ਖ਼ਾਲਸਾ ਫੌਜ ਨੇ ਮੁਲਤਾਨ ਵਲ ਚਾਲੇ ਪਾਏ।

ਮੁਜ਼ੱਫਰ ਗੜ੍ਹ ਅਤੇ ਖ਼ਾਨ ਗੜ੍ਹ ਤੇ ਕਬਜ਼ਾ

ਤ੍ਰਿੰਮੂ ਦੇ ਪੱਤਣ ਤੇ ਫੌਜਾਂ ਨੇ ਜਾ ਡੇਰੇ ਕੀਤੇ। ਇਥੋਂ ਦਾ ਇਕ ਦਸਤਾ ਜਿਸ ਵਿਚ ਜਾਗੀਰਦਾਰੀ ਘੋੜ ਸਵਾਰ ਅਤੇ ਕੁਝ ਤੋਪਾਂ ਸਨ, ਕਿਲਾ ਖ਼ਾਨ ਗੜ੍ਹ ਅਤੇ ਮੁਜ਼ੱਫਰ ਗੜ੍ਹ ਨੂੰ ਸਰ ਕਰਨ ਲਈ ਤੋਰਿਆ ਗਿਆ ਅਤੇ ਮਹੀਨਾ ਫਰਵਰੀ ਦੇ ਅਖੀਰ ਵਿੱਚ ਸਿੱਖਾਂ ਨੇ ਉਥੇ ਕਬਜ਼ਾ ਕਰ ਲਿਆ। ਸਰਦਾਰ ਹਰੀ ਸਿੰਘ ਨਲਵੇ ਦੀ ਫੌਜ ਦਾ ਕੁਝ ਹਿੱਸਾ ਰਾਖਾ-ਫੌਜ (Garrison) ਦੇ ਤੌਰ ਤੇ ਉਥੇ ਨੀਯਤ ਕੀਤਾ ਗਿਆ।

ਇਸ ਪਿਛੋਂ ਲਾਹੌਰ ਤੋਂ ਇਕ ਫੌਜ ਸਰਦਾਰ ਫ਼ਤਿਹ ਸਿੰਘ ਆਹਲੂਵਾਲੀਏ ਦੀ ਕਮਾਨ ਹੇਠ ਮੁਲਤਾਨ ਵਾਲੀ ਫੌਜ ਦੀ ਮਦਦ ਲਈ ਤ੍ਰਿੰਮੂ ਵਲ ਭੇਜੀ ਗਈ। ਇਸ ਕੁਮਕ ਦੇ ਪਹੁੰਚਣ ਤੇ ਸਾਰੀ ਫੌਜ ਨੇ ਕੂਚ ਕੀਤਾ। ਅਤਿਅੰਤ ਖ਼ਤਰੇ ਨੂੰ ਮੁਖ ਰੱਖਕੇ ਮੁਲਤਾਨ ਦੇ ਨਵਾਬ ਨੇ, ਇਸ ਮੌਕੇ ਤੇ ਇਕ ਵਾਰ ਫੇਰ,

ਕਰ (ਖ਼ਿਰਾਜ) ਦੇਕੇ ਖਲਾਸੀ ਕਰਾਉਣ ਦੀ ਸਲਾਹ ਕੀਤੀ ਅਤੇ ਇਸ ਮੰਤਵ ਨਾਲ ਆਪਣੇ ਖਾਸ ਵਕੀਲ ਸੱਯਦ ਮੁਹਸਨ ਸ਼ਾਹ ਅਤੇ ਦੀਵਾਨ ਜਮੀਅਤ ਰਾਇ ਨੂੰ ਸ਼ਾਹਜ਼ਾਦਾ ਖੜਕ ਸਿੰਘ ਨਾਲ ਮੁਲਾਕਾਤ ਲਈ ਭੇਜਿਆ। ਉਹਨਾਂ ਨੇ ਮਿਸਰ ਦੀਵਾਨ ਚੰਦ ਰਾਹੀਂ ਇਕ ਲੱਖ ਪੱਚੀ ਹਜ਼ਾਰ ਰੁਪਿਆ ਖਿਰਾਜ ਵਜੋਂ ਪੇਸ਼ ਕੀਤਾ। ਪਰ ਉਹਨਾਂ ਨੂੰ ਨਿਰਾਸ ਹੋਕੇ ਵਾਪਸ ਜਾਣਾ ਪਿਆ। ਕਿਉਂ ਜੋ ਮਹਾਰਾਜਾ ਰਣਜੀਤ ਸਿੰਘ ਨੇ ਇਸ ਵਾਰ ਆਪਣੇ ਅਫਸਰਾਂ ਨੂੰ ਮੁਲਤਾਨ ਦੇ ਸ਼ਹਿਰ ਅਤੇ ਕਿਲੇ ਤੇ ਕਬਜ਼ਾ ਕਰਨ ਦੀਆਂ ਖਾਸ ਹਦੈਤਾਂ ਦਿਤੀਆਂ ਹੋਈਆਂ ਸਨ। ਸੋ ਮੁਜ਼ੱਫਰ ਖਾਂ ਦੇ ਵਕੀਲਾਂ ਨੂੰ ਏਹੀ ਜਵਾਬ ਮਿਲਿਆ ਕਿ ਜੇ ਨਵਾਬ ਸ਼ਹਿਰ ਤੇ ਕਿਲਾ ਉਨ੍ਹਾਂ ਦੇ ਹਵਾਲੇ ਕਰ ਦੇਵੇ ਤਾਂ ਉਸ ਦੇ ਗੁਜ਼ਾਰੇ ਲਈ ਭਾਰੀ ਰਕਮ ਦੀ ਸਾਲਾਨਾ ਜਗੀਰ ਅਤੇ ਰਹਿਣ ਲਈ ਸ਼ੁਜਾਅਬਾਦ ਦਾ ਸ਼ਹਿਰ ਅਤੇ ਕਿਲਾ ਦਿੱਤਾ ਜਾਵੇਗਾ। ਪਰ ਨਵਾਬ ਇਸ ਤੇ ਰਾਜ਼ੀ ਨਾ ਹੋਇਆ। ਕਵੀ ਗਣੇਸ਼ ਦਾਸ ਨੇ ਇਸ ਮੌਕੇ ਦਾ ਵਰਣਨ ਪਹਿਲੇ ਅਧਿਆਇ ਦੇ ਪਦ ੪੮ ਤੋਂ ਲੈ ਕੇ ੫੮ ਵਿਚ ਕੀਤਾ ਹੈ।

ਸੁਲਾਹ ਦੀ ਗੱਲ ਬਾਤ

ਨਵਾਬ ਦੇ ਇਸ ਗੱਲ ਤੇ ਰਾਜ਼ੀ ਨਾ ਹੋਣ ਤੇ ਸਿੱਖ ਫੌਜਾਂ ਨੇ ਸਮਾਂ ਨਾ ਗੁਆਂਦੇ ਹੋਏ ਸ਼ਹਿਰ ਦੇ ਆਲੇ ਦੁਆਲੇ ਘੇਰਾ ਪਾ ਲਿਆ। ਮਿਸਰ ਦੀਵਾਨ ਚੰਦ ਨੇ ਆਪਣੇ ਤੋਪਖਾਨੇ ਅਤੇ ਫੌਜੀ ਦਸਤਿਆਂ ਨੂੰ ਇਸ ਢੰਗ ਨਾਲ ਨੀਯਤ ਕੀਤਾ ਕਿ ਮੁਲਤਾਨ ਦਾ ਸ਼ਹਿਰ ਅਤੇ ਕਿਲਾ ਹਰ ਪਾਸਿਓਂ ਉਨ੍ਹਾਂ ਦੀ ਮਾਰ ਹੇਠ ਆਉਂਦਾ ਸੀ। ਸਿੱਖਾਂ ਨੇ ਆਪਣੀਆਂ ਤੋਪਾਂ ਨਾਲ ਗੋਲਾ ਬਾਰੀ ਸ਼ੁਰੂ ਕੀਤੀ ਜਿਹੜੀ ਇਕ ਸਾਤੇ (ਹਫ਼ਤੇ) ਤੀਕ ਇਕ ਰਸ ਜਾਰੀ ਰਹੀ। ਕਿਲੇ ਦੀ ਬਾਹਰਲੀ ਕੰਧ ਤੋਂ ਅਫ਼ਗਾਨਾਂ ਨੇ ਉੱਤਰ ਵਿੱਚ ਗੋਲਾਬਾਰੀ ਕੀਤੀ ਜਿਸ ਨਾਲ ਖ਼ਾਲਸਾ ਫੌਜ ਦੇ ਖਾਸੇ ਬੰਦੇ ਮਾਰੇ ਗਏ। ਪਰ ਸਿੱਖ ਤੋਪਚੀਆਂ ਦੀ ਇਕ ਰਸ ਗੋਲਾਬਾਰੀ ਨਾਲ ਸ਼ਹਿਰ ਦੀਆਂ ਕਈ ਕੰਧਾਂ ਤੇ ਫਸੀਲਾਂ ਵਿਚ ਮੋਰੇ ਹੋ ਗਏ। ਇਸ ਦੇ ਨਾਲ ਹੀ ਸਿੱਖਾਂ ਦੀ ਅਥਾਹ ਤਾਕਤ ਦੇ ਸਾਹਮਣੇ ਨਾ ਠਹਿਰਦੇ ਹੋਏ ਪਠਾਨ ਸ਼ਹਿਰ ਨੂੰ ਛੱਡ ਕੇ ਕਿਲੇ ਵਿਚ ਦਾਖਲ ਹੋ ਗਏ।

ਸ਼ਹਿਰ ਮੁਲਤਾਨ ਤੇ ਕਬਜ਼ਾ

ਮਾਰਚ ਮਹੀਨੇ ਦੇ ਅੱਧ ਵਿਚ ਸ਼ਹਿਰ ਤੇ ਕਬਜ਼ਾ ਹੋ ਜਾਣ ਪਿਛੋਂ ਸਿੱਖ ਫੌਜਾਂ ਨੇ ਕਿਲੇ ਦਾ ਮੁਹਾਸਰਾ ਅਰੰਭ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਪਾਸ ਲਾਹੌਰ ਵਿਚ ਹਰ ਰੋਜ਼ ਜੰਗ ਦੀ ਅਖਬਾਰ ਡਾਕ ਰਾਹੀਂ ਪਹੁੰਚ ਜਾਂਦੀ ਸੀ। ਅਤੇ ਉਹ ਉਥੋਂ ਨਾ ਕੇਵਲ ਫੌਜ ਲਈ ਰਸਦ ਜਾਂ ਹੋਰ ਲੜਾਈ ਦਾ ਸਾਮਾਨ ਹੀ ਭੇਜਦੇ ਸਨ ਸਗੋਂ ਫੌਜ ਦੀ ਤੋਰ-ਫੇਰ ਅਤੇ ਅਗਵਾਈ ਲਈ ਖਾਸ ਖ਼ਾਸ ਹਦਾਇਤਾਂ ਵੀ ਭੇਜਦੇ ਰਹਿੰਦੇ ਸਨ।

**ਕਿਲੇ ਦਾ ਮੁਹਾਸਰਾ (ਮਾਰਚ) ਅਤੇ ਮਹਾਰਾਜ ਵਲੋਂ ਖੂਨ ਖਰਾਬਾ ਰੋਕਣ ਲਈ ਯਤਨ**

ਅਤੇ ਇਸ ਖਿਆਲ ਨੂੰ ਸਾਹਮਣੇ ਰਖਦੇ ਹੋਏ ਕਿ ਜੰਗ ਵਿਚ ਹੋਰ ਖੂਨ ਖਰਾਬਾ ਨਾ ਹੋਵੇ ਮਹਾਰਾਜ ਨੇ ਇਕ ਫਰਮਾਨ ਫੌਜੀ ਅਫਸਰਾਂ ਦੇ ਨਾਉਂ ਭੇਜਿਆ ਕਿ ਉਹ ਦੂਜੀ ਵਾਰ ਫੇਰ ਨਵਾਬ ਮੁਲਤਾਨ ਨੂੰ ਕਹਿਣ ਕਿ ਉਹ ਮੁਲਤਾਨ ਦਾ ਕਿਲਾ ਛੱਡ ਕੇ ਸਾਲਾਨਾ ਜਾਗੀਰ ਲੈਣੀ ਅਤੇ ਸ਼ੁਜਾਆਬਾਦ ਵਿਚ ਰਿਹਾਇਸ਼ ਅਖਤਿਆਰ ਕਰਨੀ ਮਨਜ਼ੂਰ ਕਰ ਲਵੇ।

ਸਬ ਸਿੰਘਨ-ਪਤ ਸਿੰਘ ਨੇ ਲਿਖ ਪਾਤੀ ਸੁ ਪਠਾਇ।
ਕੋਊ ਵਕੀਲ ਸੋ ਭੇਜ ਕੇ ਕਿਲਾ ਸੁ ਲਓ ਮਿਲਾਇ।

ਸੋ ਫਰਮਾਨ ਅਨੁਸਾਰ ਨਵਾਬ ਨਾਲ ਦੂਜੀ ਵਾਰ ਫੇਰ ਗੱਲ ਬਾਤ ਸ਼ੁਰੂ ਕੀਤੀ ਗਈ। ਸੋਹਣ ਲਾਲ (ਕਰਤਾ ਉਮਦੁਤੁੱਤਵਾਰੀਖ ਪੰਨਾ ੨੧੧ ਦਫ਼ਤਰ ਦੂਜਾ) ਦੇ ਕਥਨ ਅਨੁਸਾਰ ਨਵਾਬ ਦੇ ਵਕੀਲ ਜਮੀਅਤ ਰਾਇ, ਮੁਹਸਨ ਸ਼ਾਹ, ਗੁਰਬਖਸ਼ ਰਾਇ, ਅਤੇ ਅਮੀਨ ਖਾਂ ਸੁਲਾਹ ਦੀਆਂ ਸ਼ਰਤਾਂ ਤਹਿ ਕਰਨ ਲਈ ਨਵਾਬ ਵਲੋਂ ਆਏ ਅਤੇ ਉਨ੍ਹਾਂ ਨੇ ਇਹ ਪ੍ਰਗਟ ਕੀਤਾ ਕਿ ਨਵਾਬ ਮੁਲਤਾਨ ਦਾ ਕਿਲਾ ਅਤੇ ਸ਼ਹਿਰ ਛੱਡਣ ਲਈ ਤਿਆਰ ਹੈ ਪਰੰਤੂ ਕਿਲਾ ਮੁਜ਼ੱਫ਼ਰ ਗੜ੍ਹ ਉਤੇ ਉਸ ਦਾ ਅਧਿਕਾਰ ਰਹੇਗਾ ਅਤੇ ਉਸ ਨੂੰ ਪਰਵਾਰ ਸਮੇਤ ਮੁਲਤਾਨ ਦੇ ਕਿਲੇ ਵਿਚੋਂ ਸੁਰਖਸ਼ਤ ਕੱਢਣ ਦੀ ਜ਼ਿੰਮੇਵਾਰੀ ਸਿੱਖਾਂ ਉੱਪਰ ਹੋਵੇਗੀ। ਇੱਧਰੋਂ ਮਹਾਰਾਜ ਵਲੋਂ ਦੀਵਾਨ ਭਵਾਨੀ ਦਾਸ, ਦੀਵਾਨ ਪੰਜਾਬ ਸਿੰਘ, ਨਵਾਬ

ਕੁਤਬੁੱਦੀਨ ਕਸੂਰੀਆ ਅਤੇ ਚੌਧਰੀ ਕਾਦਰ ਬਖ਼ਸ਼ ਇਨ੍ਹਾਂ ਸ਼ਰਤਾਂ ਨੂੰ ਕਤਈ ਤੌਰ ਤੇ ਤਹਿ ਕਰਨ ਅਤੇ ਵਧੀਕ ਵੇਰਵੇ ਲਈ ੧੯ ਮਈ ਨੂੰ ਨਵਾਬ ਦੇ ਪਾਸ ਕਿਲੇ ਵਿਚ ਆਇ। ਪਰੰਤੂ ਉਨ੍ਹਾਂ ਦੇ ਆਵਣ ਤੋਂ ਪਹਿਲਾਂ ਹੀ ਨਵਾਬ ਆਪਣੀ ਸਲਾਹ ਬਦਲ ਚੁਕਿਆ ਸੀ। ਸੋਹਣ ਲਾਲ ਦੇ ਕਥਨ ਅਨੁਸਾਰ ਕੁਝ ਮੂਰਖ ਅਤੇ ਦੂਰ ਦੀ ਸੂਝ ਨਾ ਰੱਖਣ ਵਾਲੇ ਅਫ਼ਗ਼ਾਨਾਂ ਨੇ ਨਵਾਬ ਨੂੰ ਭਖਾ ਕੇ ਉਸ ਨੂੰ ਇਹ ਗੱਲ ਜਚਾ ਦਿਤੀ ਕਿ ਇਸ ਤਰ੍ਹਾਂ ਮੁਲਤਾਨ ਦੇ ਕਿਲੇ ਨੂੰ ਛੱਡ ਕੇ ਸਿਖਾਂ ਦੇ ਹਵਾਲੇ ਕਰਕੇ ਉਨ੍ਹਾਂ ਦੀ ਅਧੀਨਗੀ ਕਬੂਲ ਕਰ ਲੈਣਾ ਇਕ ਪਠਾਨ ਦੀ ਸ਼ਾਨ ਦੇ ਵਿਰੁੱਧ ਹੈ। ਅਤੇ ਜਾਗੀਰਦਾਰੀ ਜਾਂ ਤਾਬੇਦਾਰੀ ਅਖਤਿਆਰ ਕਰਨ ਨਾਲੋਂ ਮਰਨਾ ਵਧੇਰੇ ਚੰਗਾ ਹੈ।

ਹਮ ਹੈਂ ਪਠਾਨ, ਮਾਨੇ ਔਰ ਕੀ ਨਾ ਆਨ,
ਲੜੇਂ ਮਰੇਂ ਜੋ ਲਉ ਪਰਾਨ, ਸਦਾ ਆਦਿ ਤੇ ਵਿਹਾਰ ਹੈ।

ਇਸ ਤਰਾਂ ਜਦੋਂ ਸੁਲਾਹ ਦੀ ਗੱਲ ਬਾਤ ਅਸਫਲ ਰਹੀ ਅਤੇ ਉੱਪਰੋਂ ਗਰਮੀ ਦੀ ਰੁੱਤ ਵੀ ਤੇਜ਼ੀ ਨਾਲ ਸ਼ੁਰੂ ਹੋ ਗਈ ਤਾਂ ਮਹਾਰਾਜ ਨੇ ਫੌਜ ਦੇ ਅਫਸਰਾਂ ਦੇ ਨਾਉਂ ਆਪਣਾ ਇਕ ਖਾਸ ਪੈਗਾਮ (ਸੁਨੇਹਾ) ਜਮਾਦਾਰ ਖੁਸ਼ਹਾਲ ਸਿੰਘ ਰਾਹੀਂ ਭੇਜਿਆ। ਇਸ ਵਿਚ ਆਗਿਆ ਸੀ ਕਿ ਹੁਣ ਫੌਰਨ ਹੱਲਾ ਬੋਲ ਦੇਣਾ ਚਾਹੀਦਾ ਹੈ ਕਿਉਂਕਿ ਕਿਲਾ ਲਏ ਬਿਨਾਂ ਖ਼ਾਲਸੇ ਦੀ ਲਾਜ ਨਹੀਂ ਰਵ੍ਹੇਗੀ। ਇਸ ਲਈ ਹਰ ਅਫਸਰ ਤੋਂ ਲੈਕੇ ਛੋਟੇ ਸਪਾਹੀ ਤਕ ਲਾਜ਼ਮ ਹੈ ਕਿ ਉਹ ਆਪਣੀ ਨੌਕਰੀ ਦਾ ਹੱਕ ਤਾਰਨ ਲਈ ਪੂਰੀ ਪੂਰੀ ਤਾਕਤ ਅਤੇ ਸ਼ਕਤੀ ਤੋਂ ਕੰਮ ਲਵੇ। ਇਸ਼ਾਰੇ ਨਾਲ ਵਿਸ਼ੇਸ਼ ਬਹਾਦਰੀ ਲਈ ਇਨਾਮ ਅਤੇ ਬਖਸ਼ੀਸ਼ ਦਾ ਯਕੀਨ ਦਿਵਾਇਆ। ਆਪਣੇ ਪ੍ਰਤਾਪੀ ਮਾਲਕ ਦਾ ਸੁਨੇਹਾ ਸੁਣਕੇ ਸਿੱਖਾਂ ਦੇ ਹੌਸਲੇ ਦੂਣੇ ਹੋ ਗਏ। ਇਕ ਵਾਰ ਫੇਰ ਬੜੇ ਜ਼ੋਰ ਅਤੇ ਸਾਹਸ ਨਾਲ ਕਿਲੇ ਦਾ ਮੁਹਾਸਰਾ ਸ਼ੁਰੂ ਕਰ ਦਿੱਤਾ।

ਕਰੜੇ ਮੁਹਾਸਰੇ ਲਈ ਮਹਾਰਾਜ ਦਾ ਹੁਕਮ

ਮਿਸਰ ਦੀਵਾਨ ਚੰਦ ਨੇ ਆਪਣੇ ਤੋਪਖਾਨੇ ਨੂੰ ਕਿਲੇ ਦਿਆਂ ਚੌਹਾਂ ਪਾਸਿਆਂ ਵੱਲ ਇਸ ਤਰਾਂ ਖੜਾ ਕਰ ਦਿਤਾ ਕਿ ਇਸ ਪੋਜ਼ੀਸ਼ਨ ਦੇ ਲਿਹਾਜ਼

ਨਾਲ ਹਰ ਪਰਕਾਰ ਦਾ ਲਾਭ ਇਨ੍ਹਾਂ ਨੂੰ ਹੀ ਪ੍ਰਾਪਤ ਹੋਵੇ। ਜਾਗੀਰਦਾਰੀ ਘੋੜ-ਸਵਾਰਾਂ ਨੂੰ ਭਿੰਨ ਭਿੰਨ ਮੋਰਚਿਆਂ ਤੇ ਕਿਲੇ ਨਾਲ ਸਬੰਧਿਤ ਖਾਈਆਂ ਦੇ ਨੇੜੇ ਨੀਯਤ ਕਰ ਦਿੱਤਾ। ਹੁਣ ਇਹਨਾਂ ਮੋਰਚਿਆਂ ਤੋਂ ਭਾਰੀ ਤੋਪਾਂ ਜਿਨ੍ਹਾਂ ਵਿੱਚ ਮਸ਼ਹੂਰ ਤੋਪ ਜ਼ਮਜ਼ਮਾ (ਤੋਪ ਭੰਗੀਆਂ) ਵੀ ਸ਼ਾਮਲ ਸੀ, ਵੈਰੀ ਤੇ ਗੋਲੇ ਬਰਸਾਣ ਲੱਗੀਆਂ। ਦਿਨ-ਰਾਤ ਦੀ ਇਕ ਰਸ ਬੰਬਾਰੀ ਨਾਲ ਮੁਹਾਸਰੇ (ਘੇਰੇ) ਵਿੱਚ ਆਈ ਹੋਈ ਫ਼ੌਜ ਦਾ ਕਾਫੀ ਨੁਕਸਾਨ ਹੋਇਆ। ਭਾਵੇਂ ਕਿਲੇ ਦੀਆਂ ਕੰਧਾਂ ਦਾ ਉੱਪਰਲਾ ਹਿੱਸਾ ਕਾਫੀ ਚਿਰ ਤੋਂ ਢਹਿ ਚੁੱਕਾ ਸੀ ਅਤੇ ਖਿਜ਼ਰੀ ਦਰਵਾਜ਼ੇ ਦੇ ਨੇੜੇ ਕੰਧ ਵਿਚ ਦੋ ਭਾਰੀ ਪਾੜ ਪੈ ਚੁਕੇ ਸਨ, ਪਰੰਤੂ ਦੁਸ਼ਮਨ ਫੇਰ ਵੀ ਇਨ੍ਹਾਂ ਨੂੰ ਰੇਤ ਅਤੇ ਮਿੱਟੀ ਨਾਲ ਭਰਕੇ ਇਹਨਾਂ ਦੀ ਰੱਖਿਆ ਦਾ ਯਤਨ ਕਰ ਰਿਹਾ ਸੀ। ਨਾਲ ਹੀ ਅਫ਼ਗਾਨਾਂ ਨੇ ਕਿਲੇ ਦੀ ਬਾਹਰਲੀ ਖਾਈ ਉਤੇ ਬਣੇ ਹੋਏ ਪੁਲਾਂ ਨੂੰ ਢਾਹ ਦਿਤਾ ਸੀ ਤਾਂ ਜੋ ਵੈਰੀ ਛੇਤੀ ਕੀਤੇ ਖਾਈ ਨੂੰ ਪਾਰ ਕਰਕੇ ਕਿਲੇ ਵਿਚ ਦਾਖਲ ਨਾ ਹੋ ਸਕੇ। ਪਰ ਤੋਪਖਾਨੇ ਦੇ ਸਿਆਣੇ ਜਰਨੈਲ ਮਿਸਰ ਦੀਵਾਨ ਚੰਦ ਨੇ ਇਨ੍ਹਾਂ ਔਕੜਾਂ ਦਾ ਹੱਲ ਪਹਿਲਾਂ ਹੀ ਲੱਭ ਛੱਡਿਆ ਸੀ। ਉਸ ਨੇ ਬੇਲਦਾਰਾਂ ਰਾਹੀਂ ਛਾਂਟਵੇਂ ਤੋਪਖਾਨਿਆਂ ਦੇ ਮੋਰਚਿਆਂ ਤੋਂ ਜ਼ਮੀਨ ਦੇ ਹੇਠਾਂ ਹੇਠਾਂ ਸੁਰੰਗਾਂ ਖੁਦਵਾਕੇ ਕਿਲੇ ਦੀ ਖਾਈ ਦੇ ਨਾਲ ਮਿਲਾਉਣ ਦਾ ਕੰਮ ਸ਼ੁਰੂ ਕਰ ਰਖਿਆ ਸੀ। ਅਤੇ ਨਾਲ ਹੀ ਦੋ ਤਿੰਨ ਸ਼ਹੀਦੀ ਜੱਥੇ ਕਾਇਮ ਕਰ ਲਏ ਸਨ ਜੋ ਨੀਯਤ ਸਮੇਂ ਤੇ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਖਾਈ ਨੂੰ ਟੱਪ, ਧੂਰ ਕੋਟ ਨੂੰ ਪਾਰ ਕਰ ਕਿਲੇ ਦੀ ਕੰਧ ਤੇ ਚੜ੍ਹ ਕੇ ਅੰਦਰ ਛਾਲਾਂ ਮਾਰਨ।

ਤੋਪਖਾਨੇ ਨਾਲ ਕਿਲੇ ਤੇ ਗੋਲਾ ਬਾਰੀ

ਚੁਨਾਂਚਿ ੩੦ ਮਈ ਨੂੰ ਇਕ ਅਜੇਹੀ ਸੁਰੰਗ ਖਾਈ ਦੇ ਹਿੱਸੇ ਨਾਲ ਮਿਲਾ ਦਿਤੀ ਗਈ ਜੋ ਐਨ ਖਿਜ਼ਰੀ ਦਰਵਾਜ਼ੇ ਦੇ ਸਾਹਮਣੇ ਸੀ। ਅਤੇ ਰਾਤ ਦੇ ਅਨ੍ਹੇਰੇ ਵਿਚ ਉਹ ਜਾਨਬਾਜ਼ ਦਸਤਾ, ਜੋ ਪਹਿਲਾਂ ਹੀ ਤਿਆਰ ਕੀਤਾ ਜਾ ਚੁਕਾ ਸੀ, ਸੁਰੰਗ ਦੇ ਰਾਹੀਂ ਲੰਘ ਕੇ ਖਾਈ ਵਿਚ ਜਾ ਪੁੱਜਾ। ਪੁਸਤਕ "ਸ਼ੀਰੋ-ਸ਼ਕਰ" ਦਾ ਕਰਤਾ ਪੰਡਿਤ ਦਯਾਰਾਮ ਲਿਖਦਾ ਹੈ ਕਿ ਅਗਾਹਾਂ ਵਧਣ

ਖ਼ਾਲਸਾ ਫੌਜ ਦਾ ਖਾਈ ਪਾਰ ਕਰਨਾ

ਵਾਲਾ ਪਹਿਲਾ ਦਸਤਾ ਜੰਮਵਾਲ ਰਾਜਪੂਤਾਂ ਦਾ ਸੀ। ਇਨ੍ਹਾਂ ਦੇ ਨਾਲ ਨਾਲ ਰਾਮਗੜ੍ਹੀਆ ਮਿਸਲ ਦੇ ਸਿਰਲੱਥ ਸਵਾਰ ਬਹਾਦਰ ਫ਼ਤਿਹ ਸਿੰਘ ਦੱਤ ਦੀ ਅਗਵਾਈ ਹੇਠ ਵੀ ਸਨ। ਇਨ੍ਹਾਂ ਦੇ ਨਾਲ ਹੀ ਸਾਧੂ ਸਿੰਘ ਨਿਹੰਗ ਆਪਣੇ ਜਾਨਬਾਜ਼ ਅਕਾਲੀ ਸਪਾਹੀਆਂ ਨੂੰ ਲੈਕੇ ਖਾਈ ਵਿਚ ਕੁੱਦ ਪਿਆ ਅਤੇ ਵੈਰੀ ਦੀਆਂ ਬੰਦੂਕਾਂ ਵਿਚੋਂ ਵਰ੍ਹਦੀ ਅੱਗ ਦੀ ਰੰਚਕ ਪਰਵਾਹ ਨਾ ਕਰਦੇ ਹੋਇਆਂ ਖੰਦਕ ਉਤੇ ਇਕ ਕੰਮ ਚਲਾਊ ਰਾਹ ਬਨਾਉਣ ਵਿਚ ਸਫਲ ਹੋਗਿਆ। ਅਤੇ ਧੂਰਕੋਟ ਨੂੰ ਪਾਰ ਕਰਕੇ ਕਿਲੇ ਦੀ ਕੰਧ ਕੋਲ ਜਾ ਪੁੱਜਾ। ਸਾਧੂ ਸਿੰਘ ਦੀ ਅਦੁਤੀ ਸੂਰਬੀਰਤਾ ਨੇ ਦੂਸਰੇ ਸਪਾਹੀਆਂ ਦੀ ਵੀ ਹਿੰਮਤ ਵਧਾਈ। ਅੱਖ ਦੇ ਫੋਰੇ ਵਿਚ ਘਾ-ਫੂਸ ਅਤੇ ਮਿੱਟੀ ਨਾਲ ਖਾਈ ਨੂੰ ਭਰ ਦਿਤਾ ਗਿਆ ਅਤੇ ਸਿਪਾਹੀਆਂ ਨੇ ਹੁਣ ਬਾਕਾਇਦਾ ਢੰਗ ਅਨੁਸਾਰ ਖਾਈ ਨੂੰ ਪਾਰ ਕਰਨਾ ਸ਼ੁਰੂ ਕਰ ਦਿੱਤਾ ਅਤੇ ਇੱਕੋ ਵਾਰ ਕਮਰ ਕੋਟ ਤੋਂ ਲੰਘਦੇ ਹੋਏ ਕਿਲੇ ਉਤੇ ਹੱਲਾ ਬੋਲਣ ਦਾ ਫੈਸਲਾ ਕਰ ਲਿਆ।

ਭਾਵੇਂ ਅਫਗਾਨੀ ਫੌਜ ਦਾ ਇਸ ਵੇਲੇ ਤਕ ਕਾਫੀ ਨੁਕਸਾਨ ਹੋ ਚੁਕਾ ਸੀ ਪਰ ਉਹਨਾਂ ਲਈ ਮੌਤ ਅਤੇ ਜ਼ਿੰਦਗੀ ਦਾ ਸਵਾਲ ਸੀ। ਇਸੇ ਲਈ ਪਠਾਣ ਐਸੇ ਡਟ ਕੇ ਅਤੇ ਅਜੇਹਾ ਦਿਲ ਖੋਲ੍ਹਕੇ ਲੜੇ ਕਿ ਕਿਲੇ ਦੀ ਕੰਧ ਵਲ ਵਧਦੇ ਹੋਏ ਸਿੱਖ ਸਪਾਹੀਆਂ ਦੀਆਂ ਕਤਾਰਾਂ ਤੇ ਕਤਾਰਾਂ ਨੂੰ ਤੇਗ ਦੇ ਘਾਟ ਉਤਾਰ ਦਿੱਤਾ। ਸਿੱਖ ਸ਼ਹੀਦੀ ਦਸਤੇ ਵੀ ਲਾਚਾਰ ਹੋ ਪਿਛੇ ਮੁੜ ਆਉਂਦੇ। ਸੱਚ ਤਾਂ ਇਹ ਹੈ ਕਿ ਭਾਵੇਂ ਕਿਲੇ ਦਾ ਘੇਰਾ ਘੱਤਿਆਂ ਦੋ ਮਹੀਨੇ ਤੋਂ ਜ਼ਿਆਦਾ ਹੋ ਚੁਕੇ ਸਨ ਪਰੰਤੂ ਉਸ ਵੇਲੇ ਤਕ ਕੋਈ ਇਹ ਨਹੀਂ ਕਹਿ ਸਕਦਾ ਸੀ ਕਿ ਅੰਤਮ ਜਿੱਤ ਕਿਸ ਧਿਰ ਨੂੰ ਨਸੀਬ ਹੋਵੇਗੀ।

**ਸ਼ੱਮਸ਼ ਤਬਰੇਜ਼ ਅਤੇ ਗੁਰੂ ਗੋਬਿੰਦ ਸਿੰਘ ਵਿਚਕਾਰ ਗੱਲ ਬਾਤ**

ਇਸ ਮੌਕੇ ਤੇ ਕਵੀ ਗਣੇਸ਼ ਦਾਸ ਆਪਣੀ ਕਾਵਜ ਕਲਪਨਾ ਤੋਂ ਕੰਮ ਲੈਂਦਾ ਹੈ। ਉਹ ਲਿਖਦਾ ਹੈ ਕਿ ਆਪਣੇ ਸਿੱਖਾਂ ਨੂੰ ਔਖ ਵਿੱਚ ਫਸਿਆਂ ਵੇਖਕੇ ਆਪ ਗੁਰੂ ਗੋਬਿੰਦ ਸਿੰਘ ਉਹਨਾਂ ਦੀ ਸਹਾਇਤਾ ਲਈ ਆਏ। ਓਧਰ ਮੁਲਤਾਨੀ ਪਠਾਣਾਂ ਦੀ ਮਦਦ ਲਈ ਪੀਰ ਸ਼ੱਮਸ਼ ਤਬਰੇਜ਼ ਨੂੰ ਬੁਲਾਇਆ ਗਿਆ।

ਤੀਸਰੇ ਅਧਿਆਇ ਦੇ ਪਦ ਨੰ: ੨੧ ਤੋਂ ਲੈਕੇ ਪਦ ਨੰ: ੬੦

ਤਕ ਗੁਰੂ ਗੋਬਿੰਦ ਸਿੰਘ ਅਤੇ ਸ਼ੱਮਸ਼ ਤਬਰੇਜ਼ ਦੇ ਵਿਚਕਾਰ ਸਵਾਦਲੀ ਗੱਲ-ਬਾਤ ਚਲਦੀ ਹੈ। ਮੁਸਲਮਾਨੀ ਪੀਰ ਗੁਰੂ ਜੀ ਪਾਸ ਬੇਨਤੀ ਕਰਦਾ ਹੈ ਕਿ ਉਹ ਆਪਣੇ ਸਿੱਖਾਂ ਨੂੰ ਵਾਪਸ ਲੈ ਜਾਵਨ ਅਤੇ ਪਠਾਨੀ ਰਾਜ ਪੰਜ ਸਾਲ ਲਈ ਹੋਰ ਮੁਲਤਾਨ ਦੇ ਸੂਬੇ ਵਿੱਚ ਰਹਿਣ ਦੇਣ।

ਕ੍ਰਿਪਾ ਅਬ ਕੀਜੀਏ, ਪਾਂਚ ਸਾਲ ਮਾਂਗੇ ਦੀਜੀਏ,
ਆਗੇ ਬਚਨ ਜੋ ਲੀਜੀਏ, ਦੁਖ ਦੀਜੀਏ ਨਾ ਆਇਕੇ।

ਪਰ ਗੁਰੂ ਸਾਹਿਬ ਨੇ ਇਸ ਬੇਨਤੀ ਨੂੰ ਪਰਵਾਨ ਨਾ ਕੀਤਾ ਅਤੇ ਪਠਾਨਾਂ ਨੂੰ ਇਹੀ ਨਸੀਹਤ ਕੀਤੀ ਕਿ ਉਹ ਆਪ ਕਿਲਾ ਖਾਲੀ ਕਰ ਦੇਣ ਨਹੀਂ ਤਾਂ ਖ਼ਾਲਸਾ ਜਿਸ ਵੇਲੇ ਹੱਲਾ ਬੋਲੇਗਾ ਉਸ ਦੇ ਸਾਹਮਣੇ ਠਹਿਰਨਾ ਅਸੰਭਵ ਹੋ ਜਾਵੇਗਾ। ਚੁਨਾਂਚਿ ਇੰਨ ਬਿੰਨ ਓਹੀ ਸੁਨੇਹਾ ਸ਼ੱਮਸ਼ ਤਬਰੇਜ਼ ਨੇ ਮੁਲਤਾਨ ਦੇ ਪੀਰਾਂ ਨੂੰ ਜਾ ਸੁਣਾਇਆ।

ਮੱਕੇ ਸੋ ਠੌਰ ਬਤਾਈ ਤੁਝੇ ਪਾਂਚ ਸਾਲ ਊਹਾਂ ਅਬ ਜਾਇ ਬਿਤਾਏ।
ਸਾਫ ਜਵਾਬ ਦੀਆ ਤਿਸ ਨੇ ਤੁਮ ਸੋਈ ਕਰੋ ਮਨ ਕੋ ਜੋਈ ਭਾਏ।

ਭਾਵ ਕੀ ਖ਼ਿਜ਼ਰੀ ਦਰਵਾਜ਼ੇ ਦੇ ਨੇੜੇ ਦੋਹਾਂ ਧਿਰਾਂ ਦੇ ਸਿਰਲੱਥ ਸਿਪਾਹੀਆਂ ਵਿਚਕਾਰ ਘੰਟਿਆਂ ਬੱਧੀ ਜ਼ੰਗ ਹੁੰਦੀ ਰਹੀ। ਮਈ ਦਾ ਮਹੀਨਾ ਖਤਮ ਹੋਣ ਵਾਲਾ ਸੀ। ਗਰਮੀ ਬੜੇ ਜ਼ੋਰ ਵਿਚ ਪੈ ਰਹੀ ਸੀ। ਇਕ ਦਿਨ ਜਦ ਦੁਪਹਿਰ ਵੇਲੇ ਕੁਝ ਸਮੇਂ ਲਈ ਜੰਗ ਬੰਦ ਹੋਈ ਅਤੇ ਲੋਕ ਅਰਾਮ ਕਰਨ ਲਗੇ ਤਾਂ ਉਸ ਵੇਲੇ ਸਾਧੂ ਸਿੰਘ ਨਿਹੰਗ ਆਪਣੇ ਕੁਝ ਕੁ ਬਹਾਦਰ ਸਾਥੀਆਂ ਨੂੰ ਨਾਲ ਲੈਕੇ ਕਿਲੇ ਦੀ ਕੰਧ ਵਿਚ ਹੋਏ ਪਾੜ ਪਾਸ ਜਾ ਧਮਕਿਆ ਅਤੇ ਪਠਾਨ ਪਹਿਰੇਦਾਰਾਂ ਨੂੰ ਅੱਖ ਦੇ ਫੋਰ ਵਿੱਚ ਮੌਤ ਦੀ ਨੀਂਦੇ ਸੁਆਕੇ ਦੇਖਦੇ ਦੇਖਦੇ ਅਚਾਨਚਕ ਪਾੜ ਰਾਹੀਂ ਕਿਲੇ ਦੇ ਅੰਦਰ ਵੜ ਗਿਆ। ਜਿਵੇਂ ਹੀ ਖਾਈ ਦੇ ਨੇੜੇ ਮੋਰਚਿਆਂ ਵਿੱਚ ਸਾਧੂ ਸਿੰਘ ਦੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਗੂੰਜ ਸੁਣਾਈ ਦਿਤੀ ਖ਼ਾਲਸਾ ਫੌਜਾਂ ਵਿਚ ਨਵਾਂ ਉਤਸ਼ਾਹ ਤੇ ਜੋਸ਼ ਪੈਦਾ

ਹੋਗਿਆ* । ਤੁਰਤ ਜੰਗੀ ਬਿਗਲ ਬਜਾਇਆ ਗਿਆ ਅਤੇ ਸਿੱਖ ਸਿਪਾਹੀ ਆਪਣੇ ਆਪਣੇ ਮੋਰਚਿਆਂ ਤੋਂ ਨਿਕਲ ਕੇ, ਖਾਈ ਨੂੰ ਪਾਰ ਕਰਦੇ, ਕਿਲੇ ਵਲ ਦੌੜ ਪਏ ਅਤੇ ਅੱਧ-ਪਚੱਧ ਹੱਠੋਂ ਖ਼ਿਜ਼ਰੀ ਦਰਵਾਜ਼ੇ ਉਤੇ ਇਕੋ ਵਾਰ ਟੁੱਟ ਪਏ ਅਤੇ ਕਿਲੇ ਦੀ ਡਿਉਢੀ ਵਿਚ ਦਾਖਲ ਹੋ ਗਏ । ਇਸ ਯੁੱਧ ਦਾ ਨਕਸ਼ਾ ਕਵੀ ਗਣੇਸ਼ ਦਾਸ ਨੇ ਚੌਥੇ ਅਧਜਾਇ ਵਿਚ ਬੜੀ ਸੁੰਦਰਤਾ ਅਤੇ ਵਿਸਥਾਰ ਨਾਲ ਖਿੱਚਿਆ ਹੈ । ਇਸ ਦਾ ਇਕ ਇਕ ਛੰਦ ਪੜ੍ਹਨ ਯੋਗ ਹੈ ।

ਓਧਰੋਂ ਨਵਾਬ ਮੁਜ਼ੱਫ਼ਰ ਖਾਂ ਵੀ ਮੁਕਾਬਲੇ ਲਈ ਬਿਲਕੁਲ ਤਿਆਰ ਸੀ । ਉਹ ਇਸ ਗਲ ਦਾ ਦ੍ਰਿੜ੍ਹ ਇਰਾਦਾ ਕਰ ਚੁਕਿਆ ਸੀ ਕਿ ਜੀਉਂਦੇ ਜੀ ਕਿਲੇ ਨੂੰ ਸਿੱਖਾਂ ਦੇ ਹਵਾਲੇ ਕਰਕੇ ਅਫਗਾਨੀ ਆਨ ਨੂੰ ਵੱਟਾ ਨਹੀਂ ਲੱਗਣ ਦੇਵੇਗਾ । ਚੁਨਾਂਚਿ ਆਪਣੇ ਸੰਬੰਧੀਆਂ ਅਤੇ ਨਜੀਕੀਆਂ ਨੂੰ ਨਾਲ ਲੈਕੇ ਬੁੱਢਾ ਨਵਾਬ ਨੰਗੀ ਤਲਵਾਰ ਹੱਥ ਵਿਚ ਲਈ ਮੁਕਾਬਲੇ ਤੇ ਆ ਡਟਿਆ ਅਤੇ ਬਹਾਦਰੀ ਦੇ ਓਹ ਜੌਹਰ ਦਿਖਾਏ ਕਿ ਵੈਰੀ ਵੀ ਵਾਹ, ਵਾਹ, ਕਰਨ ਲੱਗ ਪਏ । ਗਣੇਸ਼ਦਾਸ ਨੇ ਇਸ ਮੌਕੇ ਤੇ ਕੁਝ ਕੁ ਛੰਦ ਲਿਖੇ ਹਨ:

ਨਵਾਬ ਦਾ ਆਪ ਮੁਕਾਬਲੇ ਤੇ ਆਉਣਾ ਅਤੇ ਬਹਾਦਰੀ ਨਾਲ ਲੜਕੇ ਜਾਨ ਦੇਣਾ

ਚੜਿਓ ਮੁਜ਼ੱਫ਼ਰ ਖਾਂ, ਆਇਓ ਮਹਾਂ ਰਿਸਾਨ,
ਸੰਗ ਲੀਏ ਜਵਾਨ, ਜੋ ਜਗੀਰਾਂ ਬੈਠੇ ਖਾਵਤੇ ।
ਆਏ ਕਰ ਕੋਪ, ਹਾਥ ਲੀਏ ਢਾਲ ਧੋਪ,
ਆਜ ਕੈਸੇ ਰਹੇ ਓਪ, ਸਿੰਘ ਜੋਰ ਕਰ ਆਵਤੇ ।
ਬੀਸ ਤੀਸ ਜੋ ਦੁਰਾਨੀ, ਹਾਥ ਲਏ ਹੈ ਕਮਾਨੀ,
ਐਸੇ ਕਹਿਤ ਜ਼ਬਾਨੀ ਚਲੋ ਸਿੰਘਾਂ ਨੂੰ ਖਪਾਵਤੇ ।

---

*ਦੀਵਾਨ ਅਮਰਨਾਥ ਨੇ ਜ਼ਫਰਨਾਮਾ ਰਣਜੀਤ ਸਿੰਘ ਵਿੱਚ ਇਹਨਾਂ ਨਿਹੰਗ ਯੋਧਿਆਂ ਦੀ ਬਹਾਦਰੀ ਦਾ ਵਰਣਨ ਕਰਦੇ ਹੋਏ ਕੁਝ ਬੰਦ ਲਿਖੇ ਹਨ । ਪੰਨਾ ੧੧੫ ਤੇ ਉਹ ਲਿਖਦਾ ਹੈ–

ਨਫ਼ੀਰੇ ਨਿਹੰਗਾਂ ਦਰ ਆਂ ਕਾਰੋ ਜ਼ਾਰ, ਬਰ ਆਵੁਰਦਾ ਅਜ਼ ਮਗਜ਼ਿ ਸ਼ੇਰਾਂ ਦੱਮਾਰ ।
ਦਰ ਆਂ ਰਜ਼ਮ ਜ਼ਿਆਨ ਪੋਲਾਦ ਪੋਸ਼, ਬਰੋਜ਼ੇ ਵਿਗ਼ਾ ਪੁਰ ਦਿਲ ਓ ਸਖ਼ਤ ਕੋਸ਼ ।

ਆਏ ਡਿਉੜ੍ਹੀ ਕੋ ਜਾਣ, ਮਾਰੇ ਤੀਰ ਤੇ ਕਮਾਨ,
ਲਾਗੇ ਸਿੰਘਨ ਕੋ ਆਨ, ਡਿਗੇ ਮੂਰਛਾ ਜੋ ਖਾਵਤੇ ।

ਅੱਗੇ ਚਲ ਕੇ ਕਵੀ ਫੇਰ ਲਿਖਦਾ ਹੈ:—

ਆਇ ਕੇ ਤੀਰ ਤਮਾਂਚੇ ਚਲਾਏ ਲੜੇ ਸੋ ਭਲੇ ਤਲਵਾਰ ਵਗਾਹੇ ।
ਸਿੰਘਨ ਮਾਰ ਬਿਦਾਰ ਦੀਏ, ਬੜੇ ਸੂਰਮੇ ਥੇ ਪਰ ਭੂਮ ਗਿਰਾਏ ।

ਅੰਤ ਇਸ ਲੜਾਈ ਵਿੱਚ ਨਵਾਬ ਆਪ ਅਤੇ ਉਸ ਦੇ ਪੰਜ ਪੁੱਤਰ ਕੰਮ ਆਏ ਅਤੇ ਸੋਮਵਾਰ ਦੇ ਦਿਨ ਪਹਿਲੀ ਜੂਨ ਸੰਨ ੧੮੧੮ ਈ: ਨੂੰ ਮੂਲਤਾਨ ਤੇ ਸਿੱਖਾਂ ਦਾ ਕਬਜਾ ਹੋ ਗਿਆ । ਨਵਾਬ ਦੇ ਬਾਕੀ ਖਾਨਦਾਨ ਨੂੰ ਲਾਹੌਰ ਲਿਆਂਦਾ ਗਿਆ ਅਤੇ ਉਹਨਾਂ ਦੇ ਗੁਜਾਰੇ ਲਈ ਤੀਹ ਹਜਾਰ ਰੁਪਏ ਦੀ ਰਕਮ ਵਾਰਸਿਕ ਨੀਯਤ ਕੀਤੀ ਗਈ ।

ਜਦੋਂ ਫ਼ਤਿਹ ਦੀ ਖੁਸ਼ਖਬਰੀ ਮਹਾਰਾਜਾ ਰਣਜੀਤ ਸਿੰਘ ਨੂੰ ਲਾਹੌਰ ਪੁੱਜੀ ਤਾਂ ਉਸ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ । ਸਰਦਾਰ ਫ਼ਤਿਹ ਸਿੰਘ

ਖੁਸ਼ਖਬਰੀ ਲਿਆਣ ਵਾਲੇ ਨੂੰ ਇਨਾਮ

ਆਹਲੂਵਾਲੀਆ ਦੇ ਸੁਨੇਹਾ ਲਿਆਣ ਵਾਲੇ ਆਦਮੀ ਨੂੰ ਮਹਾਰਾਜ ਨੇ ਇਕ ਜੋੜੀ ਸੋਨੇ ਦੇ ਕੜਿਆਂ ਦੀ, ਪੰਜ ਸੌ ਰੁਪਿਆ ਨਕਦ ਅਤੇ ਇਕ ਬਹੁਮੁਲਾ ਖਿੱਲਤ ਬਖਸ਼ਿਆ । ਅਤੇ ਸਾਹਿਬ ਸਿੰਘ ਹਰਕਾਰਾ ਬਾਸ਼ੀ ਨੂੰ, ਜਿਸ ਦੇ ਜ਼ਿੰਮੇ ਮੁਲਤਾਨ ਦੀ ਡਾਕ ਦਾ ਪ੍ਰਬੰਧ ਸੀ, ਛੀ ਸੌ ਰੁਪਿਆ ਨਕਦ ਇਨਾਮ ਦਿੱਤਾ । ਆਪ ਮਹਾਰਾਜ ਨੇ ਹਾਥੀ ਤੇ ਸਵਾਰ ਹੋਕੇ ਲਾਹੌਰ ਦੇ ਬਜਾਰਾਂ ਵਿੱਚ ਚੱਕਰ ਲਗਾਇਆ ਅਤੇ ਦਿਲ ਖੋਲ੍ਹ ਕੇ ਰੁਪਏ ਪੈਸੇ ਦੀ ਬਰਖਾ ਕੀਤੀ । ਸ਼ਹਿਰ ਲਾਹੌਰ ਵਿੱਚ ਫ਼ਤਿਹ ਦੀ ਖੁਸ਼ੀ ਵਜੋਂ ਰੌਸ਼ਨੀ ਕੀਤੀ ਗਈ (ਦੇਖੋ ਉਮਦੁਤੁਲ ਤਵਾਰੀਖ ਪੰਨਾ ੨੨੦, ਦਫਤਰ ਦੂਜਾ) ਗਣੇਸ਼ ਦਾਸ ਨੇ ਵੀ ਆਪਣੇ ਆਖਰੀ ਛੰਦਾਂ ਵਿਚ ਇਸ ਦਾ ਜਿਕਰ ਕੀਤਾ ਹੈ:—

ਪਾਛੇ ਸਿੰਘਨ ਕੇ ਕੌਰ, ਕਹੇ ਚਲੋ ਜੀ ਲਾਹੌਰ,
ਅਬ ਆਏ ਦੌਰ ਦੌਰ, ਸਰਮਰ ਜੋ ਸੁਹਾਏ ਹੈਂ ।
ਸੋ ਲਾਹੌਰ ਜਬ ਆਏ, ਸੁਣ ਸਿੰਘ ਸੁਖ ਪਾਏ,
ਤੋਪਾਂ ਸ਼ਲਕ ਚਲਾਏ, ਦਾਨ ਦੇਤ ਹਰਖਾਏ ਹੈਂ ।

ਕੀਨੀ ਬਖਸ਼ ਅਪਾਰ, ਲਈ ਆਇਓ ਜੋਊ ਸਾਰ,
ਤਬ ਬਾਰੀ ਦੀਪ ਮਾਲ, ਮਨ ਮੋਦ ਕੋ ਬਢ਼ਾਏ ਹੈਂ ।

ਕਿਲਾ ਸਰ ਹੁੰਦੇ ਹੀ ਸਿਪਾਹੀਆਂ ਨੇ ਨਵਾਬ ਦੇ ਖਜਾਨੇ, ਤੋਸ਼ਾਖਾਨੇ ਅਤੇ ਮਾਲਖਾਨੇ ਵਲ ਮੂੰਹ ਕੀਤਾ ਅਤੇ ਬੇਤਹਾਸ਼ਾ ਲੁੱਟ-ਮਾਰ ਸ਼ੁਰੂ ਕਰ ਦਿੱਤੀ। ਪਰ ਮਹਾਰਾਜ ਦੀ ਇਹ ਮਨਸ਼ਾ ਸੀ ਕਿ ਲੁੱਟ ਮਾਰ ਦਾ ਸਾਰਾ ਮਾਲ ਰਿਆਸਤ ਦੇ ਖਜਾਨੇ ਵਿਚ ਜਮਾ ਹੋਣਾ ਚਾਹੀਦਾ ਹੈ ਕਿਉਂਕਿ ਇਹ ਕਿਸੇ ਇਕ ਸ਼ਖਸ ਦਾ ਹੱਕ ਜਾਂ ਜ਼ਾਤੀ ਮਲਕੀਅਤ ਨਹੀਂ ਸੀ । ਚੁਨਾਂਚਿ ਇਸ ਤੋਂ ਪਹਿਲਾਂ ਹੀ ਇਸ ਭਾਵ ਦੇ ਹੁਕਮ ਸਰਦਾਰਾਂ ਅਤੇ ਫੌਜੀ ਅਫਸਰਾਂ ਨੂੰ ਭੇਜ ਦਿਤੇ ਗਏ ਸਨ। ਸੋ ਦੀਵਾਨ ਰਾਮ ਦਿਆਲ ਨੂੰ ਇਸ ਕੰਮ ਤੇ ਲਾਇਆ ਗਿਆ । ਜਿਸ ਨੂੰ

ਕਿਲੇ ਦੀ ਲੁੱਟ ਦਾ ਮਾਲ

ਇਸ ਨੌਜਵਾਨ ਨੇ ਬੜੇ ਸੋਹਣੇ ਢੰਗ ਨਾਲ ਨਿਭਾਇਆ ਅਤੇ ਦੋ ਲੱਖ ਰੁਪਏ ਦਾ ਮਾਲ, ਨਕਦੀ ਤੇ ਜਿਨਸ, ਸਿਪਾਹੀਆਂ ਤੋਂ ਵਾਪਸ ਲੈ ਕੇ ਕਿਲੇ ਵਿਚ ਹੀ ਇਕੱਠਾ ਕਰ ਲਿਆ ਅਤੇ ਉਸ ਨੂੰ ਲਾਹੌਰ ਭੇਜ ਦਿਤਾ। ਲਾਹੌਰ ਵਾਪਸ ਆਉਣ ਤੇ ਰਹਿੰਦਾ ਖੂੰਹਦਾ ਲੁੱਟ ਦਾ ਮਾਲ ਵੀ ਫੌਜ ਤੋਂ ਮਹਾਰਾਜ ਦੇ ਹੁਕਮ ਅਨੁਸਾਰ ਵਾਪਸ ਲੈ ਲਿਆ ਗਿਆ ਜਿਸ ਦਾ ਅਨੁਮਾਨ ਪੰਜ ਲੱਖ ਰੁਪਏ ਸੀ। (ਦੇਖੋ, ਜ਼ਫਰਨਾਮਾ ਰਣਜੀਤ ਸਿੰਘ, ਪੰਨਾ ੧੧੬–੧੧੭)

ਮੁਲਤਾਨ ਸ਼ਹਿਰ ਦਾ ਕੋਟ ਅਤੇ ਕਿਲੇ ਦੀਆਂ ਕੰਧਾਂ ਅਤੇ ਬੁਰਜ ਆਦਿਕ ਤੋਪਾਂ ਦੀ ਲਗਾਤਾਰ ਬੰਬਾਰੀ ਨਾਲ ਖਾਸੀਆਂ ਡਿਗ ਚੁਕੀਆਂ ਸਨ ਅਤੇ ਇਨ੍ਹਾਂ ਵਿੱਚ ਥਾਂ ਥਾਂ ਬੜੇ ਬੜੇ ਪਾੜ ਹੋ ਚੁੱਕੇ ਸਨ। ਸੋ ਕਿਲੇ ਉਤੇ ਕਬਜ਼ਾ ਕਰਨ ਤੇ ਤੁਰਤ ਹੀ ਉਸ ਦੀ ਮੁਰੰਮਤ ਦਾ ਕੰਮ ਸ਼ੁਰੂ ਕਰ ਦਿੱਤਾ ਗਿਆ। ਮਹਾਰਾਜਾ ਰਣਜੀਤ ਸਿੰਘ ਦੀ ਆਮਦਨੀ ਤੇ ਖਰਚ ਦੇ ਸਰਕਾਰੀ ਕਾਗਜਾਂ ਤੋਂ ਪਤਾ ਚਲਦਾ ਹੈ ਕਿ ਉਸਾਰੀ ਤੇ ਮੁਰੰਮਤ ਦਾ ਕੰਮ ਪੰਦਰਾਂ ਮਹੀਨੇ ਤੀਕ, ਅਰਥਾਤ–ਪਹਿਲੀ ਹਾੜ੍ਹ, ਸੰ: ੧੮੭੫ ਬਿ: ਤੋਂ ਲੈ ਕੇ ਭਾਦ੍ਰੋਂ ਸੰ: ੧੮੭੬ ਤਕ ਜਾਰੀ ਰਿਹਾ ਅਤੇ ਉਸ ਤੇ ਕੁੱਲ ੩੯,੨੮੫॥ ≡)॥ ਖਰਚ ਆਇਆ। (ਦੇਖੋ, ਬੰਡਲ ਨੰ: ੮ ( II ) ਸੰ: ੧੮੭੫–੭੬ ਮੱਦ ਤਾਮੀਰ ਕਿਲ੍ਹਾ ਮੁਲਤਾਨ-ਖ਼ਾਲਸਾ ਦਰਬਾਰ ਰੀਕਾਰਡ) ।

ਕਿਲਾ ਤੇ ਸ਼ਹਿਰ ਦੀ ਰੱਖਿਆ ਲਈ ੬੦੦ ਨਫਰੀ ਸਪਾਹੀ ਨੀਯਤ ਕੀਤੇ ਗਏ ਅਤੇ ਇਸ ਤੋਂ ਵੱਖ ਦੋ ਪਲਟਨ ਸਪਾਹੀਆਂ ਨਜੀਬ ਕਿਲਾ ਸ਼ੁਜਾਆਬਾਦ* ਦੀ ਰਾਖੀ ਲਈ ਨੀਯਤ ਕੀਤੀਆਂ ਗਈਆਂ। ਅਤੇ ਤਿੰਨੇ ਸਰਦਾਰ, ਸਰਦਾਰ ਦਲ ਸਿੰਘ ਨਹੇਰਨਾ, ਸਰਦਾਰ ਜੋਧ ਸਿੰਘ ਕਲਸੀਆ ਅਤੇ ਸਰਦਾਰ ਦੇਵਾ ਸਿੰਘ ਦੁਆਬੀਆ ਆਪਣੀਆਂ ਫੌਜਾਂ ਨਾਲ ਜਿੱਤੇ ਹੋਏ ਸਾਰੇ ਇਲਾਕੇ ਦੀ ਰਾਖੀ ਲਈ ਉਥੇ ਹੀ ਛੱਡੇ ਗਏ ਅਤੇ ਬਾਕੀ ਫ਼ੌਜ ਲਾਹੌਰ ਵਾਪਸ ਬੁਲਾ ਲਈ।

ਸ਼ਹਿਰ ਅਤੇ ਕਿਲੇ ਦੀ ਰੱਖਿਆ ਦਾ ਪ੍ਰਬੰਧ

ਮੁਲਤਾਨ ਦੀ ਫ਼ਤਿਹ ਨੇ ਮਹਾਰਾਜਾ ਰਣਜੀਤ ਸਿੰਘ ਦੇ ਜਿੱਤੇ ਇਲਾਕੇ ਅਤੇ ਮਾਲੀ ਸਾਧਨਾਂ ਵਿੱਚ ਕਾਫੀ ਵਾਧਾ ਕੀਤਾ। ਨਵਾਬ ਮੁਜ਼ੱਫ਼ਰ ਖਾਂ ਦਾ ਇਲਾਕਾ ਖਾਸਾ ਲੰਬਾ-ਚੌੜਾ ਸੀ। ਇਸ ਦੀ ਕੁਲ ਆਮਦਨੀ ਦੀ ਤਸ਼ਖੀਸ (ਆਮਦਨੀ ਦੇ ਸਾਰੇ ਸਾਧਨਾਂ ਤੋਂ) ੬੮੦੯੭੫ ਰੁਪਏ ਸੀ। ਇਹ ਰਕਮ ਮਹਾਰਾਜਾ ਰਣਜੀਤ ਸਿੰਘ ਦੇ ਸੰ: ੧੮੭੭ ਬਿ: ਦੇ ਮਾਲ ਦੇ ਦਫਤਰ ਦੇ ਕਾਗਜਾਂ ਵਿੱਚ ਦਰਜ ਹੈ ਜਿਸ ਨੂੰ ਲੇਖਕ ਨੇ ਪੱਚੀ ਸਾਲ ਹੋਏ ਸੰਕਲਿਤ ਕੀਤਾ ਸੀ। ਇਸਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ—

ਫਤਿਹ ਮੁਲਤਾਨ ਦੀ ਮਹੱਤਤਾ।

| | | |
|---|---|---|
| (ੳ) | ਆਮਦਨੀ ਮਾਲ | ੪,੧੫,੫੦੦) ਰੁਪਏ |
| (ਅ) | ਆਮਦਨੀ ਮਾਲ ਰਾਹੀਂ ਅਜਾਰੇਦਾਰਾਂ | ੭੧,੦੦੦) ਰੁਪਏ |
| (ੲ) | ਆਮਦਨੀ ਸਾਇਰਾਤ(ਜ਼ਕਾਤ ਚੌਕੀਆਂ ਤੇ ਚੁੰਗੀ) | ੧,੪੧,੦੦੦) ,, |
| (ਸ) | ਆਮਦਨੀ ਸਾਇਰਾਤ ਰਾਹੀਂ ਅਜਾਰੇਦਾਰਾਂ | ੩੩,੪੭੫) ,, |
| (ਹ) | ਬਾਗਾਂ ਤੋਂ† | ੫੦੦੦) ,, |

*ਕਿਲਾ ਸ਼ੁਜਾਆਬਾਦ, ਜੋ ਸੂਬਾ ਮੁਲਤਾਨ ਦਾ ਦੂਸਰਾ ਮਜ਼ਬੂਤ ਤੇ ਪ੍ਰਸਿੱਧ ਕਿਲਾ ਸੀ ਮੁਲਤਾਨ ਦੇ ਦੱਖਣ ਵਿੱਚ ੨੩ ਮੀਲ ਦੇ ਫਾਸਲੇ ਤੇ ਸੀ, ਇਸ ਤੇ ਵੀ ਕਬਜ਼ਾ ਕਰ ਲਿਆ ਗਿਆ। ਅਤੇ ਉਥੋਂ ਪੰਜ ਤੋਪਾਂ ਅਤੇ ਵੀਹ ਹਜ਼ਾਰ ਰੁਪਏ ਦਾ ਮਾਲ ਮਹਾਰਾਜਾ ਦੇ ਹੱਥ ਲੱਗਾ। (ਜ਼ਫਰਨਾਮਾ ਰਣਜੀਤ ਸਿੰਘ, ਪੰਨਾ ੧੧੬)

†ਬੰਡਲ ਨੰ: ੯ ਸੰਮਤ ੧੮੭੬ ਦੇ ਕਾਗਜ਼ਾਂ ਤੋਂ ਵੀ ਪ੍ਰਗਟ ਹੁੰਦਾ ਹੈ ਕਿ ਮੁਲਤਾਨ ਸ਼ਹਿਰ ਵਿੱਚ ਸਰਕਾਰੀ ਬਾਗ ਗੌਰਮਿੰਟ ਲਈ ਆਮਦਨੀ ਦਾ ਇਕ ਬਾਕਾਇਦਾ ਜ਼ਰੀਆ ਸਨ। ਚੁਨਾਂਚਿ ਇਸੇ ਮੰਤਵ ਨਾਲ ਉਹਨਾਂ ਨੂੰ ਠੀਕ ਹਾਲਤ ਵਿੱਚ ਰੱਖਣ ਦੇ ਖਿਆਲ ਨਾਲ ਮਹਾਰਾਜ ਨੇ ਆਪਣੇ ਪ੍ਰਸਿੱਧ ਅਤੇ ਯੋਗ ਬਾਗ ਬਾਨ ਮੀਆਂ ਅਜ਼ੀਮ ਨੂੰ ਲਾਹੌਰ ਤੋਂ ਇਸ ਖਾਸ ਕੰਮ ਤੇ ਲਾਇਆ। (ਵੇਖੋ, ਦ: ਗੀ: ਪੰਨਾ ੬੯ ਜਿਲਦ ਦੂਜੀ)

(ਕ) ਜਗੀਰਾਂ ਦੀ ਮਾਲੀਅਤ* ,, ੧੫,੦੦੦)

———————

ਕੁਲ ਜੋੜ ੬,੮੦,੯੭੫)

ਮਾਲੀ ਤੇ ਆਰਥਕ (ਇਕਤਸਾਦੀ) ਲਾਭਾਂ ਤੋਂ ਵੱਖ ਮੁਲਤਾਨ ਦੇ ਸੂਬੇ ਨੂੰ ਉਸ ਵੇਲੇ ਫੌਜੀ ਦ੍ਰਿਸ਼ਟੀ ਕੋਣ ਤੋਂ ਵੀ ਇਕ ਖਾਸ ਮਹੱਤਤਾ ਪ੍ਰਾਪਤ ਸੀ। ਪੰਜਾਬ ਦੇ ਨਕਸ਼ੇ ਉੱਤੇ ਨਜ਼ਰ ਮਾਰਨ ਤੇ ਇਹ ਗੱਲ ਸਪਸ਼ਟ ਹੋ ਜਾਵੇਗੀ ਕਿ ਨੰਵਾਬ ਮੁਜ਼ੱਫਰ ਖਾਂ ਦਾ ਇਲਾਕਾ ਇਕ ਪਾਸੇ ਤਾਂ ਮਹਾਰਾਜਾ ਰਣਜੀਤ ਸਿੰਘ ਦੀ ਦੱਖਣੀ ਸਰਹੱਦ ਨਾਲ ਲਗਦਾ ਸੀ ਅਤੇ ਦੂਜੇ ਪਾਸੇ ਇਸ ਦੇ ਆਲੇ ਦੁਆਲੇ ਜੁੜੀਆਂ ਹੋਈਆਂ ਮੁਸਲਮਾਨੀ ਹਕੂਮਤਾਂ ਸਨ ਜਿਹਾ ਕਿ ਬਹਾਵਲ ਪੁਰ, ਡੇਰਾ ਗ਼ਾਜ਼ੀ ਖ਼ਾਂ, ਡੇਰਾ ਇਸਮਾਇਲ ਖਾਂ ਅਤੇ ਮਨਕੇਰਾ ਆਦਿਕ। ਹੁਣ ਮੁਲਤਾਨ ਉੱਤੇ ਮਹਾਰਾਜੇ ਦਾ ਕਬਜ਼ਾ ਹੋ ਜਾਣ ਨਾਲ ਬਹਾਵਲ ਪੁਰ, ਮਨਕੇਰਾ ਅਤੇ ਡੇਰਾਜਾਤ ਦੀਆਂ ਮੁਸਲਮਾਨੀ ਹਕੂਮਤਾਂ ਦੇ ਆਪਸ ਵਿੱਚ ਮੇਲ ਦਾ ਤੌਖਲਾ ਮਹਾਰਾਜਾ ਰਣਜੀਤ ਸਿੰਘ ਲਈ ਜਾਂਦਾ ਰਿਹਾ। ਮੁਲਤਾਨ ਦੀ ਜੰਗ ਸਿੱਖਾਂ ਅਤੇ ਅਫ਼ਗ਼ਾਨਾਂ ਦੇ ਵਿਚਕਾਰ ਦੂਸਰੀ ਫ਼ੈਸਲਾਕੁਨ (ਇਕ ਪਾਸੇ ਕਰਨ ਵਾਲੀ) ਜੰਗ ਸੀ। ਪਰੰਤੂ ਦੋਵੇਂ ਵਾਰ ਮੈਦਾਨ ਸਿੱਖਾਂ ਦੇ ਹੱਥ ਰਿਹਾ। ਪਹਿਲੀ ਜਬਰਦਸਤ ਲੜਾਈ ਇਸ ਤੋਂ ਛੀ ਸਾਲ ਪਹਿਲਾਂ ਵਜ਼ੀਰ ਫ਼ਤਿਹ ਖ਼ਾਂ ਅਤੇ ਰਣਜੀਤ ਸਿੰਘ ਵਿਚਕਾਰ ਹਜ਼ਰੋ ਦੇ ਮੁਕਾਮ ਤੇ ਲੜੀ ਗਈ ਸੀ ਜਿਸ ਦਾ

*ਵੇਖੋ ਪੰਨਾ ੭੬; ਜਿਲਦ ਦੂਜੀ, ਖਾਲਸਾ ਦਰਬਾਰ ਰੀਕਾਰਡ। ਕਾਬਲ ਦੇ ਬਾਦਸ਼ਾਹਾਂ ਦੇ ਸਮੇਂ ਵੀ ਮੁਲਤਾਨ ਦੇ ਸੂਬੇ ਦੀ ਮਾਲ ਦੀ ਆਮਦਨੀ ਇਸ ਦੇ ਲਗ ਪਗ ਹੀ ਸੀ। ਮਿਸਟਰ ਹਰੀ ਰਾਮ ਗੁਪਤਾ ਨੇ ਆਂਪਣੇ ਇਕ ਲੇਖ ਵਿਚ ਇਹ ਰਕਮ ੬,੭੩,੪੦੦) ਰੁਪਏ ਦਰਜ ਕੀਤੀ ਹੋਈ ਹੈ। (ਇੰਡੀਅਨ ਹਿਸਟਾਰੀਕਲ ਰਿਕਾਰਡ ਪ੍ਰੋਸੀਡਿੰਗਜ਼, ਜਿਲਦ ੧੮, ਪੰਨਾ ੧੩੩)

ਸੋਹਣ ਲਾਲ ਆਪਣੀ ਪੁਸਤਕ ਦੇ ਦਫਤਰ ਦੂਜੇ, ਪੰਨਾ ੨੭੦ ਤੇ ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਸੰਮਤ ੧੮੭੭ ਬਿ: ਲਈ ਮੁਲਤਾਨ ਦਾ ਅਜਾਰਾ (ਠੇਕਾ) ਛੀ ਲੱਖ ਰੁਪਏ ਦੇ ਬਦਲੇ ਦੀਵਾਨ ਸ਼ਾਮ ਸਿੰਘ ਪਸ਼ਾਵਰੀ ਨੂੰ ਦੇ ਰੱਖਿਆ ਸੀ, ਜਿਸਤੋਂ ਮਲੂਮ ਹੁੰਦਾ ਹੈ ਕਿ ਛੀ ਲੱਖ ਰੁਪਿਆ ਨਕਦ ਤਾਂ ਠੇਕੇਦਾਰ (ਅਜਾਰਾਦਾਰ) ਨੇ ਸਰਕਾਰੀ ਖਜ਼ਾਨੇ ਵਿਚ ਦਾਖਲ ਕਰਨਾ ਸੀ ਅਤੇ ਬਾਕੀ ੮੦,੦੦੦) ਰੁਪਏ ਉਸਦੇ ਖਰਚਾਂ ਅਤੇ ਲਾਭਾਂ ਲਈ ਉਸ ਨੂੰ ਦਿਤਾ ਗਿਆ ਸੀ।

ਸਿੱਟਾ ਇਹ ਨਿਕਲਿਆ ਸੀ ਕਿ ਅਟਕ ਦੇ ਕਿਲੇ ਅਤੇ ਉਸ ਦੇ ਆਲੇ ਦੁਆਲੇ ਦੇ ਇਲਾਕੇ ਤੇ ਮਹਾਰਾਜ ਦਾ ਪੱਕਾ ਕਬਜ਼ਾ ਹੋ ਗਿਆ ਸੀ। ਨਾਲ ਹੀ ਮੱਧ-ਏਸ਼ੀਆ ਤੋਂ ਹਿੰਦੁਤਸਾਨ ਵਿੱਚ ਆਉਣ ਵਾਲੇ ਉੱਤਰੀ ਵ-ਡੇ-ਰਾਹ ਉੱਤੇ ਮਹਾਰਾਜਾ ਰਣਜੀਤ ਸਿੰਘ ਦਾ ਪੂਰਨ ਅਧਿਕਾਰ ਹੋ ਗਿਆ। ਇਸ ਤਰਾਂ ਮੁਲਤਾਨ ਦੀ ਜਿੱਤ ਨਾਲ ਮਹਾਰਾਜ ਦਾ ਦੂਸਰੀ, ਅਰਥਾਤ– ਦੱਖਣੀ ਸ਼ਾਹ-ਰਾਹ (ਵੱਡਾ ਰਾਹ) ਤੇ ਭੀ ਕਬਜਾ ਹੋ ਗਿਆ।

ਇਹ ਸ਼ਾਹ-ਰਾਹ ਕੰਧਾਰ ਤੋਂ ਸ਼ੁਰੂ ਹੋਕੇ ਪਸ਼ੀਨ ਅਤੇ ਕੋਇਟਾ ਤਕ ਅਤੇ ਇਥੋਂ ਡੇਰਾ ਗਾਜ਼ੀ ਖਾਂ ਤਕ ਅਤੇ ਡੇਰਾ ਗ਼ਾਜ਼ੀ ਖਾਂ ਤੋਂ ਸਿਧਾ ਮੁਲਤਾਨ ਨੂੰ ਆਂਦਾ ਸੀ। ਇਹ ਵੀ ਇਕ ਖਾਸ ਕਾਰਨ ਸੀ ਕਿ ਮਹਾਰਾਜਾ ਰਣਜੀਤ ਸਿੰਘ ਨੇ ਅਣਟੁੱਟ ਯਤਨਾਂ ਨਾਲ ਮੁਲਤਾਨ ਨੂੰ ਛੀ ਹਮਲਿਆਂ ਪਿਛੋਂ ਜਿੱਤ ਕੇ ਛੱਡਿਆ।

# ਸਾਰ ਮੁਲਤਾਨ ਯੁੱਧ

ਇਸ ਰਚਨਾ ਦੇ ਕੁੱਲ ੨੭੯ ਛੰਦ ਹਨ ਅਤੇ ਇਸ ਦੇ ਪੰਜ ਅਧਿਆਇ ਹਨ ।

## ਪਹਿਲਾ ਅਧਿਆਇ

ਛੰਦ ੧ ਤੋਂ ੯ ਤਕ

ਮਹਾਰਾਜਾ ਰਣਜੀਤ ਸਿੰਘ ਦਾ ਸਿੱਖ ਮਿਸਲਾਂ ਨੂੰ ਇਕ ਲੜੀ ਵਿੱਚ ਪਰੋਕੇ ਅਤੇ ਕਾਂਗੜਾ, ਅਟਕ ਇਤਿਆਦਿ ਸ਼ਹਿਰਾਂ ਨੂੰ ਜਿੱਤ ਕੇ ਤਾਕਤ ਪ੍ਰਾਪਤ ਕਰਨਾ ।

ਛੰਦ ੧੦ ਤੋਂ ੧੮ ਤਕ

ਮੁਲਤਾਨ ਉਤੇ ਹਮਲੇ ਦੀ ਤਿਆਰੀ ।

ਛੰਦ ੧੯ ਤੋਂ ੩੦ ਤਕ

ਸ਼ਾਹਜ਼ਾਦਾ ਖੜਗ ਸਿੰਘ ਅਤੇ ਮਿਸਰ ਦੀਵਾਨ ਚੰਦ ਦੀ ਕਮਾਨ ਹੇਠ ਫੌਜ ਦਾ ਕੂਚ— ਰਸਤੇ ਵਿੱਚ ਮੁਜ਼ੱਫਰ ਗੜ੍ਹ ਤੇ ਖਾਨ ਗੜ੍ਹ ਦੇ ਕਿਲਿਆਂ ਦਾ ਸਰ ਕਰਨਾ ।

ਛੰਦ ੩੧ ਤੋਂ ੬੧ ਤਕ

ਮਹਾਰਾਜ ਦਾ ਲਾਹੌਰ ਤੋਂ ਸੱਜਰੀ ਸਹਾਇਕ ਫੌਜ ਭੇਜਣਾ, ਖ਼ਾਲਸਾ ਫੌਜ ਦੀ ਪੇਸ਼ ਕਦਮੀ ਵੇਖ ਨਵਾਬ ਦਾ ਆਪਣੇ ਵਕੀਲਾਂ ਰਾਹੀਂ ਸਾਲਾਨਾ ਕਰ ਭੇਜਣਾ ਅਤੇ ਖ਼ਾਲਸਾ ਫੌਜ ਨੂੰ ਵਾਪਸ ਮੁੜ ਜਾਣ ਦੀ ਪ੍ਰੇਰਨਾ ਕਰਨੀ ।

ਮਹਾਰਾਜ ਵਲੋਂ ਮੁਲਤਾਨ ਦੇ ਬਦਲੇ ਨਵਾਬ ਨੂੰ ਗੁਜਾਰੇ ਲਈ ਜਾਗੀਰ ਅਤੇ ਰਹਾਇਸ਼ ਲਈ ਸ਼ੁਜਾਆਬਾਦ ਦਾ ਕਿਲਾ ਦੇਣ ਦੀ ਉੱਛਲ ਨਵਾਬ ਦਾ ਇਨਕਾਰ ਤੇ ਲੜਾਈ ਦਾ ਸ਼ੁਰੂ ਹੋਣਾ ।

ਛੰਦ ੬੨ ਤੋਂ ੭੭ ਤਕ

ਕੁਝ ਚਿਰ ਸਖਤ ਲੜਾਈ ਪਿਛੋਂ ਮੁਲਤਾਨ ਸ਼ਹਿਰ ਤੇ ਸਿੱਖ ਫੌਜ ਦਾ ਕਬਜਾ ਹੋ ਜਾਣਾ । ਨਵਾਬ ਦਾ ਕਿਲੇ ਵਿੱਚ ਜਾ ਆਸਰਾ ਲੈਣਾ ।

# ਦੂਜਾ ਅਧਿਆਇ

ਛੰਦ ੧ ਤੋਂ ੨੯ ਤਕ

ਵਧੇਰੇ ਖ਼ੂਨ-ਖ਼ਰਾਬੇ ਨੂੰ ਰੋਕਣ ਲਈ ਮਹਾਰਾਜਾ ਰਣਜੀਤ ਸਿੰਘ ਦਾ ਆਪਣੇ ਵਕੀਲਾਂ ਨੂੰ ਨਵਾਬ ਨਾਲ ਮੁੜ ਗੱਲ ਬਾਤ ਕਰਨ ਲਈ ਭੇਜਣਾ। ਮੁਲਤਾਨ ਦੇ ਕਿਲੇ ਵਿੱਚ ਨਵਾਬ ਅਤੇ ਮਹਾਰਾਜਾ ਦੇ ਵਕੀਲਾਂ ਵਿਚਕਾਰ ਸੁਲਾਹ ਦੀ ਗੱਲ ਬਾਤ ਹੋਣੀ।

ਛੰਦ ੩੦ ਤੋਂ ੪੪ ਤਕ

ਨਵਾਬ ਦੀ ਹਠ ਧਰਮੀ ਵੇਖਕੇ ਮਿਸਰ ਦੀਵਾਨ ਚੰਦ ਦਾ ਮਹਾਰਾਜ ਪਾਸ ਸੁਨੇਹਾ ਭੇਜਣਾ—ਮਹਾਰਾਜ ਵਲੋਂ ਉੱਤਰ ਆਉਣ ਤੇ ਮੁੜ ਘੇਰਾ ਘੱਤਿਆ ਜਾਣਾ।

ਛੰਦ ੪੫ ਤੋਂ ੫੪ ਤਕ

ਨਵਾਬ ਦਾ ਆਪਣੇ ਭਾਈਬੰਦਾਂ ਨਾਲ ਮੁੜ ਸਲਾਹ ਕਰਨਾ ਅਤੇ ਲੜਾਈ ਜਾਰੀ ਰੱਖਣ ਦਾ ਫੈਸਲਾ ਕਰਨਾ।

ਛੰਦ ੫੫ ਤੋਂ ੭੨ ਤਕ

ਜੰਗ ਦਾ ਵਰਣਨ।

# ਤੀਜਾ ਅਧਿਆਇ

ਛੰਦ ੧ ਤੋਂ ੬ ਤਕ

ਮਹਾਰਾਜੇ ਦਾ ਜੰਗ ਵਿੱਚ ਸਫਲਤਾ ਤੋਂ ਨਿਰਾਸ ਹੋਕੇ ਸਤਿਗੁਰੂ ਅੱਗੇ ਅਰਦਾਸ ਕਰਨਾ—ਲਾਹੌਰ ਤੋਂ ਸੱਜਰੀ ਸਹਾਇਕ ਫੌਜ ਦਾ ਵੀ ਭੇਜਣਾ।

ਛੰਦ ੭ ਤੋਂ ੨੧ ਤਕ

ਮੈਦਾਨੇ ਜੰਗ ਵਿਚ ਖ਼ਾਲਸਾ ਫੌਜ ਦਾ ਆਪਣੇ ਮੋਰਚਿਆਂ ਨੂੰ ਵਧਾਂਦੇ ਵਧਾਂਦੇ ਖਾਈ ਤੀਕ ਲੈ ਜਾਣਾ ਅਤੇ ਨਾਲੋ ਨਾਲ ਜਮੀਨ ਦੇ ਹੇਠੋ ਹੇਠ ਸੁਰੰਗਾਂ ਪੁੱਟ ਕੇ ਕਿਲੇ ਦੀਆਂ ਕੰਧਾਂ ਨੂੰ ਬਰੂਦ ਨਾਲ ਉਡਾਣ ਦਾ ਯਤਨ ਕਰਨਾ। ਖ਼ਾਲਸਾ ਫੌਜ ਦਾ ਖਾਈ ਵਿੱਚ ਉਤਰਨਾ।

ਛੰਦ ੨੨ ਤੋਂ ੬੧ ਤਕ

ਮੁਲਤਾਨ ਦੇ ਪੀਰ ਸ਼ੱਮਸ਼ ਤਬਰੇਜ਼ ਦਾ ਗੁਰੂ ਗੋਬਿੰਦ ਸਿੰਘ ਜੀ ਪਾਸ

ਜਾਣਾ ਅਤੇ ਉਨ੍ਹਾਂ ਨਾਲ ਗੱਲ ਬਾਤ ਕਰਨਾ।

## ਚੌਥਾ ਅਧਿਆਇ

ਛੰਦ ੧ ਤੋਂ ੪੬ ਤਕ

ਖ਼ਾਲਸਾ ਫੌਜ ਨੇ ਮੁੜ ਹੱਲਾ ਬੋਲਣਾ ਅਤੇ ਕਿਲੇ ਵਲ ਮੂੰਹ ਕਰਨਾ, ਪਠਾਣਾਂ ਨੇ ਵੀ ਸ਼ਹੀਦ ਹੋਣ ਦਾ ਦ੍ਰਿੜ੍ਹ ਇਰਾਦਾ ਕਰਨਾ। ਪਠਾਣਾਂ ਦਾ ਖ਼ਾਲਸਾ ਫੌਜ ਦੇ ਕਿਲੇ ਵਲ ਵਧਦੇ ਦਸਤਿਆਂ ਨੂੰ ਇਕ ਵਾਰ ਫਿਰ ਪਿਛਾਂਹ ਮੋੜ ਦੇਣਾ, ਮਹਾਰਾਣੀ ਦਾਤਾਰ ਕੌਰ ਦੇ ਮਿਹਣੇ ਅਤੇ ਫਿਟਕਾਰ ਤੇ ਖ਼ਾਲਸਾ ਫੌਜ ਦਾ ਫੇਰ ਅੱਗੇ ਵਧਣਾ ਅਤੇ ਤੋਪਾਂ ਤੇ ਗੁਬਾਰਿਆਂ ਨਾਲ ਇਕ ਰਸ ਬੰਬਾਰੀ ਜਾਰੀ ਰੱਖਣਾ।

## ਪੰਜਵਾਂ ਅਧਿਆਇ

ਇਹ ਅਧਿਆਇ ਮੁਲਤਾਨ-ਯੁੱਧ ਦੇ ਨਾਟਕ ਦਾ ਅੰਤਮ ਦ੍ਰਿਸ਼ ਹੈ। ਖ਼ਾਲਸਾ ਫੌਜ ਕਿਲੇ ਵਿਚ ਦਾਖਲ ਹੋ ਜਾਂਦੀ ਹੈ ਅਤੇ ਨਵਾਬ ਆਪਣੇ ਭਾਈ ਬੰਦਾਂ ਸਮੇਤ ਖ਼ਾਲਸਾ ਫੌਜ ਦੇ ਮੁਕਾਬਲੇ ਲਈ ਤਿਆਰ ਹੁੰਦਾ ਹੈ।

ਛੰਦ ੧ ਤੋਂ ੧੦ ਤਕ

ਖਿਜਰੀ ਦਰਵਾਜੇ ਦੇ ਸਾਹਮਣੇ ਹਥੋ ਹੱਥੀ ਲੜਾਈ।

ਛੰਦ ੧੧ ਤੋਂ ੧੫ ਤਕ

ਬੁੱਢੇ ਨਵਾਬ ਦਾ ਨੰਗੀ ਤਲਵਾਰ ਫੜਕੇ ਮੁਕਾਬਲੇ ਤੇ ਆਉਣਾ।

ਛੰਦ ੧੬ ਤੋਂ ੨੩ ਤਕ

ਖ਼ਾਲਸਾ ਫੌਜ ਦਾ ਨਵਾਬ ਦੇ ਖਜਾਨੇ ਅਤੇ ਮਹਿਲਾਂ ਨੂੰ ਲੁੱਟਣਾ। ਕਿਲੇ ਉਤੇ ਕਬਜਾ ਕਰ ਲੈਣ ਪਿਛੋਂ ਖਾਲਸਾ ਫੌਜ ਦਾ ਲਾਹੌਰ ਵਾਪਸ ਪਰਤਣਾ।

ੴ ਸਤਿਗੁਰ ਪ੍ਰਸਾਦਿ ।

# ਅਥ ਫ਼ਤਿਹ ਨਾਮਾ ਗੁਰੂ ਖ਼ਾਲਸਾ ਜੀ ਕਾ

ਦੋਹਰਾ

ਦੇਵੀ ਮਾਤਾ ਸਾਰਦਾ, ਸਭ ਕੀ ਕਰੋ ਸਹਾਇ ।
ਦੀਜੈ ਬੁਧ ਸਬੁੱਧ ਮੋਹਿ, ਭਾਖਾ ਕਰੂੰ ਬਨਾਇ । ੧ ।

ਦੋਹਰਾ

ਸ੍ਰੀ ਗਨਪਤ ਬੰਦੋਂ ਚਰਨ, ਦਿਹੋ ਸੁਮਤਿ ਬਿਸਾਲ ।
ਜਸ ਬਰਨੋ ਗੁਰ ਖਾਲਸੇ, ਪ੍ਰਗਟੇ ਗੁਰੁ ਕੇ ਲਾਲ । ੨ ।

ਸਵੈਯਾ

ਪੰਥ ਅਕਾਲ ਸਜਿਓ ਕਲੂ ਕਾਲ ਸੁ ਸਾਲ ਸਭੈ ਜਗ ਦੂਰ ਪਰਾਏ ।
ਤੁਰਕਨ ਤੇਜ਼ ਮਿਟਾਵਨ ਕੋ, ਨਰ ਰੂਪ ਧਰਿਓ ਹਰਿ ਜੋਤ ਸੁਹਾਏ ।
ਸ੍ਰੀ ਗੁਰੂ ਨਾਨਕ ਜੀ ਪ੍ਰਗਟੇ ਜੱਗ, ਨਾਮ ਦ੍ਰਿੜ੍ਹਾਏ ਸੁ ਪਾਪ ਮਿਟਾਏ ।
ਜੋਤ ਧਰੀ ਗੁਰੂ ਗੋਬਿੰਦ ਸਿੰਘ, ਅਕਾਲ ਜਪੈ ਕਲਨਾ ਸੁ ਮਿਟਾਏ । ੩ ।

ਦੋਹਰਾ

ਸ੍ਰੀ ਗੁਰ ਮਹਿਮਾ ਅਗਮ ਹੈ, ਕਿਵ ਕੋ ਬਰਨੈ ਪਾਰ ।
ਪੰਥ ਸਜਿਓ ਤਿਨ ਖਾਲਸਾ, ਆਪ ਰੂਪ ਕਰਤਾਰ । ੪ ।

ਸਵੈਯਾ

ਆਪਨ ਰੂਪ ਦਿਓ ਕਰਤਾਰ ਤੋ ਕੋਇ ਕਿਸੀ ਤੇ ਨ ਘਾਟ ਕਹਾਵੈ ।
ਆਪਨ ਆਪ ਕਰੇ ਮਿਲ ਰਾਰ ਮਲੇਛਨ ਸਾਥ ਨ ਜੰਗ ਮਚਾਵੈ ।

ਤਿੰਹ ਤੇ ਗੁਰ ਆਪ ਬਿਚਾਰ ਕੀਓ, ਸਭ ਸਿੰਘਨ ਕੋ ਪਤਿ ਏਕ* ਬਨਾਵੈ।
ਰਣਜੀਤ ਮ੍ਰਿਗਿੰਦ ਭਇਓ ਤਬ ਹੀ, ਤਹਿ ਛਤਰ ਦੀਓ ਕਰਤਾਰ ਸੋ ਭਾਵੈ। ੫

ਦੋਹਰਾ

ਚੜ੍ਹਤ ਸਿੰਘ ਨਾਤੀ ਭਇਓ, ਮਹਾਂ ਸਿੰਘ ਕੋ ਨੰਦ।
ਛਤ੍ਰ ਦੀਓ ਕਰਤਾਰ ਨੇ, ਸਰਬ ਸੁਖਨ ਕੋ ਕੰਦ। ੬।

ਸਵੈਯਾ

ਦੇਸ ਪੰਜਾਬ ਲੀਓ ਜਬਹੀ ਤਬ ਆਬ ਚੜ੍ਹੀ ਤਉ ਖੁਸ਼ੀ ਬਢਾਈ।
ਅਗੇ ਨਰਿੰਦ੍ਰ ਸੋ ਜੋਊ ਹੁਤੇ ਸਭ ਜੀਤ ਲੀਏ ਕਰ ਜੋਰ ਲਗਾਈ।
ਪਾਇ ਸਮਾ ਸੋ ਦਿਆਲ ਭਈ, ਦਯੁ ਕਾਂਗੜਾਂ† ਕੋਟ ਦੀਓ ਸੁਖਦਾਈ।
ਅਨੰਦ ਭਇਓ ਦੁਖ ਦੁੰਦ ਗਇਓ, ਸੁ ਪਹਾੜ ਪਤੀ ਕਰ ਹੈ ਸਿਵਕਾਈ। ੭।

ਦੋਹਰਾ

ਅਟਕ‡ ਚਟਕ ਸੋਂ ਲੈ ਲਈ, ਝਟਕ ਨ ਲਾਈ ਬਾਰ।
ਰਾਜ ਲਇਓ ਸਭ ਖ਼ਾਲਸੇ, ਦੀਨੇ ਤੁਰਕ ਸੰਘਾਰ। ੮।

---

*ਰਣਜੀਤ ਸਿੰਘ ਦੇ ਪੰਜਾਬ-ਪਤੀ ਬਣਨ ਤੋਂ ਪਹਿਲਾਂ ਸਿੱਖਾਂ ਦੀਆਂ ਬਾਰਾਂ ਮਿਸਲਾਂ ਆਪੋ ਵਿੱਚ ਲੜਦੀਆਂ ਝਗੜਦੀਆਂ ਰਹਿੰਦੀਆਂ ਸਨ। ਇਨ੍ਹਾਂ ਮਿਸਲਾਂ ਦੇ ਇਲਾਕਿਆਂ ਦੇ ਆਲੇ ਦੁਆਲੇ ਮੁਸਲਮਾਨ ਨਵਾਬਾਂ ਦੇ ਇਲਾਕੇ ਸਨ। ਸਿੱਖ ਮਿਸਲਾਂ ਦੇ ਪਰਸਪਰ ਝਗੜਿਆਂ ਦਾ ਸਿੱਟਾ ਇਹ ਨਿਕਲਨਾ ਸੀ ਕਿ ਪਠਾਣ ਇਨ੍ਹਾਂ ਨੂੰ ਨਿਰਬਲ ਹੋਇਆਂ ਵੇਖਕੇ ਆ ਦਬਾਂਦੇ। ਇਹ ਗੱਲ ਰਣਜੀਤ ਸਿੰਘ ਜੇਹੇ ਸੋਝੀਵਾਨ ਅਤੇ ਨੀਤੀ ਵੇਤਾ ਤੋਂ ਗੁੱਝੀ ਨਹੀਂ ਰਹਿ ਸਕਦੀ ਸੀ, ਇਸੇ ਲਈ ਉਸ ਨੇ ਖਾਲਸਈ ਤਾਕਤ ਨੂੰ ਸਮੁੱਚੇ ਤੌਰ ਤੇ ਇਕ ਥਾਂ ਕਰ ਲੀਤਾ। ਨੀਤੀ ਦੀ ਇਸ ਗਲ ਦੀ ਤਹਿ ਤੀਕ ਪੁੱਜਣ ਵਿੱਚ ਕਵੀ ਨੇ ਜਿਹੜੀ ਯੋਗਤਾ ਵਿਖਾਈ ਹੈ ਉਹ ਸ਼ਲਾਘਾ ਯੋਗ ਹੈ। ਇਸ ਨੂੰ ਹੋਰ ਵਿਸਥਾਰ ਨਾਲ ਸਮਝਣ ਲਈ ਦੇਖੋ, ਮਹਾਰਾਜਾ ਦੇ ਜੀਵਨ ਉਤੇ ਨੋਟ ਪੰਨਾ ੨੭।

†ਕਾਂਗੜੇ ਦੇ ਕੋਟ ਲਈ 'ਸੁਖਦਾਈ' ਸ਼ਬਦ ਕਵੀ ਨੇ ਇਸ ਲਈ ਵਰਤਿਆ ਜਾਪਦਾ ਹੈ ਕਿਉਂ ਜੋ ਇਹ ਕਿਲਾ ਸਾਰੀ ਦੂਨ ਦੀ ਰਾਖੀ ਕਰਦਾ ਸੀ! ਜਿਸ ਦੇ ਹੱਥ ਵਿਚ ਇਹ ਕੋਟ ਹੁੰਦਾ ਸੀ ਓਹੀ ਸਾਰੇ ਪਹਾੜੀ ਇਲਾਕੇ ਦਾ ਮਾਲਕ ਹੁੰਦਾ ਸੀ। ਵਿਸਥਾਰ ਲਈ ਦੇਖੋ, ਮਹਾਰਾਜਾ ਦੇ ਜੀਵਨ ਤੇ ਨੋਟ।

‡ਜੂਨ ਸੰਨ ੧੮੧੩ ਈ: ਵਿਖੇ ਮਹਾਰਾਜਾ ਰਣਜੀਤ ਸਿੰਘ ਨੂੰ ਜਹਾਂਦਾਦ ਕੋਲੋਂ ਅਟਕ ਦਾ ਕਿਲਾ ਲੈਣ ਵਿਚ ਨਾ ਤਾਂ ਦੇਰ ਹੀ ਲਗੀ ਸੀ ਅਤੇ ਨਾ ਹੀ ਖ਼ੂਨ ਖ਼ਰਾਬਾ ਕਰਨਾ ਪਿਆ ਸੀ।

### ਕਬਿੱਤ

ਬੀਤ ਗਇਓ ਕੋਊ ਕਾਲ, ਆਪ ਗੁਰੂ ਰਛਪਾਲ,
ਕਾਟਿਓ ਭਰਮ ਜਾਲ, ਭੂਪ ਦੀਏ ਹੈਂ ਨਿਵਾਇਕੇ।
ਮਨ ਮੈਂ ਕੀਓ ਬਿਚਾਰ, ਤੁਰਕਨ ਸੋ ਕਰੈਂ ਰਾਰ,
ਲਿਓ ਮੁਲਤਾਨ, ਗੁਰੂ ਆਇਸ ਕੋ ਪਾਇਕੇ।
ਪਾਤੀ ਲਿਖੀ ਚਾਰ ਓਰ, ਭੂਪਨ* ਕਰੋ ਰਣ ਓਰ,
ਆਵੋ ਦੌਰ ਦੌਰ ਚੜ੍ਹੋ, ਜੁਧ ਕਰੋ ਧਾਇਕੇ।
ਜਾਵੋ ਮੁਲਤਾਨ, ਰਹੇਂ ਮੁਗਲ ਪਠਾਨ,
ਸੋ ਮੁਜ਼ੱਫਰ ਜੋ ਖਾਨ, ਦੀਜੈ ਬੇਗ ਸੋ ਗਿਰਾਇਕੇ। ੯।

### ਸਵੈਯਾ

ਪੂਰਬੇ ਹਰਨਾਖਸ਼ ਦੈਂਤ ਜੋ, ਦੇਵਨ ਕੋ ਅਤਿ ਤਾਹਿ ਦੁਖਾਇਓ।
ਪ੍ਰਹਲਾਦੇ ਕੋ ਦੁਖ ਦੀਨ ਘਨੋਂ, ਤਾਹੀਂ ਕੀ ਸੁ ਪੁਕਾਰ ਸੁਨੀ ਹਰ ਆਇਓ।
ਨਰ ਸਿੰਘ ਧਰਿਓ ਅਵਤਾਰ ਤਬੈ, ਥੰਮ ਪਾੜ ਤਿਨੈ ਗਤਿ ਕੋ ਪਹੁੰਚਾਇਓ।
ਰੂਪ ਭਇਓ ਕਲੁ ਮੈਂ ਇਹ ਹੀ, ਮੁਜ਼ੱਫਰ ਖਾਨ† ਜੋ ਨਾਮ ਧਰਾਇਓ। ੧੦।

### ਦੋਹਰਾ

ਗਤਿ ਦੀਨੀ ਭਗਵਾਨ ਤਹਿ, ਕੀਨੋ ਭਗਤ ਪ੍ਰਤਾਪ।
ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਗਤਿ ਦੈ ਹੈ ਤਹਿ ਆਪ। ੧੧।

### ਕਬਿੱਤ

ਦੁਸ਼ਟ ਬਿਡਾਰਨ ਕੋ ਲੀਨੋ ਅਵਤਾਰ ਆਪ,
ਕ੍ਰਿਸ਼ਨ ਸਰੂਪ ਹ੍ਵੈ ਕੈ ਅਨੇਕ ਦੈਤ ਘਾਏ ਹੈਂ।

---

*ਜਾਗੀਰਦਾਰਾਂ ਤੋਂ ਭਾਵ ਹੈ।

†ਮੁਜ਼ੱਫਰ ਖਾਂ ਮੁਲਤਾਨ ਦੇ ਨਵਾਬ ਦਾ ਨਾਂ ਸੀ। ਇਸ ਨੇ ਸੰਨ ੧੭੭੯-੧੮੧੮ ਤੀਕ ਰਾਜ ਕੀਤਾ। ਕਵੀ ਨੇ ਇਸ ਦੀ ਹਰਨਾਕਸ਼ ਨਾਲ ਇਸ ਲਈ ਉਪਮਾ ਦਿੱਤੀ ਹੈ ਕਿ ਦੋਵੇਂ ਹੀ ਮੁਲਤਾਨ ਦੇ ਹਾਕਮ ਰਹੇ ਸਨ ਅਤੇ ਦੋਹਾਂ ਕੋਲੋਂ ਹੀ ਪਰਜਾ ਦੁਖੀ ਸੀ। ਵਾਹਿਗੁਰੂ ਦਾ ਭਾਣਾ ਵੇਖੋ ਕਿ ਮੁਜ਼ੱਫਰ ਖਾਂ ਦੀ ਕਬਰ ਵੀ ਉਸੇ ਥਾਂ ਹੀ ਬਣਾਈ ਗਈ ਹੈ ਜਿਥੇ ਕਿ ਹਰਨਾਕਸ਼ ਦਾ ਵੱਧ ਹੋਇਆ ਸੀ।

ਤੈਸੇ ਰਣਜੀਤ ਸਿੰਘ ਤੁਰਕ ਸੰਘਾਰਨ ਕੋ,
ਕਲੁ ਕੇ ਪ੍ਰਮਾਨ ਜਾਨ ਆਪ ਰੂਪ ਆਏ ਹੈਂ।
ਖੜਕ ਸਿੰਘ* ਪੂਤ ਭਇਓ ਸੁੰਦਰ ਸਰੂਪ ਸੋਈ,
ਭੂਪਨ ਮੈਂ ਭੂਪ ਤਾਹੀਂ ਭਲੀ ਛਬ ਪਾਏ ਹੈਂ।
ਖ਼ੁਸ਼ਹਾਲ ਸਿੰਘ† ਗੁੜਾ ਕੀਓ ਮੰਤਰੀ ਪ੍ਰਬੀਨ ਤਬ,
ਕਹੇ ਬਾਤ ਸਾਚ ਸੋਈ ਸਭ ਕੋ ਸੁਹਾਏ ਹੈਂ।੧੨।

ਕਬਿੱਤ

ਪਾਤਸ਼ਾਹ ਜੋ ਨਿਹਾਰੇ ਕਰੈ ਮਨ ਮੈਂ ਬਿਚਾਰੇ,
ਮੁਲਤਾਨ ਸੋਈ ਮਾਰੇ ਦੀਜੇ ਤਾਹੀ ਕੋ ਪਠਾਇਕੇ।
ਅਗੋਂ ਮੰਤਰੀ ਬਖਾਨ, ਸੁਤ ਤੁਮਰੋ ਰਾਜਾਨ,
ਭੇਜੋ ਤਾਂਹਿ ਮੁਲਤਾਨ ਆਵੈ, ਫਤਿਹ ਸੋਈ ਪਾਇਕੇ।
ਸੋਈ ਕਾਮ ਕੀਨੋ, ਸਿਆਲਕੋਟ ਤੇ ਸਦਾਇ‡ ਲੀਨੋ,
ਆਪ ਬੀੜਾ ਦੀਨੋ ਕਹਿਓ ਏਹਾ ਸਮਝਾਇਕੇ।
ਜਾਵੋ ਮੁਲਤਾਨ, ਰਹੈਂ ਮੁਗਲ ਪਠਾਨ ਸੋ
ਮੁਜ਼ੱਫ਼ਰ ਜੋ ਕਾਫਰ ਹੈ, ਬੇਗ ਦੇ ਗਿੜਾਇਕੇ।੧੩।

ਸਵੈਯਾ

ਔਰ ਸੋ ਮਾਤ ਦਤਾਰ ਕੌਰ§ ਦਤਾਰ ਬੜੀ ਸੋ ਭੀ ਸੰਗ ਸਿਧਾਏ।
ਸੰਗ ਦੀਵਾਨ ਕੀਏ ਪ੍ਰਬੀਨ, ਨਵੀਨ ਰਸਾਲੇ ਸੋ ਲੈਨ ਬਨਾਏ।
ਰਾਧਾ ਸੁ ਰਾਮ ਸਰਦਾਰੀ ਮਲ, ਸੋ ਸੰਗ ਚਲੇ ਕਰੇ ਮੰਤਰ ਸੁਹਾਏ।
ਤੋਪਾਂ ਚਲੀਂ ਘੁੜਨਾਲ ਸੰਗ, ਬਜੰਤਰ ਬਜੇ ਨਹਿ ਅੰਤ ਸੁ ਪਾਏ।੧੪।

---

*ਖੜਕ ਸਿੰਘ ਦਾ ਜਨਮ ੧੫ ਫੱਗਣ, ਸੰਮਤ ੧੮੫੦ ਵਿਚ ਹੋਇਆ ਸੀ। ਇਸ ਯੁੱਧ ਸਮੇਂ ਇਹ ਅਠਾਰ੍ਹਵੇਂ ਸਾਲ ਵਿਚ ਸੀ!

†ਵੇਖੋ, ਸੂਚੀ ਪੱਤ੍ਰ ਨੰ: (ੳ)

‡ਇਸ ਗਲ ਦੀ ਪੁਸ਼ਟੀ ਸੋਹਣ ਲਾਲ, ਦਫਤਰ ੨. ਪੰਨਾ ੨੦੫–੨੦੬ ਤੋਂ ਵੀ ਹੁੰਦੀ ਹੈ।

§ਮਹਾਰਾਜਾ ਰਣਜੀਤ ਸਿੰਘ ਦੀ ਪਟਰਾਣੀ; ਸਰਦਾਰ ਰਣ ਸਿੰਘ ਨਕਈ ਦੀ ਸਪੁਤ੍ਰੀ। ਸ਼ਾਹਜ਼ਾਦਾ ਖੜਕ ਸਿੰਘ ਇਸੇ ਮਹਾਰਾਣੀ ਦੇ ਉਦਰ ਤੋਂ ਸੀ।

ਦੋਹਰਾ

ਕਰੀ ਤਿਆਰੀ ਚੜ੍ਹਨ ਕੋ, ਅਨ ਗਨ ਸੈਨਾ ਸੰਗ ।
ਖੁਸ਼ਹਾਲ ਸਿੰਘ ਤਹਿੰ ਮੰਤਰੀ, ਸਾਧੂ ਸਿੰਘ ਨਿਹੰਗ ।੧੫।

ਸਵੈਯਾ

ਰਾਵੀ ਕੇ ਤੀਰ ਸੋ ਸ਼ਾਹਿਦਰਾ, ਗੁਰੂ ਅੰਸ ਜੋ ਬਾਬਾ ਹੈ ਬੇਦੀ ਸੁ ਆਇਓ ।
*ਸਾਹਿਬ ਸਿੰਘ ਸੋ ਨਾਮ ਬਖਾਨ, ਸੁਨਿਓ ਜਬ ਸ੍ਰਵਣ ਅਨੰਦ ਬਢਾਇਓ ।
ਖੜਕ ਸਿੰਘ ਬੁਲਾਇ ਰਜ਼ਾਇ ਦਹੀ, ਬੇਦੀ ਸਾਹਿਬ ਕੇ ਤੁਮ ਪਾਸ ਸੁ ਜੀਇਓ ।
ਆਇਸ ਮਾਨ ਚਲਿਓ ਤਬਹੀ, ਖ਼ੁਸ਼ਹਾਲ ਸਿੰਘ ਕੋ ਸੰਗ ਲੈ ਸੀਸ ਨਿਵਾਇਓ ।

ਕਬਿੱਤ

ਪੇਖ ਦਰਬਾਰ, ਮਾਨੋ ਆਪ ਕਰਤਾਰ,
ਗੁਰੂ ਰੂਪ ਹੋਂ ਕੋ ਧਾਰ ਸੋ ਉਧਾਰਨੇ ਕੋ ਆਇਓ ਹੈ ।
ਕੀਓ ਜਾਇਕੇ ਦੀਦਾਰ, ਸੁਖ ਪਾਇਓ ਹੈ ਅਪਾਰ,
ਐਸੇ ਬਚਨ ਸੋ ਸਾਰ ਸ੍ਰੀ ਮੁਖ ਤੇ ਅਲਾਇਓ ਹੈ ।
ਦੀਨੋ ਆਯੁਧ ਸੋ ਏਕ, ਗੁਰੂ ਰਾਖੇ ਤੇਰੀ ਟੇਕ,
ਜਾਇ ਮਾਰੋ ਸੋ ਮਲੇਛ ਜੋ ਮਹੇਸ਼ ਜੀ ਸਹਾਇਓ ਹੈ ।
ਗੁਰੂ ਕੀ ਅਸੀਸ ਲੈ, ਮਹੀਸ਼ ਚ[illegible]ਓ ਬੇਗ ਧਾਇ,
ਭਏ ਸੁਭ ਸੌਨ, ਗੌਨ ਕੀਓ ਅਰਿ ਘਾਇਓ ਹੈ ।੧੭।

ਦੋਹਰਾ

ਚੜ੍ਹਿਓ ਪ੍ਰਬਲ ਦਲ ਸਾਜ ਕੈ, ਸੰਗ ਨਰਿੰਦ ਅਪਾਰ† ।
ਡੇਰਾ ਚਲੇ ਸੋ ਅੰਤ ਨਹਿ, ਸੂਝੇ ਵਾਰ ਨ ਪਾਰ ।੧੮।

---

*ਬੇਦੀ ਸਾਹਿਬ ਸਿੰਘ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੰਸ ਵਿਚੋਂ ਸਨ । ਇਸ ਮਹੱਤਤਾ ਕਰਕੇ ਸ਼ਾਹਜ਼ਾਦਾ ਖੜਕ ਸਿੰਘ ਜੰਗ ਨੂੰ ਜਾਣ ਤੋਂ ਪਹਿਲਾਂ ਇਨ੍ਹਾਂ ਦਾ ਅਸ਼ੀਰਵਾਦ ਲੈਣ ਗਿਆ ਸੀ । ਪੁਸ਼ਟੀ ਲਈ ਵੇਖੋ, ਸੋਹਣ ਲਾਲ ਦਾ ਦਫਤਰ ਨੰ: ੨, ਪੰਨਾ ੨੦੬ ।

†ਫੌਜ ਨੇ ਲਾਹੌਰ ਤੋਂ ਮੁਲਤਾਨ ਵੱਲ ੧੪ ਜਨਵਰੀ ਸੰਨ ੧੮੧੮ ਈ: ਦਿਨ ਬੁਧਵਾਰ ਨੂੰ ਕੂਚ ਕੀਤਾ ਸੀ । ਇਸ ਫੌਜ ਦੀ ਸੰਖਿਆ ੨੦੦੦੦ ਸੀ ।

### ਸਵੈਯਾ

ਸੰਗ ਨਰਿੰਦ ਬਨਿਓ ਮੱਧ ਇੰਦ, ਗੋਬਿੰਦ ਸੋ ਸਿੰਘ ਸਭੇ ਮਨ ਧਿਆਵੈਂ ।
ਜਾਤ ਚਲੇ ਕਰੇਂ ਬਾਤ ਸਭੇ, ਬੜ ਜੁੱਧ ਕਰੇਂ ਹੀਆ ਨਾਹਿੰ ਭੁਲਾਵੇਂ ।
ਮੁਜ਼ੱਫ਼ਰ ਕਾਫਰ ਬੇਗ ਹਤੈਂ, ਬਹੁ ਤੁਰਕਨ ਕੋ ਜਮ ਧਾਮ ਪਠਾਵੈਂ ।
... ... ... ... ... ... * ।੧੯।

### ਕਬਿੱਤ

ਤੋਪ ਘੁੜਨਾਲ ਸੰਗ ਚਲੇ ਹੀ ਬਿਸਾਲ,
ਸੋ ਜੰਬੂਰੇ ਔ ਜੰਜਾਲ, ਤਾਹਿੰ ਨਾਹੀਂ ਕਛੁ ਪਾਰ ਹੈਂ ।
ਧੌਂਸੇ ਔ ਨਗਾਰੇ, ਬਾਜੇ ਬਾਜਤ ਜੁਝਾਰੇ,
ਕੋਪੇ ਹ੍ਰਿਦੇ ਮਝਾਰੇ, ਚੜ੍ਹੇ ਬੜੇ ਸਰਦਾਰ ਹੈਂ ।
†ਤ੍ਰਿਮੂ ਡੇਰੇ ਜਾਇ ਪਾਇ, ਚੜ੍ਹੇ ਲੜੇ ਸੋ ਰਿਸਾਇ,
ਕਿਨੋ ਐਸੇ ਹੀ ਅਲਾਇ, ਪਾਛੇ ਸਿੰਘ ਸੋ ਹਜ਼ਾਰ ਹੈਂ ।
ਈਹਾਂ ਡੇਰਾ ਤੋ ਕਰਿਓ, ਸਭੇ ਆਵਨ ਸੋ ਦਿਹੋ,
ਤਬ ਲੜਨੇ ਸਿਓਂ ਬਾਂਧ ਸਾਰੇ ਤਲਵਾਰ ਹੈਂ ।

### ਦੋਹਰਾ

ਸਿੰਘ ਬੇਅੰਤ ਨਾ ਅੰਤ ਕਛੁ, ਤ੍ਰਿਮੂ ਡੇਰੇ ਕੀਨ ।
ਸਭ ਜਨ ਜੀਤ ਸੋ ਆਇਓ, ਦੀਵਾਨ ਚੰਦ‡ ਪ੍ਰਬੀਨ । ੨੧ ।

### ਸਵੈਯਾ

ਮੋਤੀ ਰਾਮ ਦੀਵਾਨ ਕਾ ਪੂਤ ਸਪੂਤ ਰਾਮ ਦਯਾਲ§ ਸੋ ਨਾਮ ਸੁਹਾਇਓ ।
ਸਿੰਘ ਦੁਆਬੀਏ ਸੰਗ ਲੈ, ਬਹੁ ਘੋੜ ਚੜ੍ਹੇ ਜਥੇਦਾਰ ਬਨਾਇਓ ।
ਫਤਿਹ ਸਿੰਘ ਸੁ ਦੱਤ ਕੇ ਸੰਗ ਘਣੇ, ਸਿੰਘ ਡੇਰਾ ਚੜ੍ਹਿਓ ਨ ਅੰਤ ਲਖਾਇਓ।
ਚਲੇ ਜਾਤ ਕਰੇਂ ਇਹ ਬਾਤ ਸਭੇ, ਜੋ ਮੁਜ਼ੱਫ਼ਰ ਕਾਫਰ ਮਾਰ ਗਵਾਇਓ ।੨੨।

---

*ਤੁਕ ਛੁੱਟੀ ਹੋਈ ਹੈ ।

†ਇਥੇ ਦਰਿਆ ਜਿਹਲਮ ਅਤੇ ਚਨਾਬ ਆ ਕੇ ਮਿਲਦੇ ਹਨ। ਇਹ ਵਡਾ ਭਾਰੀ ਪੱਤਣ ਹੈ।

‡ਨਾਂ ਨੂੰ ਤਾਂ ਇਸ ਯੁੱਧ ਦੀ ਕਮਾਨ ਸ਼ਾਹਜ਼ਾਦਾ ਖੜਕ ਸਿੰਘ ਨਾਲ ਸੰਬੰਧਤ ਸੀ ਪਰ ਅਸਲ ਅਗਵਾਈ ਦੀਵਾਨ ਚੰਦ ਹੀ ਕਰ ਰਿਹਾ ਸੀ । ਵਿਸਥਾਰ ਲਈ ਵੇਖੋ, ਸੂਚੀ ਪਤ੍ਰ ਨੰ: (ੳ) ।

§ ਵੇਖੋ, ਸੂਚੀ ਪਤ੍ਰ ਨੰ: (ੳ) ।

### ਛੰਦ

ਔਰ ਸਿੰਘ ਬੇਅੰਤ ਚੜ੍ਹੇ ਨਹਿ ਅੰਤ ਸੋ ਆਇਓ ।
ਦੀਵਾਨ ਚੰਦ ਸਿਰਮੌਰ ਸਭੇ ਤਾਬਿਆ ਤਹਿੰ ਲਾਇਓ ।
ਡੇਰਾ ਚਲੇ ਅਪਾਰ ਨਾਹਿ ਕਛੁ ਪਾਰ ਸੋ ਪਾਵੈਂ ।
ਬੜੀ ਤੋਪ* ਕੇ ਸੰਗ ਸਿੰਘ ਅਨਗਿਨਤ ਹੀ ਧਾਵੈਂ । ੨੩ ।

### ਦੋਹਰਾ

ਜਥੇਦਾਰ ਸਰਦਾਰ ਬਹੁ, ਚੜ੍ਹੇ ਸੋ ਮਹਾ ਰਿਸਾਇ ।
ਜੀਤੈਂਗੇ ਮੁਲਤਾਨ ਅਬ, ਗੁਰੂ ਜੋ ਹੋਇ ਸਹਾਇ । ੨੪ ।

### ਕਬਿੱਤ

†ਹਰੀ ਸਿੰਘ ਆਇਓ ਸੁਤ ਭੂਪ ਸੁਨ ਪਾਇਓ,
ਆਇ ਫ਼ਤਿਹ ਸੋ ਬੁਲਾਇਓ ਹੀਏ ਅਨੰਦ ਸੋ ਧਾਰ ਕੈ ।
ਲਾਇਓ ਹੈ ਦੀਵਾਨ ਮਤਾ ਕਰੇ ਪਰਧਾਨ,
ਕਰੋ ਜੁੱਧ ਸੋ ਨਿਦਾਨ, ਪਹਿਲੇ ਬਾਤਨ ਬਿਚਾਰ ਕੈ ।
ਬੋਲਿਓ ਦੀਵਾਨ ਚੰਦ, ਧਿਆਇ ਹੀਏ ਨੰਦ ਨੰਦ,
ਸੁਨੋ ਸੁਖ ਕੰਦ, ਡੇਰਾ ਸੁਜੂ ਕੋਟ ਮਾਰ ਕੈ ।
ਮੋਰਚੇ ਲਗਾਵੋ, ਬਹੁ ਤੁਰਕਨ ਅਕਾਵੋ,
ਸੁਰੰਗਾਂ ਲਾਇਕੈ ਜਲਾਵੋ, ਲੜੋ ਐਸੇ ਹੀ ਜੁਝਾਰ ਕੈ । ੨੫ ।

---

*ਭੰਗੀਆਂ ਦੀ ਤੋਪ ਤੋਂ ਭਾਵ ਹੈ । ਫਾਰਸੀ ਨਾਂ ਜ਼ਮਜ਼ਮਾ ਹੈ ਇਹ ਤੋਪ ਅਹਿਮਦ ਸ਼ਾਹ ਅਬਦਾਲੀ ਨੇ ਸੰਨ ੧੭੬੧ ਈ: ਵਿਖੇ ਲਾਹੌਰ ਵਿਚ ਬਣਵਾਈ ਸੀ । ਆਖਿਆ ਜਾਂਦਾ ਹੈ ਕਿ ਅਬਦਾਲੀ ਨੇ ਇਸ ਤੋਪ ਦੀ ਤਿਆਰੀ ਲਈ ਲਾਹੌਰ ਦੇ ਹਰ ਹਿੰਦ ਘਰਾਣੇ ਤੋਂ ਧਾਤ ਦਾ ਇਕ ਇਕ ਭਾਂਡਾ ਲਿਆ ਸੀ । ਇਨ੍ਹਾਂ ਭਾਂਡਿਆਂ ਤੋਂ ਦੋ ਤੋਪਾਂ ਬਣਵਾਈਆਂ ਗਈਆਂ । ਇਕ ਇਹ ਅਤੇ ਇਕ ਹੋਰ । ਇਸ ਤੋਪ ਵਿਚ ਚਾਲੀ ਸੇਰ ਪੱਕੇ ਦਾ ਗੋਲਾ ਪੈਂਦਾ ਸੀ । ਲਾਹੌਰ ਜਿੱਤਣ ਸਮੇਂ ਇਹ ਤੋਪ ਲਹਿਣਾ ਸਿੰਘ ਅਤੇ ਗੁੱਜਰ ਸਿੰਘ ਭੰਗੀ ਮਿਸਲ ਦੇ ਸਰਦਾਰਾਂ ਦੇ ਹਥ ਆਈ । ਉਸੇ ਸਮੇਂ ਤੋਂ ਇਸ ਦਾ ਨਾਂ 'ਭੰਗੀਆਂ ਦੀ ਤੋਪ' ਪ੍ਰਚਲਤ ਹੈ ।

† ਵੇਖੋ ਸੂਚੀ ਪਤ੍ਰ (ੳ) ।

### ਕਬਿੱਤ

ਐਸੇ ਬਾਤ ਮਾਨ, ਚਲੇ ਸੁੱਜੂ ਕੋਟ ਖਾਨ,
ਸੁ ਮੁਜ਼ੱਫਰ ਗੜ੍ਹ *ਡੇਰਾ ਠਾਨ, ਕਹਿਓ ਜੁੱਧ ਸੁ ਮਚਾਈਐ ।
ਸਦਾ ਸਿੰਘ ਭੜਾਨੀਆ, ਦੁਆਬੀਆ ਸੋ ਦੇਵਾ ਸਿੰਘ,
ਧਰਮ ਸਿੰਘ †ਦਿਆਲ ਸਿੰਘ ਕੋਪ ਕੈ ਸਿਧਾਈਐ ।
ਜਾਇ ਮੋਰਚੇ ਲਗਾਇ, ਕੁਛ ਤੋਪਾਂ ਸੁ ਚਲਾਇ,
ਤਬ ਬੁਰਜਨ ਗਿਰਾਇ, ਮਾਰ ਮਾਰ ਸੋ ਮਚਾਈਐ ।
ਤੀਨ ਚਾਰ ਦਿਨ ਲੜੇ, ਆਗੇ ਸਿੰਘਨ ਕੈ ਅੜੇ,
ਛਾਡ ਗੜ੍ਹ ਕੋ ਸੋ ਚਲੇ, ਮਨ ਮਾਹਿ ਪਛਤਾਈਐ । ੨੬ ।

### ਦੋਹਰਾ

ਲੜੇ ਸਿੰਘ ਤਹਿ ਕੋਪ ਕਰ, ਤੁਰਕਨ ਕੋ ਦੇ ਤ੍ਰਾਸ ।
ਖਾਲੀ ਕਰ ਗੜ੍ਹ ਕੋ ਗਏ, ਮਨ ਤੇ ਭਏ ਨਿਰਾਸ । ੨੭ ।

### ਸੋਰਠਾ

ਹਰੀ ਸਿੰਘ ਕੇ ਸਿੰਘ, ਥਾਨੇਦਾਰ ਸੋ ਕੀਏ ਤਹਿੰ ।
ਮਨ ਮਹਿ ਭਏ ਅਨੰਦ, ਪ੍ਰਿਥਮ ਜੀਤ ਗੜ੍ਹ ਕੋ ਲੀਓ । ੨੮ ।

### ਸਵੈਯਾ

ਸੁਜੋਖਾਨ ਕੋ ਬੇਗ ਤਿਆਰੀ ਕਰੀ ਸੁਨੀ ਖਾਨ ਜਾਂ ਕਾਨ ਪਠਾਨ ਪਠਾਏ ।
ਐਸੇ ਲੜੇ ਹਠ ਠਾਨ ਸਭੇ, ਜਾਇ ਸਿੰਘਨ ਸੰਗ ਸੋ ਜੰਗ ਮਚਾਏ ।
ਆਇਸ ਮਾਨ ਪਠਾਨ ਚੜ੍ਹੇ, ਸੰਗ ਤੋਪ ਲੀਏ ਘੁੜਨਾਲ ਬਨਾਏ ।
ਇਤ ਓਰ ਹਕੀਕਤ ਐਸ ਭਈ, ਸਭ ਸਿੰਘਨ ਜਾਇ ਸੋ ਡੇਰੇ ਲਗਾਏ । ੨੯ ।

---

*ਮੁਜ਼ੱਫਰ ਗੜ੍ਹ ਸ਼ਹਿਰ ਮੁਲਤਾਨ ਦੇ ਪੱਛਮ ਵਲ ਝਨਾਂ ਦੇ ਪਾਰਲੇ ਕੰਢੇ ਤੇ ਹੈ। ਇਸ ਦੇ ਲਾਗੇ ਹੀ ਖਾਨਗੜ੍ਹ ਸ਼ਹਿਰ ਵੀ ਹੈ। ਫੇਰ ਦਰਿਆ ਲੰਘ ਕੇ ਮੁਲਤਾਨ ਵਲ ਤੀਜਾ ਵਡਾ ਸ਼ਹਿਰ ਅਤੇ ਕੋਟ ਸ਼ੁਜਾਆਬਾਦ ਦਾ ਹੈ । ਮੁਲਤਾਨ ਉਤੇ ਹਲਾ ਕਰਨ ਤੋਂ ਪਹਿਲਾਂ ਫੌਜੀ ਨੁਕਤਾ ਨਿਗਾਹ ਤੋਂ ਇਨ੍ਹਾਂ ਤਿੰਨਾਂ ਸ਼ਹਿਰਾਂ ਉਤੇ ਕਬਜ਼ਾ ਕਰਨਾ ਜ਼ਰੂਰੀ ਸੀ ।

† ਇਨ੍ਹਾਂ ਚੌਹਾਂ ਮਿਸਲਦਾਰਾਂ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਤਨਖਾਹ ਦੇ ਕਾਗਜ਼ਾਂ ਵਿਚ ਮਿਲਦੇ ਹਨ। ਦੇਖੋ, ਖਾ: ਦ: ਰੀ: ਬੰਡਲ ਨੰ: ੧੦ ਤੇ ੧੧, ਸੰਮਤ ੧੮੭੭ ।

ਦੋਹਰਾ

ਕੌਨ ਕੌਨ ਡੇਰੇ ਲਗੇ, ਤਿਨ ਕੇ ਸੁਨਿਓ ਨਾਮ ।
ਸ਼ਾਮ ਸਿੰਘ ਅਰ ਚੜ੍ਹਤ ਸਿੰਘ, ਸਦਾ ਸਿੰਘ ਅਭਿਰਾਮ* । ੩੦ ।

ਦੋਹਰਾ

ਫਤਿਹ ਸਿੰਘ ਜੋ ਮਾਨ ਹੈ, ਠਾਕਰ ਸਿੰਘ† ਸੁਜਾਨ ।
ਸਿੰਘਨ ਕਹਿਓ ਕ੍ਰੋਧ ਸੋ, ਮਾਰੋ ਮੁਗਲ ਪਠਾਨ । ੩੧ ।

ਦੋਹਰਾ

ਸਭ ਸਿੰਘਨ ਪਤਿ ਸਿੰਘ ਨੇ, ਲੀਏ ਨਰਿੰਦ ਬੁਲਾਇ ।
ਕਹਿਓ ਚੜੋ ਦਲ ਸਾਜ ਕੈ, ਤੁਰਕ ਤੇਜ ਘਟ ਜਾਇ । ੩੨ ।

ਸਵੈਯਾ

ਆਹਲੂਵਾਲੀਆ ਜੋ ਫਤਿਹ ਸਿੰਘ‡ ਭਇਓ, ਸੁ ਬੁਲਾਇ ਕਹਿਓ ਸੁਨਿਓ ਮਮ ਭਾਈ।
ਐਸੇ ਚੜ੍ਹੋ ਦਲ ਸਾਜ ਭਿੜੋ, ਜੋ ਮਲੇਛ ਕੋ ਨਾਸ ਕਰੋ ਅਬ ਜਾਈ ।
ਮੁਲਤਾਨ ਮੁਜ਼ੱਫਰ ਖਾਨ ਰਹੈ, ਤੁਮ ਮਾਰੋ ਸੋ ਬੇਗ, ਬਿਲੰਮ ਨ ਗਵਾਈ ।
ਆਇਸ ਮਾਨ ਚੜ੍ਹਿਓ ਤਬ ਹੀ, ਨਹੀਂ ਅੰਤ ਬੇਅੰਤ ਸੋ ਸੈਨ ਚਲਾਈ । ੩੩ ।

ਸੋਰਠਾ

ਐਸੇ ਕਹਿਓ ਬਖਾਨ, ਸਭ ਸਿੰਘਨ ਕੋ ਫ਼ਤਿਹ ਸਿੰਘ ।
ਜਿਨ ਕੋ ਪਿਆਰੇ ਪਰਾਨ, ਤੇ ਫਿਰ ਜਾਹੋ ਜੁਵਤਿ ਪਹਿ । ੩੪ ।

ਚੌਪਈ

ਹਮਰੇ ਸੰਗ ਸੁ ਜਾਵੈ ਸੋਈ। ਛਤਰ ਧਰਮ ਪ੍ਰਤਪਾਲੇ ਜੋਈ ।
ਕ਼ਾਇਰ ਹੋਇ ਜੋ ਰਨ ਤੇ ਭਾਗੇ । ਤਾਕੇ ਕੁਲ ਕਲੰਕ ਬਡ ਲਾਗੈ । ੩੫ ।

---

* ਸੁੰਦਰ, ਸੋਹਣਾ ।

† ਇਨ੍ਹਾਂ ਪੰਜਾਂ ਮਿਸਲਦਾਰਾਂ ਦੇ ਨਾਂ ਖਾ: ਦ. ਰੀ: ਬੰਡਲ ਨੰ: ੯ ਤੇ ੧੦ ਵਿਚ ਮਿਲਦੇ ਹਨ ।

‡ ਸ: ਫਤਿਹ ਸਿੰਘ ਆਹਲੂਵਾਲੀਆ ਲਈ 'ਮਮ ਭਾਈ' ਦਾ ਸ਼ਬਦ ਕਵੀ ਨੇ ਇਸ ਲਈ ਵਰਤਿਆ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਇਸ ਨਾਲ ਪੱਗ ਵਟਾਈ ਸੀ । ਇਹ ਸਰਦਾਰ ਆਹਲੂਵਾਲੀਆ ਮਿਸਲ ਦਾ ਵੱਡਾ ਸਰਦਾਰ ਸੀ । ਵਿਸਥਾਰ ਲਈ ਦੇਖੋ, ਸੂਚੀ ਪਤ੍ਰ (ੳ)

**ਸਵੈਯਾ**

ਇਹ ਬਖਾਨ ਚੜ੍ਹਿਓ ਗਜ ਪਹਿ, ਤਿਨ ਸੰਗ ਅਨੇਕ ਹੀ ਸਿੰਘ ਸੁਹਾਏ।
ਹਰੀ ਸਿੰਘ ਸੁ ਜੀਵਨ ਸਿੰਘ ਚੜ੍ਹੇ, ਅਰ ਜਵਾਹਰ ਸਿੰਘ ਦੀਵਾਨ ਸੁਭਾਏ।
ਔਰ ਦਵਾਬੀਏ ਸਿੰਘ ਘਨੇ, ਬਹੁ ਘੋੜ ਚੜ੍ਹੇ ਜਥੇਦਾਰ ਬਨਾਏ।
ਸਿੰਘ ਬੇਅੰਤ ਨ ਅੰਤ ਤਿਨੈ, ਆਇ ਸੰਗ ਚੜ੍ਹੇ, ਚਲੋ ਜੰਗ ਕਰਾਏ।੩੬।

**ਦੋਹਰਾ**

ਤ੍ਰਿੰਮੂ ਮੈਂ ਡੇਰੇ ਕੀਏ, ਅਗਨਤ ਸਿੰਘ ਅਪਾਰ।
ਦੀਨ ਮਜ਼ਹਬ ਕੋ ਜੰਗ ਇਹ, ਪਤਿ ਰਾਖੇ ਕਰਤਾਰ। ੩੭।

**ਸੋਰਠਾ**

ਮੁਲਤਾਨ ਮੁਜ਼ੱਫਰ ਖਾਨ, ਸਭ ਪਠਾਨ ਇਕਠੇ ਕੀਏ।
ਕਹੋ ਬਿਚਾਰ ਪ੍ਰਧਾਨ*, ਸਿੰਘ ਆਏ ਬਹੁਤੇ ਲੜਨ ਕੋ। ੩੮।

**ਕਬਿੱਤ**

ਖਾਨ ਸੁਨੋ ਤੋ ਬਿਚਾਰ, ਟਕੇ ਦੀਨੇ ਏਕ ਬਾਰ,
ਸਿੰਘ ਆਵੈਂ ਬਾਰ ਬਾਰ† ਤੋਹਿ ਕਹਾਂ ਸਮਝਾਈਐ।
ਸਿੰਘ ਦਿੱਲੀ ਲੈਣ ਧਾਏ, ਤਹਾਂ ਸਿੰਘ ਜੋ ਰਹਾਏ;
ਸੋ ਫਰੰਗੀ ਕੋ ਲਿਆਏ ਸਤਲੁਜ ਬਨਾਸੁ ‡ਪਾਈਐ।

---

* ਫੌਜ ਦੇ ਵੱਡੇ ਸਰਦਾਰ ਤੋਂ ਭਾਵ ਹੈ।

† ਇਸ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਮੁਲਤਾਨ ਉਤੇ ਪੰਜ ਵਾਰ ਚੜ੍ਹਾਈ ਕਰ ਚੁਕਾ ਸੀ; ਪਰੰਤੂ ਹਰ ਵੇਰ ਨਜ਼ਰਾਨਾ ਲੈਕੇ ਪਰਤਦਾ ਰਿਹਾ। ੧੮੦੨ ਵਿੱਚ ਕੁਝ ਤੋਹਫੇ ਲੈਕੇ ਪਰਤਿਆ। ੧੮੦੬-੭ ਵਿੱਚ ਸੱਤਰ ਹਜ਼ਾਰ ਰੁਪਿਆ ਲੈਕੇ ਪਰਤਿਆ। ੧੮੧੦ ਵਿਚ ਸ਼ਹਿਰ ਤੇ ਮਹਾਰਾਜਾ ਦਾ ਕਬਜ਼ਾ ਹੋਗਿਆ ਪਰ ਕਿਲਾ ਫ਼ਤਿਹ ਨਾ ਹੋ ਸਕਿਆ, ਇਸ ਲਈ ਢਾਈ ਲੱਖ ਰੁਪਿਆ ਲੈਕੇ ਪਰਤਿਆ। ੧੮੧੬-੧੭ ਵਿਚ ਇਕ ਲੱਖ ਵੀਹ ਹਜ਼ਾਰ ਰੁਪਿਆ ਸਾਲਾਨਾ ਕਰ ਲੈਕੇ ਪਰਤ ਆਇਆ।

‡ ਕਵੀ ਨੇ ਇਸ ਤੁਕ ਵਿੱਚ ਦਿੱਲੀ ਅਤੇ 'ਤਹਾਂ ਸਿੰਘ ਜੋ ਰਹਾਏ' ਵੱਲ ਜੋ ਇਸ਼ਾਰਾ ਕੀਤਾ ਹੈ ਇਸ ਤੋਂ ਭਾਵ ਸਤਲੁਜ ਅਤੇ ਜਮਨਾ ਵਿਚਕਾਰ ਦੀਆਂ ਸਿੱਖ ਰਿਆਸਤਾਂ ਪਟਿਆਲਾ, ਜੀਂਦ ਤੇ ਨਾਭਾ ਆਦਿ ਤੋਂ ਹੈ। ਮਹਾਰਾਜਾ ਦੀ ਇਨ੍ਹਾਂ ਰਿਆਸਤਾਂ ਨਾਲ ਟੱਕਰ ਅਤੇ ਅੰਗਰੇਜ਼ਾਂ ਨਾਲ ਸਤਲੁਜ ਦਾ ਬੰਨਾ ਨੀਅਤ ਹੋਣ ਦਾ ਵਿਸਥਾਰ ਪੂਰਬਕ ਜ਼ਿਕਰ ਅਸੀਂ "ਮਹਾਰਾਜਾ ਦੇ ਜੀਵਨ ਤੇ ਨੋਟ" ਵਿੱਚ ਕਰ ਚੁੱਕੇ ਹਾਂ।

ਕਸ਼ਮੀਰ* ਕੀ ਜੋ ਬਾਤ, ਤੁਮ ਜਾਨੋ ਬਖਿਆਤ,
ਤਾਂ ਤੇ ਲਰੋ ਇਨ ਸੰਗ, ਟਕੇ ਦੇਨੇ ਨਹੀਂ ਭਾਈਐ ।
ਔਰ ਕਹੂੰ ਨਹੀਂ ਜਾਵੈਂ, ਨਿਤ ਈਹਾਂ ਚੜ੍ਹ ਧਾਵੈਂ,
ਟਕੇ ਲੇਤ ਜੋ ਸਿਧਾਵੈਂ, ਤੁਮ ਸੋਝ ਆਪ ਪਾਈਐ । ੩੯ ।

ਦੋਹਰਾ

ਐਸੇ ਕਹਿਓ ਦੀਵਾਨ ਤਬ, ਦਿਓ ਟਕੇ ਇਤ ਬੇਰ ।
ਆਗੇ ਕਰੋ ਉਪਾਇ ਸੋ, ਨਾਂਹ ਚੜ੍ਹ ਆਵੈਂ ਫੇਰ । ੪੦ ।

ਸਵੈਯਾ

ਮੁਅੱਜ਼ਮ ਸ਼ਾਹ† ਜਮੀਅਤ ਰਾਇ, ਬੁਲਾਇ ਕੇ ਤਾਂਹਿ ਸੋ ਐਸੇ ਅਲਾਇਓ ।
ਸਭ ਸਿੰਘਨ ਸੋ ਤੁਮ ਜਾਇ ਕਹੋ, ਕਤ ਸਾਲ ਕੇ ਸਾਲ ਈਹਾਂ ਚੜ੍ਹ ਆਇਓ ।
ਟਕੇ ਲੇਵੋ ਸੋ ਡੇਰਾ ਪਛਾਹਿ ਕਰੋ, ਸਮੇਂ ਸਾਰ ਸੁ ਉੱਤਰ ਭਾਖ ਸੁਨਾਇਓ ।
ਲਾਖ ਰੁਪਇਆ ਸੋ ਦੇਨਾ ਕਰੋ, ਸੋ ਨਿਦਾਨ ਹੂੰ ਕੋ ਸਵਾਲਾਖ ਬਤਾਇਓ । ੪੧ ।

ਸੋਰਠਾ

ਚਲਿਓ ਜਮੀਅਤ ਰਾਇ, ਮੁਅੱਜਮ ਸ਼ਾਹ ਕੋ ਨਾਲ ਲੈ ।
ਆਇਓ ਹੈ ਤਹਿੰ ਧਾਇ, ਸਿੰਘ ਸੋ ਜਹਾਂ ਬੇਅੰਤ ਹੈਂ ।੪੨ ।

ਸੋਰਠਾ

ਮੁਅੱਜ਼ਮ ਸ਼ਾਹ ਵਕੀਲ, ਪਿਖ ਡੇਰੇ ਚਕ੍ਰਿਤ ਭਏ ।
ਮਨ ਮੈਂ ਕਰੇ ਦਲੀਲ, ਅੱਵਲ ਮਿਲੀਐ ਕੌਣ ਕੋ । ੪੩ ।

ਸਵੈਯਾ

ਦੀਵਾਨ ਚੰਦ ਕੋ ਜਾਇ ਮਿਲੋ, ਖੜਗ ਸਿੰਘ ਕੇ ਪਾਸ ਤੁਮੈਂ ਲੈ ਜਾਵੈ ।
ਬਾਤ ਕੋ ਮਾਨ ਚਲੇ ਹੈਂ ਸੁਜਾਨ ਦਰਬਾਨ ਕੇ ਕਾਨ ਮੈਂ ਜਾਇ ਸੁਨਾਵੈ ।

---

* ਇਨ੍ਹਾਂ ਸ਼ਬਦਾਂ ਦਾ ਇਸ਼ਾਰਾ ਮਹਾਰਾਜਾ ਰਣਜੀਤ ਸਿੰਘ ਦੀ ਜੂਨ ਸੰਨ ੧੮੧੪ ਦੀ ਕਸ਼ਮੀਰ ਤੇ ਚੜ੍ਹਾਈ ਵਲ ਹੈ । ਉਸ ਵੇਲੇ ਮਹਾਰਾਜਾ ਨੂੰ ਇਸ ਮੁਹਿਮ ਵਿਚ ਸਫਲਤਾ ਪ੍ਰਾਪਤ ਨਹੀਂ ਹੋਈ ਸੀ, ਸਗੋਂ ਫੌਜ ਦਾ ਕਾਫੀ ਜਾਨੀ ਨੁਕਸਾਨ ਹੋਇਆ ਸੀ ।

† ਨਵਾਬ ਦੇ ਵਕੀਲ ਦਾ ਨਾਂ ਮੁਅੱਜ਼ਮ ਸ਼ਾਹ ਨਹੀਂ, ਸਗੋਂ ਮੁਹਸਨ ਸ਼ਾਹ ਸੀ । ਦੇਖੋ, ਸੋਹਨ ਲਾਲ, ਦ: ੨, ਪੰਨਾ ੨੧੧ ।

ਸਰਕਾਰੋ ਤੁਮ ਜਾਇ ਤਹਾਂ ਕਹੋ, ਖਾਨ ਵਕੀਲ ਜੋ ਰੂਬਰੂ ਆਵੈ ।
ਸਾਰ ਸੁਨੀ ਜਾਂ ਦੀਵਾਨ ਹੂੰ ਚੰਦ ਤੋ, ਉੱਤਮ ਠੌਰ ਸੋ ਡੇਰਾ ਦਿਵਾਵੈ । ੪੩ ।

ਕਬਿੱਤ

ਲਾਇਓ ਹੈ ਦੀਵਾਨ ਖੜਗ ਸਿੰਘ ਸੋ ਰਾਜਾਨ,
ਆਏ ਬੈਠੇ ਪਰਧਾਨ ਲਗੇ ਬਾਤਨ ਬਤਾਉਨੇ ।
ਦੀਵਾਨ ਚੰਦ, ਦਲ ਸਿੰਘ, ਕਰਮ ਸਿੰਘ, ਹਰੀ ਸਿੰਘ,
ਸ਼ਾਮ ਸਿੰਘ, ਫਤਿਹ ਸਿੰਘ* ਲਾਗਤ ਸੁਹਾਉਨੇ ।
ਦੀਵਾਨ ਰਾਮ ਦਿਆਲ ਸੋ ਬੁਲਾਇਓ ਤਾਤ ਕਾਲ,
ਕਹੋ ਬੁੱਧ ਕੇ ਬਿਸਾਲ† ਤੁਮੈਂ ਕਹਾਂ ਮਨ ਭਾਉਨੇ ।
ਵਕੀਲ ਖਾਨ ਹੈ ਪਠਾਇਓ, ਟਕੇ ਦੇਨ ਸੁਨ ਆਇਓ,
ਲੀਨਾ ਕਿਲਾ ਹੈ ਛੁਡਾਇਓ, ਤਾਹੀ ਐਸੇ ਹੈ ਅਲਾਉਨੇ । ੪੫ ।

ਦੋਹਰਾ

ਐਸੇ ਮਤ ਮਨ ਧਾਰ ਹੈ ਗਲੀਚੇ ਦੀਏ ਵਿਛਾਇ ।
ਸਭਾ ਲਗਾਈ ਅੰਤ ਨਹਿ, ਵਡਾ ਤਮਾਮ‡ ਵਧਾਇ । ੪੬ ।

ਸਵੈਯਾ

ਮੁਅੱਜ਼ਮ ਸ਼ਾਹ, ਜਮੀਅਤ ਰਾਇ, ਬੁਲਾਇਕੈ ਆਦਰ ਸਾਥ ਬਠਾਏ ।
ਕਰ ਜੋਰ ਕੇ ਆਇ ਸਲਾਮ ਕਰੀ, ਤੁਮਰੀ ਕਿਰਪਾ ਹਮੈਂ ਖੈਰ ਰਹਾਏ ।
ਖਾਨ ਸਲਾਮ ਬਖਾਨੀ ਤੁਮੈਂ ਟਕੇ ਦੇ ਸੁ ਪਠੇ ਬਿਨਤੀ ਜੁ ਕਰਾਏ ।
ਹਮ ਰਈਅਤ ਤੁਮ ਲੇਵੋ ਸਦਾ, ਡੇਰਾ ਕੂਚ ਕਰੋ ਕਛੁ ਪਾਛੇ ਹਟਾਏ। ੪੭।

---

* ਇਹ ਛੀਏ ਵਡੇ ਜਾਗੀਰਦਾਰ ਅਤੇ ਫੌਜਾਂ ਦੇ ਆਗੂ ਵੀ ਸਨ । ਵਿਸਥਾਰ ਲਈ ਦੇਖੋ ਸਚੀ ਪਤ੍ਰ (ੳ) ।

† ਮੁਲਤਾਨ ਜੁੱਧ ਵੇਲੇ ਇਸ ਦੀ ਆਯੂ ਕੇਵਲ ੨੩ ਵਰ੍ਹਿਆਂ ਦੀ ਸੀ ਅਤੇ ਫੌਜ ਦੇ ਇਕ ਹਿਸੇ ਦੀ ਅਗਵਾਈ ਕਰ ਰਿਹਾ ਸੀ । ਇਸ ਤੋਂ ਪਹਿਲਾਂ ਵੀ ਮਹਾਰਾਜਾ ਇਸ ਨੂੰ ਫੌਜ ਦੀ ਅਗਵਾਈ ਕਰਨ ਦਾ ਅਵਸਰ ਦੇ ਚੁੱਕਾ ਸੀ। ਇਸ ਵੇਲੇ ਜਦ ਫੌਜੀ ਜਰਨੈਲਾਂ ਦੀ ਕੌਂਸਲ ਹੋਣ ਲੱਗੀ ਤਾਂ ਆਯੂ ਕਰਕੇ ਭਾਵੇਂ ਇਹ ਦੂਜਿਆਂ ਅਗੇ ਬਚਾ ਹੀ ਸੀ ਪਰੰਤੂ ਇਸ ਦੀ ਸਿਆਣਪ ਤੇ ਵੀਰਤਾ ਨੂੰ ਸਾਰੇ ਮੰਨਦੇ ਸਨ। ਇਸੇ ਲਈ ਕਵੀ ਨੇ ਵੀ ਇਹਦੇ ਲਈ 'ਬੁਧ ਕੇ ਬਿਸਾਲ' ਸ਼ਬਦ ਵਰਤਿਆ ਹੈ। ਦੇਖੋ ਸੂਚੀ ਪਤ੍ਰ (ੳ)।

‡ ਫਾ: ਇਹਤਮਾਮ, ਅਰਥਾਤ—ਪ੍ਰਬੰਧ ।

ਦੋਹਰਾ

ਸਿੰਘ ਕਹੈ ਤਬ ਕੋਪ ਕੈ, ਟਕੇ ਸੋ ਲੇਵੈਂ ਨਾਹਿ ।
ਮੁਲਤਾਨ ਸੋ ਲੇਹਿ ਛੁਡਾਇਕੈ, ਜਾਨ ਲਿਓ ਮਨ ਮਾਹਿ । ੪੮ ।

(ਵਕੀਲ ਵਾਚ) ਕਬਿੱਤ

ਕਹੇ ਮੁਅੱਜ਼ਮ ਜੋ ਸ਼ਾਹ, ਕਹਾਂ ਤੋਹਿ ਪ੍ਰਵਾਹ,
ਹਮ ਭੀ ਤੋ ਕਿਧੋ ਤੁਮਰੇ ਸੁ ਨੌਕਰੋਂ ਪ੍ਰਮਾਨ ਹੈਂ ।
ਅਤੇ ਕਿਲਾ ਜੋ ਛੁਡਾਵੈਂ ਤਾਮੈਂ ਚਾਕਰ ਰਖਾਵੈਂ,
ਦਾਮ ਦਿਓ ਤੋ ਰਹਾਵੈਂ ਚਿਤ ਸਮਝੋ ਸੁਜਾਨ ਹੈਂ ।
ਅਤੇ ਕਰੋ ਬੜਾ ਜ਼ੋਰ, ਹਮ ਜਾਨੇ ਤੁਮੈਂ ਸੂਰ,
ਹਾਇ ਕਸ਼ਮੀਰ ਓਰ ਖਾਇ ਆਇ ਤਹਾਂ ਭਾਨ ਹੈ ।
ਤਾਂ ਤੇ ਪਤਿ ਸੇਤੀ ਜਾਵੋ ਟਕੇ ਦੇਤ ਜੋ ਰਹਾਵੋ,
ਨਾਹੀ ਬਹੁਤ ਅਕਾਵੋ, ਰਾਖੈਂ ਸਦਾ ਤੁਮ ਮਾਨ ਹੈਂ । ੪੯ ।

ਦੋਹਰਾ

ਕਰੋ ਜੰਗ ਹਮ ਸਾਥ ਜੇ, ਹਮ ਕੁਛ ਮਾੜੇ ਨਾਹਿ ।
ਦੇਖ ਸੋ ਲਿਓ ਵਿਚਾਰ ਕੈ, ਦੋਹੋ ਔਰ ਦੁਖ ਪਾਹਿ । ੫੦ ।

ਕਬਿੱਤ

ਕਰੋ ਜੇ ਲੜਾਈ, ਐਸੇ ਸੁਨੋ ਤੁਮ ਭਾਈ,
ਮਾਰ ਦੇਹਿੰਗੇ ਖਪਾਈ, ਕਰੇ ਜੰਗ ਸੋ ਅਪਾਰ ਹੈ ।
ਨਹੀਂ ਕਰੋ ਮੌਨ, ਟਕੇ ਲੇਕੇ ਜਾਹੋ ਭੌਨ,
ਜਮ ਧਾਮ ਨਹੀਂ ਗੌਨ, ਕਹਿ ਦੀਨੀ ਬਾਤ ਸਾਰ ਹੈ ।
ਸਿੰਘ ਸੋ ਬਖਾਨੇ, ਲੜੇਂ ਮਾਰੇਂ ਹਠ ਠਾਨੇ,
ਬੋਲੇ ਐਸੀ ਜਬਾਨੇ, ਗੀਦੀ ਬਾਵਰੋ ਗਵਾਰ ਹੈ ।
ਕਹੇ ਮੁਅਜ਼ਮ ਜੋ ਸ਼ਾਹ, ਤੁਮ ਤੋ ਬੇਪਰਵਾਹ,
ਭਲੀ ਬੁਰੀ ਜਾਨੋ ਨਾਹੀ, ਕਰੋ ਇਕੋ ਮਾਰ ਮਾਰ ਹੈ । ੫੧ ।

ਦੋਹਰਾ

ਭਲੀ ਬੁਰੀ ਕਾ ਕਹਿਤ ਹੋ, ਕਹੌਂ ਬਾਤ ਸਮਝਾਇ ।

ਨ ਛੋਡੈਂ ਮਾਰੈਂ ਤੁਮੈਂ, ਕਰੋ ਅਨੇਕ ਉਪਾਇ। ੫੨।

ਦੋਹਰਾ

ਲਾਖ ਰੁਪਈਆ ਦੇਤ ਹੈ, ਓੜਕ ਸਵਾ ਸੁ ਲਾਖ*।
ਫੇਰ ਫੇਰ ਦੇਹੈਂ ਸਦਾ, ਹਮ ਤੁਮ ਕੇ ਹੈਂ ਸਾਥ। ੫੩।

ਦੋਹਰਾ (ਉੱਤਰ)

ਲਾਖ ਹਮਾਰੇ ਬਹੁਤ ਹੈ, ਬੇਰੀਅਨ ਬਿਰਛਨ ਸੰਗ।
ਮੁਲਤਾਨ ਸੁ ਲਏਂ ਛਡਾਇਕੈ ਐਸਾ ਕਰ ਹੈਂ ਜੰਗ। ੫੪।

ਦੋਹਰਾ

ਹੱਸ ਕੇ ਕਹੇ ਦੀਵਾਨ ਤਬ, ਦੇਖੋ ਸਿੰਘਨ ਬਾਤ।
ਹੀਰਾ ਲੈਕੇ ਹਾਥ ਮੈਂ, ਟਕੇ ਮੋਲ ਦੇ ਜਾਤ। ੫੫।

ਸਵੈਯਾ

ਲਾਖ ਸਵਾ ਲਾਖ ਲੈਹੈਂ ਨਾਹੀਂ, ਇਤ ਬੇਰ ਲੈਹੈਂ ਮੁਲਤਾਨ ਛੁਡਾਈ।
ਪਤਿ ਜੇ ਚਹੋ ਖਾਲੀ ਕਰੋ ਗੜ੍ਹ ਕੋ, ਨਹੀਂ ਮਾਰ ਲੈਹੈਂ ਤੋ ਰਹੋ ਪਛੁਤਾਈ।
ਇਹ ਸਾਚ ਕਹੋਂ, ਨ ਲਾਜ ਗਹੋਂ, ਅਬ ਮਾਰੇਂਗੇ ਬਹੁਤ ਸੈਨ ਹੈ ਆਈ।
ਖਾਇਕੇ ਜ਼ਹਿਰ ਵਕੀਲ ਦੋਊ, ਕਹਾਂ ਮਾੜੇ ਹਮੈਂ ਸੋ ਕਰੇ ਹੈਂ ਲੜਾਈ। ੫੬।

ਕਬਿੱਤ

ਬੜੇ ਕ੍ਰੋਧ ਸੋ ਬਖਾਨ, ਉਨੇ ਦੋਊ ਜੋ ਪਰਧਾਨ,
ਸਾਰ ਕੀਨੀ ਜਾਇ ਖਾਨ, ਵੈ ਤੋ ਟਕੇ ਨਹੀਂ ਲੇਤ ਹੈਂ।
ਕਰੇਂਗੇ ਲੜਾਈ, ਸੈਨਾ ਅੰਤ ਨਹੀਂ ਆਈ,
[illegible]ੇ ਕਰੋ ਅਬ ਭਾਈ, ਜੈਸੇ ਤੁਮੇਂ ਮਨ ਹੇਤ ਹੈਂ।
ਕਹੇਂ ਲੈਹੈਂ ਮੁਲਤਾਨ, ਦੈਹੈਂ ਸੂਜੋ ਕੋਟ ਖਾਨ,
ਭਲਾ ਇਹੀ ਬਾਤ ਜਾਨ, ਦਾਮ ਔਰ ਭੀ ਸੁ †ਦੇਤ ਹੈਂ।

---

* ਕਵੀ ਲਿਖਦਾ ਹੈ ਕਿ ਨਵਾਬ ਸਵਾ ਲੱਖ ਰੁਪਿਆ ਦਿੰਦਾ ਸੀ। ਪਰੰਤੂ ਦਲ ਸਿੰਘ ਨਹੇਰਨਾ ਦੀ ਚਿੱਠੀ ਤੋਂ, ਜੋ ਉਸ ਨੇ ਮੁਲਤਾਨੋਂ ਘੱਲੀ ਸੀ, ਪਤਾ ਲਗਦਾ ਹੈ ਕਿ ਨਵਾਬ ਦੋ ਲਖ ਵੀ ਦੇਣ ਲਈ ਤਿਆਰ ਸੀ। ਵੇਖੋ ਸੋਹਣ ਲਾਲ, ਦ: ੨ ਪੰਨਾ ੨੧੫

† ਸੋਹਣ ਲਾਲ ਨੇ ਵੀ ਆਪਣੀ ਪੁਸਤਕ ਦੇ ਦ: ੨,, ਪੰਨਾ ੨੧੩ ਤੇ ਇਹੋ ਸ਼ਰਤਾਂ ਲਿਖੀਆਂ ਹਨ।

ਖਾਨ ਪੂਛੇ ਭਰਾਤਨ ਕੌ, ਕਹੋ ਅਨੁਮਾਨ,
ਮਿਲੇ ਲੜੇਂ ਰਹੇ ਆਨ, ਕਿਧੋ ਕਾਰੇ ਕਿਧੋ ਸ੍ਵੇਤ ਹੈਂ । ੫੭ ।

ਸੋਰਠਾ

ਕਹੇ ਨਜਾਬਤ ਖਾਨ, ਮਿਲੋ ਤੋ ਪੈ ਹੋ ਭੋਰੇ ।
ਸੁਜਾਉਲ ਮੁਲਖ* ਸਮਾਨ, ਕੈਦ ਪਏ ਪਛਤਾਉਗੇ । ੫੮ ।

ਕਬਿੱਤ

ਉਠੋ ਸਾਹਮਣੇ ਸੋ ਲੜੋ, ਕੋਈ ਦਿਨ ਹੈ ਤੋ ਅੜੋ ।
ਨਹੀਂ ਰਾਹ ਫੜੋ, ਮੱਕੇ ਜਾਨਾ ਦਰਕਾਰ ਹੈ ।
ਐਸੀ ਸੁਣ ਖਾਨ, ਬੋਲ ਬੜੇ ਜੋ ਪ੍ਰਧਾਨ,
ਕਹੋ ਦਿਲ ਕੀ ਬਖਾਨ, ਸਿੰਘ ਆਏ ਤੋ ਅਪਾਰ ਹੈ ।
ਕਹੋ ਕੈਸੇ ਲੜੇਂ, ਪੂਰੀ ਕਿਵੇਂ ਤਾਸੋਂ ਪੜੇ,
ਮਾਰ ਦੇਂਹਗੇ ਜੋ ਅੜੇ, ਨਹੀਂ ਛਾਡੇ ਬੇਗ ਮਾਰ ਹੈ ।
ਸਕੰਦਰ ਜੋ ਖਾਨ, ਕਹੇ ਬੜੋ ਹਠ ਠਾਨ,
ਬਾਤ ਇਹ ਹੈ ਨਿਦਾਨ, ਜਗ ਜਸ ਜੈ ਜੈ ਕਾਰ ਹੈ । ੫੯ ।

ਸਵੈਯਾ

ਇਤ ਓਰ ਦਲੀਲਾਂ ਪਠਾਨ ਕਰੇਂ, ਸੋ ਮਿਲੇਂ ਹਠ ਨਾਹਿ ਗਵਾਵੈਂ ।
ਉਤ ਓਰ ਦੀਵਾਨ ਸੁ ਚੰਦ ਕਹੇ, ਚਲੋ ਖਾਲਸਾ ਜੀ ! ਨਹੀਂ ਦੇਰ ਲਗਾਵੈਂ ।
ਸੁਨ ਚੌਪ ਚੜ੍ਹੀ ਸਭ ਕੇ ਚਿਤ ਮੈਂ, ਧਰ ਮਾਰੂ ਦੀਏ ਸੂ ਤੁਰੇ ਹਿਣਕਾਵੈਂ ।
ਗਜ †ਬਾਜ ਚੜ੍ਹੇ ਰਥ ਧੂੜ ਉਡੀ, ਅਪਨਾ ਪਰਕਾ ਨਹੀਂ ਸੂਝੈ ਸੋ ਪਾਵੈਂ ।੬੦।

ਕਬਿੱਤ

ਚੜ੍ਹੇ ਸਿੰਘ ਹੈਂ ਅਪਾਰ, ਨਾਹੀਂ ਸੂਝੈ ਕੁਛ ਵਾਰ ਪਾਰ,
ਬੜੇ ਸਰਦਾਰ, ਚੜ੍ਹੇ ਕੋਪ ਬਲ ਧਾਰ ਕੇ ।
ਤੀਰ ਮੁਲਤਾਨ, ਡੇਰੇ ਕੀਨੇ ਸਭੇ ਆਨ,

---

* ਇਸ਼ਾਰਾ ਸ਼ਾਹ ਸ਼ੁਜਾਉਲਮੁਲਕ ਕੋਲੋਂ "ਕੋਹਿ ਨੂਰ" ਖੋਹ ਲੈਣ ਵਲ ਹੈ। ਅਸਲੀ ਵਰਤਾਂਤ ਲਈ ਦੇਖੋ, ਮਹਾਰਾਜਾ ਰਣਜੀਤ ਸਿੰਘ ਉਰਦੂ ਕ੍ਰਿਤ ਸੀਤਾ ਰਾਮ, ਕੋਹਲੀ।

† ਸੰ: ਵਾਜੀ, ਅਰਥਾਤ—ਘੋੜਾ ।

ਬੈਠੇ ਲਾਇਕੇ ਦੀਵਾਨ, ਕਰੈਂ ਬਾਤਾਂ ਸੁ ਵਿਚਾਰਕੇ।
ਮੋਰਚੇ ਲਗਾਵੋ, ਸੋ ਚੁਫੇਰ ਘੇਰਾ ਪਾਵੋ,
ਬਹੁ ਤੁਰਕਨ ਖਪਾਵੋ, ਜੁੱਧ ਕਰੋ ਹਠ ਧਾਰ ਕੇ।
ਤੋਪਨ ਚਲਾਵੈਂ, ਬੁਰਜ ਧੂਰ ਸੋ ਉੜਾਵੈਂ,
ਐਸੇ ਜੁੱਧ ਹੀ ਮਚਾਵੈਂ ਸੋ ਬਧਾਵੈਂ, ਐਸੀ ਰਾਰ ਕੇ। ੬੧।

ਦੋਹਰਾ

ਸੰਧਿਆ ਵੇਲੇ ਸਿੰਘ ਸਬ, ਬੈਠ ਮਤਾ ਇਹ ਕੀਨ।
ਪ੍ਰਾਤ ਸੋ ਲਾਵੋ ਮੋਰਚੇ, ਜਾਨੋ ਚਿਤ ਪ੍ਰਬੀਨ। ੬੨।

ਕਬਿੱਤ

ਭਇਓ ਭੁਨਸਾਰ, ਉਠੇ ਆਨੰਦ ਸੁ ਧਾਰ,
ਹੋ ਸੁਚੇਤ ਜੋ ਤਿਆਰ, ਜਪੈਂ ਵਾਹਿਗੁਰੂ ਨਾਮ ਕੋ।
ਦੀਨੇ ਸਭੇ ਦਾਨ, ਯਥਾ ਸ਼ਕਤਿ ਜੈਸੀ ਜਾਨ,
ਕਸ ਕਮਰਾਂ ਪ੍ਰਧਾਨ, ਲਗੇ ਕਰਨ ਐਸੇ ਕਾਮ ਕੋ।
ਖੜਗ ਸਿੰਘ ਏਕ ਓਰ, ਮੋਰਚੇ ਲਗਾਏ ਜੋਰ,
ਸਾਧੂ ਸਿੰਘ ਦੂਜੀ ਓਰ, ਕੀਨੇ ਬਿਸਰਾਮ ਕੋ।
ਏਕ ਓਰ ਸੁ ਦੀਵਾਨ, ਲਾਇ ਮੋਰਚਾ ਪ੍ਰਧਾਨ,
ਕਹੇ ਖਲ ਓ ਪਠਾਨ, ਸਭੇ ਪਠੈਂ ਜਮ ਧਾਮ ਕੋ। ੬੩।

ਕਬਿੱਤ

ਦਲ ਸਿੰਘ ਦਯਾ ਸਿੰਘ ਮੋਰਚੇ ਲਗਾਏ ਜੋਰ,
ਬੁਰਜ ਕੋਟ ਕਲਸੀਆ* ਸੋ ਬੈਠੇ ਹਠ ਧਾਰ ਕੇ।
ਕਨ੍ਹਈਏ ਚੜ੍ਹ ਆਏ, ਆਨ ਮੋਰਚੇ ਲਗਾਏ,

---

* ਕਲਸੀਆ ਤੋਂ ਭਾਵ—ਸਰਦਾਰ ਜੋਧ ਸਿੰਘ ਕਲਸੀਆ ਹੈ। ਇਹ ਕਰੋੜ ਸਿੰਘੀਆ ਮਿਸਲ ਦਾ ਸਰਦਾਰ ਸੀ। ਇਸ ਸਮੇਂ ਉਸ ਦੀ ਆਯੂ ੬੯ ਵਰ੍ਹਿਆ ਦੀ ਸੀ। ਮੁਲਤਾਨ ਦਾ ਕਿਲਾ ਫਤਿਹ ਹੋ ਜਾਣ ਪੁਰ ਮਹਾਰਾਜਾ ਨੇ ਉਥੋਂ ਦੇ ਪ੍ਰਬੰਧ ਲਈ ਇਸਨੂੰ ਹੀ ਨ਼ੀਯਤ ਕੀਤਾ ਸੀ। ਇਹ ਸਰਦਾਰ ਛੀ ਮਹੀਨਿਆਂ ਬਾਅਦ ਮੁਲਤਾਨ ਵਿਚ ਹੀ ਚੜ੍ਹਾਈ ਕਰ ਗਿਆ।

ਕਰਮ ਸਿੰਘ ਜਵਾਲਾ ਸਿੰਘ* ਬੜੋ ਬਲ ਧਾਰ ਕੇ।
†ਦੇਸਾ ਸਿੰਘ ‡ਸੰਘਰ ਚੌਫੇਰ ਕੀਨੋ ਭਲੀ ਭਾਂਤ,
ਹਰੀ ਸਿੰਘ ਕਹੇ ਇਨਹੇਂ ਮਾਰੋ ਲਲਕਾਰ ਕੇ।
ਸੋਭਾ ਸਿੰਘ, ਰਾਮ ਸਿੰਘ ਮੋਰਚੇ ਲਗਾਇ ਦੀਨੋ,
ਸਭਨ ਕੇ ਬਦਨ ਸੋਂ ਕਹੈਂ ਮਾਰ ਮਾਰ ਕੇ। ੬੪।

ਸਵੈਯਾ

ਤੋਪ ਬੜੀ ਧਰ ਕੋਪ ਹੀਏ,
ਕਰ ਆਇਸ ਦੀਵਾਨ ਹੈ ਚੰਦ ਅਲਾਇਓ।
ਬੁਰਜ ਬਨੇਰੇ ਸੋ ਢਾਹਿ ਦਿਓ,
ਕਰ ਤੋਪਾਂ ਚਲਾਇ, ਗੁਬਾਰੇ ਵਗਾਇਓ।
ਦੂਜੀ ਬਾਹੀ ਅਲਾਹੀ[] ਸੋ ਢਾਹੀ ਭਲੇ,
ਬੜ ਤੋਪ ਚਲਾਇ ਫਤਿਹ ਤਿਨ ਪਾਇਓ।
ਦੀਨ ਮਜ਼ਹਬ ਕੋ ਜੰਗ, ਕਰੋਂ ਹੈਂ ਨਿਸੰਗ,
ਸੋ ਢੰਗ ਇਹ ਮਾਰ ਮਾਰ ਮਚਾਇਓ। ੬੫।

ਦੋਹਰਾ

ਦਇਆ ਸਿੰਘ ਜੋ ਪੂਰਬੀ, ਲਾਏ ਮੋਰਚੇ ਆਨ।
ਤੋਪ ਗੁਬਾਰੇ ਰਹਿਕਲੇ, ਮਾਰ ਸੋ ਮਾਰ ਬਖਾਨ। ੬੬।

---

* ਸ: ਮਿੱਤ ਸਿੰਘ ਪਧਾਨੀਏ ਦਾ ਪੁੱਤਰ ਸੀ। ਵੇਖੋ ਸੂਚੀ ਪਤ੍ਰ (ੳ)।

† ਦੇਸਾ ਸਿੰਘ (ਮਜੀਠੀਆ) ਮਹਾਰਾਜੇ ਦੇ ਦਰਬਾਰ ਦੇ ਚੋਟੀ ਦੇ ਸਰਦਾਰਾਂ ਵਿਚੋਂ ਸੀ। ਸ: ਦਿਆਲ ਸਿੰਘ ਮਜੀਠੀਆ, ਜਿਸ ਦੇ ਨਾਂ ਤੇ ਦਿਆਲ ਸਿੰਘ ਕਾਲਜ ਲਾਹੌਰ ਸੀ ਅਤੇ ਜਿਸ ਦੇ ਰੁਪਏ ਨਾਲ ਉਪਰੋਕਤ ਕਾਲਜ ਤੇ ਦਿਆਲ ਸਿੰਘ ਲਾਇਬਰੇਰੀ ਲਾਹੌਰ ਚਲਦੇ ਰਹੇ ਹਨ ਅਤੇ ਅਖਬਾਰ 'ਟਰੀਬਿਊਨ' ਚਲ ਰਿਹਾ ਹੈ, ਇਸੇ ਸਰਦਾਰ ਦਾ ਪੋਤ੍ਰਾ ਸੀ।

‡ ਸੰਘਰ ਝਾਫਿਆਂ ਦਾ ਬਣਿਆ ਹੋਇਆ ਕਿਲਾ!

[] ਅੱਲਾਹੀ ਤੋਂ ਭਾਵ ਅਲਾਹੀ ਬਖਸ਼ ਹੈ। ਇਹ ਰਣਜੀਤ ਸਿੰਘ ਦੇ ਤੋਪਖਾਨੇ ਦਾ ਕੁਮੇਦਾਨ ਸੀ। ਇਕ ਬੜਾ ਸੋਹਣਾ ਅਤੇ ਸਜੀਲਾ ਜੁਆਨ ਹੋਣ ਤੋਂ ਛੁਟ ਇਹ ਗੱਤਕਾ ਬਾਜ਼ ਵੀ ਬੜਾ ਉੱਘਾ ਸੀ। ਗੱਤਕਾ ਬਾਜ਼ੀ ਕਰਕੇ ਹੀ ਮਹਾਰਾਜ ਨੇ ਇਸ ਨੂੰ ਨੌਕਰੀ ਵਿੱਚ ਲੀਤਾ ਸੀ।

ਸਵੈਯਾ

ਆਹਲੂਵਾਲੀਏ ਮੋਰਚਾ ਲਾਇਓ ਜਹਾਂ, *ਪਟਛਿਆ ਸੋ ਆਗੈ ਹੋਕੇ ਪੁਨ ਹੋਵੈ।
ਊਪਰ ਗੋਲੀ ਪਠਾਨ ਜੋ ਮਾਰਤ, ਆਵਤ ਜਾਵਤ ਲੋਗ ਵਿਗੋਵੈ।
ਚੁਫੇਰ ਲੜੇ ਬਹੁ ਤੋਪ ਚਲੇ, ਅਹੁ ਸੀਸ ਲੇ ਭੂਮੀ ਤਨ ਜੋਵੈ।
ਦੋਊ ਓਰ ਧਿਆਵਤ ਹੈਂ ਗੁਰ ਪੀਰ, ਸੋ ਜੀਤ ਕੀ ਬਾਤ ਚਹੈਂ ਦੁਖ ਖੋਵੈ।੬੭।

ਦੋਹਰਾ

ਕਾਲਿਆਂ ਵਾਲ †ਮਹਿਮਾਨ ਜੋ, ਰਣਜੀਤ ਸਿੰਘ ਤਹਿ ਨਾਮ।
ਕਰ ਸਲਾਹ ਦਲ ਸਿੰਘ ਸਿਉਂ, ਲੜਿਓ ਬਡੋ ਹਠ ਠਾਨ।੬੮।

ਕਬਿੱਤ

ਤੋਪਨ ਚਲਾਵੈਂ, ਗੋਲੇ ਘੂਕਦੇ ਸੋ ਜਾਵੈਂ,
ਅਗੈ ਝੇਰੇ ਜਾਇ ਪਾਵੈਂ, ਮਾਨੋ ਕਰੇਂ ਬੜਾ ਰਾਹ ਹੈਂ।
ਉਪਰੋਂ ਪਠਾਨ, ਮਾਰੈ ਗੋਲੀ ਐਸੀ ਜਾਨ,
ਕਹੈਂ ਐਸੇ ਹੀ ਬਖਾਨ, ਸੋ ਉਡਾਵੈਂ ਸਿੰਘ ਸ਼ਾਹ ਹੈ।
ਐਸੀ ਭਾਂਤ ਦੋਊ ਲੜੇ, ਤੋਪ ਔ ਗੁਬਾਰੇ ਧਰੇ,
ਕੀਨੇ ਕਾਮ ਖਰੇ, ਸਭੇ ਕਹੈਂ ਵਾਹ ਵਾਹ ਹੈਂ।
ਐਸੇ ਗੋਲੇ ਮਾਰੇ, ਸੂਰ ਬਹੁਤ ਹੀ ਪਛਾਰੇ,
ਸੋ ਪਠਾਨ ਜੁਆਨ ਮਾਰੇ, ਜੋਈ ਵੈਜਨ ਕੇ ਨਾਹ ਹੈਂ।੬੯।

ਕਬਿੱਤ

ਮੁਜ਼ੱਫਰ ਜੋ ਖਾਨ ਕਹੇ ਕੋਪ ਕੇ ਪਠਾਨਨ ਕੋ,
ਮਾਰੋ ਤੋਪਾਂ ਆਨ ਕਰੋ ਸਿੰਘਨ ਕੋ ਘਾਤ ਹੈ।

---

* ਪਟਛਿਆ--ਪਟਛਿਆ ਤੋਂ ਭਾਵ ਕੱਜਿਆ ਹੋਇਆ ਹੈ! ਇਸ ਨੂੰ ਫਾਰਸੀ ਵਿਚ 'ਰਾਹੇ ਸਲਾਮਤ' ਆਖਦੇ ਹਨ। ਇਹ ਰਸਤਾ ਇਸ ਢੰਗ ਨਾਲ ਬਣਾਇਆ ਜਾਂਦਾ ਸੀ ਕਿ ਗੋਲੀਆਂ ਅਤੇ ਤੀਰਾਂ ਦੀ ਬੁਛਾੜ ਵਿੱਚ ਵੀ ਫੌਜ ਦੇ ਸਿਪਾਹੀ ਇਸ ਰਾਹੀਂ ਵੈਰੀ ਦੇ ਕਿਲੇ ਲਾਗੇ ਪੁਜ ਜਾਂਦੇ ਸਨ। ਮਹਾਰਾਜ ਦੇ ਸਮੇਂ ਤੋਂ ਇਸ ਰਾਹ ਦੀ ਵਰਤੋਂ ਕੀਤੀ ਜਾਂਦੀ ਸੀ। ਦੇਖੋ, Army of the Indian Mughals by William Irvine. ਮਹਾਰਾਜਾ ਰਣਜੀਤ ਸਿੰਘ ਨੇ ਇਸ ਯੁੱਧ ਵਿੱਚ ਇਥੇ ਪਟਛਿਆ ਤੋਂ ਹੀ ਕੰਮ ਲਿਆ ਸੀ। ਦੇਖੋ, ਸੋਹਣ ਲਾਲ ਦਫਤਰ ੨, ਪੰਨਾ ੩੯।

† ਮਹਿਮਾਨ--ਫਾਰਸੀ, ਅਰਬ--ਪਰਾਹੁਣਾ। ਇਥੇ ਭਾਵ ਜੁਆਈ ਤੋਂ ਹੈ।

ਹੌਲੰਦਾਰ ਸੋ ਬੁਲਾਇਓ, ਸਿਰੋਪਾਉ ਹੈ ਪਹਿਨਾਇਓ,
ਮਾਰ ਗੋਲੇ ਤੂ ਹਸਾਇਓ, ਕਹੇ ਐਸੀ ਬੜੀ ਬਾਤ ਹੈ ।
ਕੀਨੀ ਤੋਪ ਸੋ ਤਿਆਰ, ਕਹੈ ਮੁਖੋਂ ਮਾਰ ਮਾਰ,
ਬੜੋ ਜੁੱਧ ਸੋ ਅਪਾਰ, ਕਰ ਜਾਨੇ ਇਹੋ ਸਾਤ* ਹੈ ।
ਐਸੇ ਗੋਲੇ ਹੂੰ ਚਲਾਇ, ਛੇਰੇ ਸਿੰਘਨ ਕੇ ਪਾਇ,
ਕੀਓ ਘਾਇਲ ਸੁਭਾਇ ਕਿਉਂ ਸੁਰਗ ਹੂੰ ਕੋ ਜਾਤ ਹੈ ।੧੦।

ਸਵੈਯਾ

ਪੂਰਬ ਓਰ ਸੋ ਬਾਹੀ ਜੋਊ, ਸ਼ਾਮ ਸਿੰਘ ਸੋ ਮੋਰਚਾ ਕੋਪ ਲਗਾਇਓ ।
†ਨਿਧਾਨ ਸਿੰਘ ਬੁਲਾਇ ਰਜਾਇ ਦਈ, ਧਰ ਤੋਪਾਂ ਸੋ ਮਹਿਲ ਬਨੇਰੇ ਗਿਰਾਇਓ।
ਬਾਂਧ ਸ਼ਿਸਤ ਚਲਾਇ ਦਈ ਸੋ ਜਬੇ, ਤਬ ਊਂਚੀ ਅਟਾਰੀ ਕੇ ਛੱਜੇ ਕੋ ਢਾਹਿਓ।
ਗੋਲੀਆਂ ਮਾਰਤ, ਕੋਪ ਉਚਾਰਤ, ਮਾਰਤ ਹੈਂ ਤੋਹਿ ਜਾਣ ਨ ਪਾਇਓ ।੧੧।

ਦੋਹਰਾ

ਸਭ ਸਿੰਘਨ ਮਨ ਕੋਪ ਕਰ, ਮੋਰਚੇ ਲਾਇ ਚੁਫੇਰ ।
ਛਿਅ ਪਟ ਓਟਾ ਕਰੀ, ਮੁਲਤਾਨ ਲਿਓ ਵਿਚ ਘੇਰ ।੧੨।

ਕਬਿੱਤ

ਮੋਰਚੇ ਲਗਾਇ ਬੜੇ ਅਤਿ ਹੀ ਰਿਸਾਇ,
ਬੜੇ ਜ਼ੋਰ ਸੋ ਅਲਾਇ, ਕਹੇਂ ਤੁਰਕ ਦਿਹੋ ਮਾਰਕੇ ।
ਸੁਰੰਗਾਂ ਸੋ ਚਲਾਵੈਂ, ਤਾਂ ਮੈਂ ਦਾਰੂ ਬਹੁਤ ਪਾਵੈਂ,
ਧੂਰ ਕੋਟ ਕੋ ਉਡਾਵੈਂ, ਕਰੈਂ ਜੁੱਧ ਬਲ ਧਾਰ ਕੇ ।
ਤੋਪਾਂ ਸੋ ਚਲਾਇ, ਬੜੇ ਛੇਰੇ ਤਹਿ ਪਾਇ;
ਮਾਰੇ ਤੁਰਕ ਅਰਰਾਇ ਕਹੇ ਰਹੇ ਲੋਹਾ ਸਾਟ ਕੇ ।
ਸਾਧੂ ਸਿੰਘ‡ ਜੋ ਨਿਹੰਗ ਤਿਨ ਕੀਨੋ ਬਡੋ ਜੰਗ,
ਮਾਰੇ ਤੀਰ ਸੋ ਤੁਫੰਗ, ਕਰੇ ਐਸੀ ਹੀ ਜੁਝਾਰ ਕੇ ।੧੩।

---

* ਫਾਰਸੀ ਸ਼ਬਦ, ਅਰਥ-ਘੜੀ, ਵੇਲਾ ।

† ਨਿਧਾਨ ਸਿੰਘ ਪੰਜ ਹੱਥ ਤੋਂ ਭਾਵ ਹੈ । ਦੇਖੋ, ਸੂਚੀ ਪਤ੍ਰ (ੲ) ।

‡ ਬਾਬਾ ਫੂਲਾ ਸਿੰਘ ਵਾਂਙੂ ਸਾਧੂ ਸਿੰਘ ਵੀ ਅਕਾਲੀ ਦਲ ਦਾ ਇਕ ਪ੍ਰਸਿੱਧ ਜੋਧਾ ਸੀ । ਮੁਲਤਾਨ ਦੀ ਜਿੱਤ ਵਿੱਚ ਇਸ ਨੇ ਬੜੀ ਸ਼ੂਰਮਤਾਈ ਵਿਖਾਈ ਸੀ ।

### ਕਬਿੱਤ

ਦਇਆ ਸਿੰਘ ਪੂਰਬੀ ਸੋ ਮੋਰਚਾ ਲਗਾਇ,
ਭਲ ਤੋਪ ਔ ਗੁਬਾਰੇ ਮਾਰ ਛੱਜੇ ਸੋ ਢਾਏ ਹੈਂ ।
ਕਾਹਨ ਸਿੰਘ ਕਰੇ ਜੰਗ, ਤੁਰਕਨ ਕੇ ਕਾਟ ਅੰਗ,
ਜਾਨੋ ਪੀਏ ਭੰਗ, ਗਿਰੇ ਮੂਰਛਾ ਸੋ ਆਏ ਹੈਂ ।
ਮੋਰਚਾ ਬੜ੍ਹਾਇ, ਮਾਰ ਮਾਰ ਸੋ ਮਚਾਇ,
ਜੰਬੂਰੇ ਔ ਜੰਜਾਇਲ ਅਨੇਕ ਵੈ ਚਲਾਏ ਹੈਂ ।
ਦੁਆਬੀਏ ਜੋ ਸਿੰਘ ਸੋ ਬਘੇਲ ਸਿੰਘ ਮਿਸਲਾ‡ ਹੈ,
ਲੜੇ ਹਠ ਧਾਰ ਮਨ ਕੋਪ ਕੋ ਬਢਾਏ ਹੈਂ । ੭੪ ।

### ਦੋਹਰਾ

ਤੁਰਕ ਕੋਪ ਕਰ ਮਾਰ ਹੈਂ, ਜੰਬੂਰੇ ਅਰ ਜੰਜਾਲ ।
ਲਗੇ ਸੀਸ ਜੋ ਸਿੰਘਨ ਕੇ, ਬੈਕੁੰਠ ਜਾਇ ਤਤਕਾਲ । ੭੫ ।

### ਦੋਹਰਾ

ਸਿੰਘਨ ਕੇ ਕਰ ਤੇ ਜੋਊ, ਲਗੇ ਜੋ ਸਨਮੁਖ ਸੀਸ ।
ਬਹਿਸ਼ਤ ਗਏ ਮਨ ਹਰਖ ਕਰ, ਇੱਛਾ ਥੀ ਜਗਦੀਸ਼ ।

### ਦੋਹਰਾ

ਸ੍ਰੀ ਗੁਰ ਪੰਥ ਸੁ ਜਸ ਕਹਿਓ, ਪੜ੍ਹੇ ਸੁਨੇ ਚਿਤ ਲਾਇ ।
ਗਨੇਸ਼ ਦਾਸ ਪਿੰਗਲ ਭਨੇ, ਚਾਰ ਪਦਾਰਥ ਪਾਇ । ੭੭ ।

ਇਤਿ ਸ੍ਰੀ ਗੁਰੂ ਖ਼ਾਲਸੇ ਜੀ ਦਾ ਫ਼ਤਿਹ ਨਾਮਾ: ਮੁਲਤਾਨ ਜੁੱਧ ਕਥਨੰ, ਪ੍ਰਿਥਮ ਅਧਿਆਇ ਸੰਪੂਰਨੰ ।

---

‡ ਮਿਸਲਾ ਤੋਂ ਭਾਵ ਛੋਟਾ ਮਿਸਲਦਾਰ ਹੈ ।

# ਅਧਿਆਇ ਦੂਜਾ

ਦੋਹਰਾ

ਸਭ ਸਿੰਘਨ ਪਤਿ ਸਿੰਘ ਨੇ, ਲਿਖ ਪਾਤੀ ਸੋ ਪਠਾਇ ।
ਕੋਊ ਵਕੀਲ ਸੋ ਭੇਜਕੇ, ਕਿਲਾ ਸੋ ਲਿਹੋ ਮਿਲਾਇ । ੧ ।

ਕਬਿੱਤ

ਮੁਜ਼ੱਫਰ ਜੋ ਖਾਨ, ਤਾਸੋ ਐਸੇ ਹੀ ਬਖਾਨ,
ਕਹਿ 'ਦਿਉ ਮੁਲਤਾਨ', ਨਾਹੀਂ ਪਾਛੇ ਪਛਤਾਇਂਗਾ ।
ਕਰੋਗੇ ਜੋ ਜੰਗ, ਤਬ ਲੂਟੇਂਗੇ ਨਿਹੰਗ,
ਤੋਪਾਂ ਮਾਰੇਂਗੇ ਨਿਸੰਗ, ਜਮਧਾਮ ਤੂੰ ਸਿਧਾਇਂਗਾ ।
ਬੜਾ ਅਬ ਲੋ ਤੁਮਾਰਾ, ਕੁਛ ਕਾਜ ਨ ਬਿਗਾਰਾ,
ਅਰ ਕੋਪੇਂਗੇ ਜੋ ਸਿੰਘ, ਤਦ *ਬੜਾ ਖਤਾ ਖਾਇਂਗਾ ।
ਸਿੰਘ ਲਿਖਕੇ ਪਠਾਇਓ, ਤੂੰ ਲੜਾਈ ਏਂਦ ਪਾਇਓ,
ਸਭ ਮਨ ਮੇਂ ਇਹ ਭਾਇਓ, ਜੋ ਵਕੀਲ ਅਗੈ ਜਾਇਂਗਾ । ੨ ।

ਦੋਹਰਾ

ਭਵਾਨੀ ਦਾਸ† ਕੋ ਭੇਜੀਏ, ਬਡੋ ਸੁਜਾਨ ਵਕੀਲ ।
ਕਾਦਰ ਬਖਸ਼ ਭੀ ਸਾਥ ਤਹਿੰ ਪਠੀਏ, ਕੀਨ ਦਲੀਲ । ੩ ।

ਸੋਰਠਾ

ਚੌਧਰੀ ਕੀਓ ਵਕੀਲ, ਕਾਦਰ ਬਖਸ਼ ਜਹਿ ਨਾਮ ਹੈ ।
ਗੜ੍ਹ ਦੇਖਤ ਕਰੀ ਦਲੀਲ, ਕਿਲਾ ਕਿ ਕਾਲ ਕੋ ਧਾਮ ਹੈ । ੪ ।

---

* 'ਬੜਾ' ਵਿਸ਼ੇਸ਼ਣ ਹੈ 'ਖਤਾ' ਦਾ । 'ਖਤਾ' ਆਮ ਕਰਕੇ ਇਸਤ੍ਰੀ ਲਿੰਗ ਵਿਚ ਵਰਤਿਆ ਜਾਂਦਾ ਹੈ, ਪਰੰਤੂ ਸ਼ਾਹ ਪੁਰ ਦੇ ਇਲਾਕੇ ਵਲ 'ਓਸ ਬੜਾ ਖਤਾ ਖਾਧਾ' ਆਮ ਬੋਲਿਆ ਜਾਂਦਾ ਹੈ । ਇਸ ਲਈ ਇਸ ਥਾਂ 'ਬੜਾ' ਸ਼ਬਦ ਕਵੀ ਨੇ ਗਲਤ ਨਹੀਂ ਵਰਤਿਆ ਹੈ ।

† ਦੇਖੋ, ਸੂਚੀ ਪਤ੍ਰ (ੳ) ।

### ਸਵੈਯਾ

ਦੇਖ ਕਿਲਾ ਚਿੱਤ ਚੌਂਕ ਰਿਹੋ ਯਹਿ, ਸਿੰਘਨ ਕੇ ਕਰ ਮੈਂ ਕਿਮ ਆਵੈ ।
ਪੀਰ ਸਹਾਇਕ ਹੈਂ ਇਨ ਕੇ, ਪੁਨ ਔਰ ਪਠਾਨ ਜੁਆਨ ਸੁਨਾਵੈ ।
ਤੋਪ ਚੜ੍ਹੀ ਚਹੁੰ ਓਰ ਕਿਲੇ ਕੋ, ਜੰਬੂਰੇ ਜੰਜਾਲ ਕੋ ਅੰਤ ਨ ਪਾਵੈ ।
ਦੇਖ ਮੁਜ਼ੱਫਰ ਕੇ ਤਨ ਕੋ ਮਨ, ਕਾਦਰ ਬਖਸ਼ ਸੋ ਜਾਇ ਸੁਨਾਵੈ । ੫।

### ਸੋਰਠਾ

ਕਰੀ ਸਲਾਮ ਅਲੇਕ, ਕਹੋ ਖਾਨ ਕੁਛ ਖੈਰ ਹੈ ।
ਖੁਦਾਇ ਜੋ ਰਾਖੇ ਟੇਕ, ਤੁਮ ਆਵਨ ਕੈਸੇ ਬਣੀ । ੬ ।

### ਸੋਰਠਾ

ਭਵਾਨੀ ਦਾਸ ਭੀ ਸਾਥ, ਬੈਠ ਗਏ ਦੋਊ ਤਬੇ ।
ਕਹੁੰ ਸੋ ਐਸੀ ਗਾਥ, ਜਾਂਤੇ ਭਲਾ ਸੋ ਹੋਇ ਤੁਮ । ੭ ।

### ਕਬਿੱਤ

ਕਹਿਤ ਹੈ ਪੁਕਾਰ ਤੋਹਿ, ਸਾਚੀ ਜਾਨ ਬਾਤ ਮੋਹਿ,
ਕੈਸੋ ਰਹਿਨ ਹੋਏ, ਤੇਰੋ ਕਿਲਾ ਘੇਰਿ ਡਾਰਿਓ ਹੈ ।
ਚਹੂੰ ਓਰ ਘੇਰਿਓ ਗੜ੍ਹ ਏਕਨ ਤੇ ਏਕ ਅੜ,
ਸੂਰਮੇ ਜੁਆਨ ਖਾਨ, ਨੀਕੈ ਕੈ ਨਿਹਾਰਿਓ ਹੈ ।
ਤੇਰੋ ਮੁਲਤਾਨ ਖਾਨ ਨਾਹੀਂ, ਅਬ ਸਿੰਘਨ ਕੋ,
ਦੀਜੈ ਆਪ ਹਾਥ ਤੋ ਮਰਾਤਬਾ ਅਪਾਰਿਓ ਹੈ ।
ਨਾ ਤੋ ਪਛਤਾਏਂ, ਸਮਾਂ ਫੇਰ ਹੂੰ ਨ ਪਾਏਂ,
ਮੈਂ ਤੋ ਦੀਨ ਹੂੰ ਕੀ ਸਾਂਝ ਜਾਨ ਤੋਹਿ, ਪੈ ਪੁਕਾਰਿਓ ਹੈ । ੮ ।

### ਦੋਹਰਾ

ਖਾਨ ਕਹੇ ਸੁਨ ਚੌਧਰੀ, ਕਿਲਾ ਸੋ ਦੇਵੂੰ ਨਾਹਿ ।
ਲੜੇਂ ਮਰੇਂ ਹਾਰੇਂ ਨਾਹੀਂ, ਜਾਨ ਲਿਹੋ ਮਨਿ ਮਾਹਿ । ੯ ।

### ਕਬਿੱਤ

ਤੋਹਿ ਤੋ ਕਹੇਂ ਸੁਜਾਨ, ਏਤਾ ਹਠ ਕੇਹਾ ਠਾਨ,
ਮੇਰਾ ਜੋ ਪ੍ਰਮਾਨ, ਤੁਮ ਸੁਨੋ ਚਿਤ ਲਾਇ ਕੇ ।

ਤੁਰੰਗ ਹੈਂ ਅਪਾਰ, ਗਜ ਝਲਤ ਹਜ਼ਾਰ,
ਜੋਧੇ ਕੜੇ ਹਥਿਆਰ, ਜੁੱਧ ਕਰੇਂਗੇ ਮਚਾਇਕੇ।
ਪਿਦਰ ਬਿਰਾਦਰ ਜੋ ਧਾਵਤ ਥੇ ਏਕ ਦੌਰ,
ਸੁਨਤ ਹੀ ਸਿੰਘ ਤੇਰੇ ਜਾਤ ਦਹਿਲਾਇਕੇ*।
ਆਇਓ ਬਨ ਮੀਤ, ਦਗਾ ਧਾਰ ਬੜਾ ਚੀਤ,
ਗੜ੍ਹ ਛਾੜ ਭਾਗ ਨੀਤਿ; ਐਸੇ ਕਹਿਤ ਸੁਨਾਇਕੇ।੧੦।

ਦੋਹਰਾ

ਕਾਦਰ ਨਾਦਰ ਜਾਨ ਭਲ, ਆਦਰ ਦੀਨ ਬਸੇਖ।
ਹਮ ਕੋ ਭੀ ਕਾਦਰ ਕਰੈਂ, ਹੀਏ ਛੁਡਾਵੈਂ ਟੇਕ।੧੧।

ਚੌਧਰੀ ਵਾਚ। ਸਵੈਯਾ

ਖਾਨ ਸੁਜਾਨ ਅਜਾਨਪਨਾ ਤਜ, ਮਾਨ ਕਹਿਆ ਸੁਨਿਓ ਮੋਹਿ ਭਾਈ।
ਪਾਛੇ ਕੀ ਬਾਤ ਬਖਾਨੀ ਤੁਮੈਂ, ਇਹ ਸਾਚ ਸਭੇ ਹਮਰੇ ਜੀ ਆਈ।
ਹੋਤੋ ਸਮਾ ਵਹਿ ਬੀਤ ਗਇਓ, ਅਬ ਸਾਹਿਬ ਸਿੰਘਾਂ ਨੂੰ ਦੀਨੀ ਵਡਾਈ।
ਹਮਰੋ ਤੁਮਰੋ ਇਕ ਦੀਨ ਭਇਓ, ਤਹਿ ਤੇ ਤੁਮ ਜੀਵਨ ਬਾਤ ਬਤਾਈ।੧੨।

ਦੋਹਰਾ

ਖਾਨ ਸੁਜਾਨ ਸੋ ਸੁਨੋ ਤੁਮ, ਐਸਾ ਰਾਜ ਨ ਖੋਇ।
ਰਾਜ ਸੋ ਧਨ ਜੋ ਜਾਤ ਪਿਖ, ਅਰਧ ਦੀਜੀਏ ਸੋਇ।੧੩।

ਕਬਿੱਤ

ਦੀਜੇ ਮੁਲਤਾਨ ਗੜ੍ਹ, ਸਿੰਘਨ ਸੋ ਨਾਹੀਂ ਅੜ,
ਝੂਠੇ ਸਭ ਤੇਰੋ ਫੜ੍ਹ, ਕਰੀ ਸੋ ਬੜਾਈ ਹੈ।
ਮੁਗਲ ਪਠਾਨ, ਭਰੇ ਬੜੋ ਅਭਿਮਾਨ,
ਲਹਿੰਦੇ ਧਰਤੀ ਉਹ ਸੁਜਾਨ, ਜਿਨ੍ਹਾਂ ਹਾਲ ਚਾਲ ਪਾਈ ਹੈ।

---

* ਖਾਨ ਮੁਜ਼ੱਫਰ ਖਾਨ ਅਤੇ ਅਹਿਮਦ ਸ਼ਾਹ ਅਬਦਾਲੀ ਇਕੋ ਜਦ ਦੇ ਸਨ। ਅਬਦਾਲੀ ਦੇ ਹੱਲਿਆਂ ਵੇਲੇ ਸਿੰਘ ਛਾਪਾ-ਮਾਰ ਜੁੱਧ ਲਈ ਮਦਾਨ ਵਿਚੋਂ ਉਰੇ ਪਰੇ ਹੋ ਜਾਂਦੇ ਸਨ। ਏਸੇ ਕਰਕੇ ਕਵੀ ਨੇ ਖਾਨ ਦੇ ਮੂੰਹੋਂ ਇਹ ਸ਼ਬਦ ਅਖਵਾਏ ਹਨ।

ਤੇਰੋ ਸਭ ਭਾਈ, ਮਾਰੇ ਸਿੰਘਾਂ ਨੇ ਖਪਾਈ;
ਅਬ ਤੇਰੇ ਸਿਰ ਆਈ ਮੌਤ, ਕਹਾਂ ਭਜ ਜਾਈ ਹੈ।
ਮਾਰਿਓ ਕਰ ਜੋਰ, ਨ ਮਰੋਰ ਕੋਊ ਯਾ ਮੇਂ ਰਹੀ,
*ਕੁਤਬਾ ਕਸੂਰੀਆ ਤੂੰ ਦੇਖ ਤੇਰਾ ਭਾਈ ਹੈ। ੧੪।

ਸੋਰਠਾ

ਫਿਰ ਕਹਿ ਕੋਪ ਸੋ ਖਾਨ, ਸੁਨਹੋ ਮੀਤ ਅਨੀਤ ਹੈ।
ਦੇਹ ਹੈਂ ਅਪਨੇ ਪਰਾਨ, ਕਿਲਾ ਨ ਕਬਹੂੰ ਦੇਹਿੰਗੇ। ੧੫।

ਕਬਿੱਤ

ਨ ਤੋ ਸੁਨ ਭਾਈ, ਜੁੱਧ ਕਰਾਂਗੇ ਮਚਾਈ,
ਸੈਨਾ ਜੋਊ ਚੜ੍ਹ ਆਈ, ਸਭ ਮਾਰਾਂਗੇ ਬਟੋਰ ਕੈ।
ਮੇਰੀ ਤਲਵਾਰ ਧਾਰ, ਲਾਗੇ ਜਬ ਏਕ ਵਾਰ,
ਮਰੇਂਗੇ ਹਜ਼ਾਰ ਸਿੰਘ ਦੇਖੀਏ ਸੋ ਜੋਰ ਕੈ।
ਤੇਰਾ ਦੀਨ ਜਾਨੇ, ਨਾ ਤੂੰ ਮੇਰਾ ਕਿਹਾ ਮਾਨੇ,
ਜੁੱਧ ਕਰੇਂ ਹਠ ਠਾਨੇ, ਸੁਨੇਹਾ ਲੈ ਜਾ ਮੇਰੀ ਓਰ ਕੈ।
ਸੁਨ ਆਏ ਜੋ ਨਿਹੰਗ, ਤਾਸੋ ਕਰੈਂ ਬਡ ਜੰਗ,
ਲੂਟ ਲੈਂਹਿਗੇ ਤੁਰੰਗ, ਪਠੈਂ ਨਹੀਂ ਇਕ ਮੋੜ ਕੈ। ੧੬।

ਦੋਹਰਾ (ਵਕੀਲ ਵਾਚ)

ਵੇਦ ਪੁਰਾਨ ਕੁਰਾਨ ਮੇਂ, ਭਾਵੀ ਪ੍ਰਬਲ ਬਖਾਨ।
ਹੋਨਹਾਰ ਤੋ ਸਿਰ ਚੜ੍ਹੀ, ਸੁਨਿਓ ਖਾਨ ਸੁਜਾਨ। ੧੭।

ਕਬਿੱਤ

ਖਾਨ ਸੁਨੋ ਤੋ ਬਿਚਾਰ, ਸਿੰਘ ਚੜ੍ਹੇ ਬੇਸ਼ੁਮਾਰ,
ਲੜੇ ਕੈਸਾ ਰਿਦਾ ਧਾਰ, ਤਾਹੀ ਅੰਤ ਨਹੀਂ ਆਵਤੋ।
ਦੀਨ ਹੂੰ ਕੀ ਸਾਂਝ ਜਾਨ, ਆਏ ਤੋਹਿ ਸਮਝਾਨ,
ਤੇਰੋ ਬਲ ਏਹੀ ਖਾਨ, ਮੋਹੂ ਕੋ ਡਰਾਵਤੋ।

* ਭਾਵ-ਕੁਤਬ ਦੀਨ ਨਵਾਬ ਰਿਆਸਤ ਕਸੂਰ ਤੋਂ ਹੈ।

ਤੋਕੋ ਰੋਗ ਭਰਿਓ ਭਾਰੀ, ਭਿਸ਼ਤ ਜਾਨ ਹੀਏ ਧਾਰੀ,
ਬਚੇ ਆਪ ਨਾਹੀ, ਮੋਹਿ ਸੰਗ ਹੀ ਮਰਾਵਤੋ ।
ਉਨਹੂੰ ਕੇ ਰਾਜ ਭਲ, ਪਾਏ ਸੁਖ ਕੋਟ ਖਲ,
ਤਿਨ ਸੋਂ ਜੋ ਕਰੇ ਛਲ, ਕਹਾਂ ਸੁਖ ਪਾਵਤੋ । ੧੮ ।

ਦੋਹਰਾ

ਸੁਖ ਕੀ ਬਾਤੈਂ ਕਾ ਕਹੈਂ, ਤੁਮ ਹੋ ਜਿਮੀਂ ਸੋ ਦਾਰ ।
ਸਭ ਕੇ ਆਗੇ ਨਿਵ ਚਲਤ, ਜੋ ਆਵਤ ਸਰਦਾਰ । ੧੯ ।

ਕਬਿੱਤ

ਚੌਧਰੀ ਸੁਨੋ ਜੀ ਸਾਤ, ਕੌਧਰੀ ਨ ਕਰੋ ਬਾਤ,
ਤੇਰੀ ਜਾਤ ਰਈਅਤ, ਸਦਾ ਨ ਵਿਚਾਰ ਹੈ ।
ਹਮ ਹੈਂ ਪਠਾਨ, ਮਾਨੇ ਔਰ ਕੀ ਨ ਆਨ,
ਲੜੈਂ ਮਰੈਂ ਜੌਲੌ ਪਰਾਨ, ਸਦਾ ਆਦਿ ਤੇ ਬਿਹਾਰ ਹੈ ।
ਬੋਲੇ ਫਿਰ ਕਾਦਰ, ਸੋ ਇਹੋ ਬਾਤ ਨਾਦਰ,
ਹੈ ਮਿਲਬੇ ਕੋ ਆਦਰ, ਨਾ ਚਾਦਰ ਉਤਾਰ ਹੈ ।
ਦੀਜੇ ਮੁਲਤਾਨ, ਲੀਜੇ ਸੂਜੋ ਕੋਟ ਖਾਨ,
ਸਰਦਾਰ ਹੈ ਜਮਾਨ, ਏਤਾ ਝੂਠ ਨਾ ਉਚਾਰ ਹੈ । ੨੦ ।

ਦੋਹਰਾ

ਅਜੂ ਕਛੂ ਬਿਗਰਿਓ ਨਹੀਂ, ਮੰਤ੍ਰੀ ਭਰਾਤ ਬੁਲਾਇ ।
ਆਪਸ ਮੈਂ ਰਲ ਮੰਤਰ ਕਰ, ਕਹੋ ਬਾਤ ਸਮਝਾਇ । ੨੧ ।

ਸੋਰਠਾ

ਲੀਏ ਸੋ ਬੇਗ ਬੁਲਾਇ, ਭਰਾਤ ਮੁਸਾਹਿਬ ਮੰਤ੍ਰੀ ।
ਕਹੋ ਦੀਜੇ ਪ੍ਰਗਟਾਇ, ਲੜੋ ਮਿਲੋ ਕਿਆ ਦਿਲ ਤੁਮੈਂ । ੨੨ ।

ਕਬਿੱਤ

ਸ਼ਾਕਰ ਸਿਕੰਦਰ ਸੋ, ਬੈਠਿਓ ਜਾਇ ਅੰਦਰ ਮੈਂ,
ਮੰਦਰ ਇਕੰਤ ਮਤਾ ਕੀਨੋ ਹੈ ਬਣਾਇਕੇ ।

ਬੋਲਿਓ ਦੀਵਾਨ, ਆਇ ਸਿੰਘ ਬਲਵਾਨ,
ਲੜੇਂ ਬਚੇਂ ਨ ਪਠਾਨ, ਕਹੋ ਬਾਤ ਸਤ ਭਾਇ ਕੇ ।
ਭਤੀਜੇ ਔ ਭਰਾਤ ਕਹੈਂ ਲੜੋ ਬਖਿਆਤ,
ਜਾਨ ਲਿਓ ਬਾਤ ਸਾਤ, ਰਹੋ ਪਾਛੇ ਪਛਤਾਇਕੇ ।
ਕਊ ਦੈਕੇ ਅਪਰਾਧ, ਲੈ ਹਮੈਂ ਗਹਿ ਬਾਂਧ,
ਭੋਰੇ ਪਾਕੇ ਮੌਨ ਸਾਧ, ਤਬ ਚਲੇ ਨ ਉਪਾਇਕੇ । ੨੩ ।

ਦੋਹਰਾ

ਸਿੰਘ ਜੋ ਜਾਮਨ ਦੇਤ ਹੈ, ਜੇ ਗੜ੍ਹ ਪਠ ਹੈਂ ਤਾਹਿ ।
ਰੋਕ ਲਹੈ ਵਹਿ ਕਿਲੇ ਕੋ, ਜਾਨ ਲਿਓ ਮਨ ਮਾਹਿ । ੨੪ ।

ਕਬਿੱਤ

ਤਾਂਤੇ ਔਰ ਨ ਉਪਾਉ ਕਰੋ, ਸਿੰਘ ਦਾਉ ਘਾਉ ਲੜੋ,
ਅਤਿ ਹੀ ਰਿਸਾਉ, ਮਾਰੇ ਖੂਬ ਤਲਵਾਰ ਹੈ ।
ਸਭੀ ਕਹੇ ਸੁਨੋ ਖਾਨ, ਤੂੰ ਤੋ ਆਪ ਹੈਂ ਸੁਜਾਨ,
ਮਿਲੇ ਬਗੇ ਨ ਪਠਾਨ, ਭੋਰੇ ਪੈਂ ਤੋ ਲਚਾਰ ਹੈ ।
ਬੁਲਾਇਕੇ ਸੋ ਕਾਦਰ ਕੋ, ਕਹੇ ਬਾਤ ਨਾਦਰ,
ਹੈ ਮਾਂਹਿ ਜੋ ਬਹਾਦਰ, ਸੋ ਚਾਦਰ ਉਤਾਰ ਹੈ ।
* ... ... ... ... । ੨੫ ।

ਦੋਹਰਾ

ਭਵਾਨੀ ਦਾਸ, ਕਾਦਰ ਬਖਸ਼, ਦੋਊ ਕਹਿਤ ਸਮਝਾਇ ।
ਫਿਰ ਵੇਲਾ ਨਹਿ ਪਾਇ ਹੈ, ਪਛੁਤਾਵਾ ਰਹਿ ਜਾਇ । ੨੬ ।

ਕਬਿੱਤ

ਜਾਤ ਹੋ ਪੁਕਾਰੇ, ਤੈ ਤੋ ਕਿਲੇ ਕੋਟ ਹਾਰੇ,
ਸੰਗ ਪਰਾਨ ਹੀ ਪਧਾਰੇ, ਇਹੋ ਜਾਤੀ ਬਾਤ ਨਹੀਂ ਹੈ ।
ਕਬ ਲਉ ਸਮਝਾਵੇ, ਬਾਰ ਦੂਜੀ ਨਹੀਂ ਆਵੈ,
ਭਾਵੇਂ ਪੀਰ ਕੋ ਮਨਾਵੇ, ਬਾਤ ਜੀਵੇ ਕੀ ਨ ਲਹੀ ਹੈ ।

---

* ਚੌਥੀ ਤੁਕ ਛੁੱਟੀ ਹੋਈ ਹੈ ।

ਗੋਬਿੰਦ ਸਿੰਘ ਜੋਤ ਧਰੀ, ਪੀਰਨ ਕੀ ਪੀਰੀ ਹਰੀ,
ਓਟ ਕਾ ਕੀ ਧਰੀ, ਜਾਂਤੇ ਤੇਰੀ ਟੇਕ ਰਹੀ ਹੈ।
ਜਾਹੈਂ ਜੌ ਨ ਮਾਨੇ, ਤੌ ਤੇ ਕਾਹੂੰ ਕੀ ਬਲਾਇ ਜਾਨੇ,
ਦੀਨ ਕੋ ਪਛਾਨੇ, ਤਾਂਤੇ ਏਹੀ ਬਾਤ ਸਹੀ ਹੈ। ੨੭।

ਸੋਰਠਾ

ਕਹਿ ਸਮਝਾਇਓ ਕੋਟ, ਏਕ ਨ ਮਾਨੀ ਹੀਏ ਤਿਨ।
ਧਾਰ ਹੀਏ ਗੁਰ ਓਟ, ਆਇਓ ਸਿੰਘਨ ਦਲ ਬਿਖੇ। ੨੮।

ਸੋਰਠਾ

ਆਇ ਕਹਿਓ ਸਮਝਾਇ, ਖਾਨ ਆਨ ਮਾਨਤ ਨਹੀਂ।
ਕਰਹੂੰ ਜੁੱਧ ਮਚਾਇ, ਜੋ ਚੜ੍ਹ ਆਏ ਮੋਹਿ ਪਰ। ੨੯।

ਕਬਿੱਤ

ਦੀਵਾਨ ਚੰਦ ਕਹੇ ਕਪ, ਸੁਨਿਓ ਰਲ ਕਰੀ ਧੋਪ,
ਸੇਰ ਸੀ ਜੋ ਓਪ, ਕਿਥੋਂ ਟੰਕ ਨ ਕਰਾਇਬੋ।
ਅਬਲਉ ਤੇ ਕੋਟ, ਸੋ ਛੁਡਾਇ ਲੇਤ ਕੌਨ ਓਟ,
ਕਰੀ ਸੁ ਮੈਂ ਖੋਟ, ਜੋ ਪਹਿ ਬਾਤਨ ਲਗਾਇਬੋ।
ਅਗੋਂ ਕਹਿਤ ਬਖਾਨ, ਮੋਹਿ ਸਾਹਿਬ ਕੀ ਆਨ,
ਕਹਿ 'ਦੀਜੇ ਮੁਲਤਾਨ', ਨਹਿ ਪਾਛੇ ਪਛਤਾਇਬੋ।
ਪਹਿ ਬਿਚਾਰ ਕੇ ਸੋ ਦੇਖ, ਬਦੀ ਲਿਖੀ ਹਮੇ ਲੇਖ,
ਨਹੀਂ ਸਭ ਤੇ ਵਿਸੇਖ, ਕੋਊ ਉਨ੍ਹੇਂ ਸਮਝਾਇਬੋ। ੩੦।

ਸੋਰਠਾ

ਬੈਠੇ ਲਾਇ ਦੀਵਾਨ, ਖੜਗ ਸਿੰਘ ਅਰ ਫ਼ਤਿਹ ਸਿੰਘ।
ਰਾਮ ਦਿਆਲ ਪ੍ਰਧਾਨ, ਸਾਧੂ ਸਿੰਘ ਨਿਹੰਗ ਹੈ। ੩੧।

ਸਵੈਯਾ

ਔਰ ਸਭੇ ਸਰਦਾਰ ਜੋਈ, ਮਜੀਠੀਏ ਕਲਸੀਏ ਬੇਗ ਸੋ ਆਏ।
ਸ਼ਾਮ ਸਿੰਘ, ਹਰੀ ਸਿੰਘ, ਕਰਮ ਸਿੰਘ ਸੁ, ਵਾਹਿਗੁਰੂ ਕੀ ਫ਼ਤਿਹ ਸੁ ਬੁਲਾਏ।

ਲਾਇ ਦੀਵਾਨ ਬਖਾਨ ਕਹੋਂ, ਕਿਧੋ ਖਾਨ ਤੋ ਆਨ ਨ ਮਾਨਤ ਭਾਏ।
ਸਿੰਘ ਸਾਹਿਬ ਕੋ ਲਿਖਕੇ ਪਠੀਏ, ਮੁਲਤਾਨ ਨ ਦੇਤ ਹੈ ਜੁੱਧ ਮਚਾਏ।੩੨।

ਦੋਹਰਾ

ਸਭ ਸਿੰਘਨ ਮਤ ਏਕ ਕਰ, ਲਿਖ ਪਾਤੀ ਸੋ ਪਠਾਇ।
ਜੋ ਆਗਿਆ, ਤੁਮ ਲਿਖ ਪਠੋ, ਸੋਈ ਕਰੇਂ ਸਤਭਾਇ। ੩੩।

ਸੋਰਠਾ

ਲੈ ਪਾਤੀ ਤਬ *ਦੂਤ, ਪਵਨ ਬੇਗ ਧਾਇਓ ਤਬੇ।
ਰਾਜਨ ਮੈਂ ਪੁਰਹੂਤ, ਜਾਇ ਕਹਿਓ ਦਰਬਾਨ ਸੋ। ੩੪।

ਸਵੈਯਾ

ਆਇ ਕਹਿਓ ਦਰਬਾਨ ਤਬੇ, 'ਮਹਾਰਾਜ ! ਦੁਆਰ ਪਹਿ ਦੂਤ ਸੁ ਆਇਓ'।
'ਆਵੈ' ਕਿਹੋ ਤੋ ਬੁਲਾਇ ਲਿਓ, ਤਿਨ ਪਾਤੀ ਹੂੰ ਦੇ ਕਰ ਸੀਸ ਨਿਵਾਇਓ।
ਐਸੇ ਬਖਾਨ ਮੁਜ਼ੱਫਰ ਖਾਨ, ਨ ਦੇ ਮੁਲਤਾਨ ਪਰਾਨ †ਤਜਾਇਓ।
ਪਾਤੀ ਮੈਂ ਐਸ ਲਿਖਿਓ ਪ੍ਰਭੁ ਜੀ, ਜਸ ਆਗਿਆ ਕਰੋ ਤਸ ਜੁੱਧ ਮਚਾਇਓ।੩੫।

---

* ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਸਰਕਾਰੀ ਡਾਕ ਦਾ ਪ੍ਰਬੰਧ ਸ਼ਲਾਘਾ ਯੋਗ ਸੀ। ਅਮਨ ਦੇ ਦਿਨਾਂ ਵਿਚ ਇਕ ਹਲਕਾਰਾ ਆਮ ਤੌਰ ਤੇ ਛੇ ਮੀਲ ਚਲਦਾ ਸੀ, ਪਰੰਤੂ ਜੰਗ ਸਮੇਂ ਇਸ ਦੀ ਗਸ਼ਤ (ਬੀਟ) ਤਿੰਨ ਮੀਲ ਕਰ ਦਿਤੀ ਜਾਂਦੀ ਸੀ। ਭਾਵ ਹਰਕਾਰਿਆਂ ਦੀ ਗਿਣਤੀ ਦੂਣੀ ਕਰ ਦਿੱਤੀ ਜਾਂਦੀ ਸੀ। ਇਸ ਜੰਗ ਸਮੇਂ ਇਸ ਮਹਿਕਮੇ ਦਾ ਮੁੱਖ ਅਫਸਰ (ਹਰਕਾਰਾ ਬਾਸ਼ੀ) ਸਾਹਿਬ ਸਿੰਘ ਸੀ। ਇਸ ਨੇ ਮੁਲਤਾਨ ਯੁੱਧ ਸਮੇਂ ਡਾਕ ਦਾ ਪ੍ਰਬੰਧ ਅਜੇਹਾ ਚੰਗਾ ਕੀਤਾ ਸੀ ਕਿ ਮੁਲਤਾਨ ਤੋਂ ਭੇਜੀ ਖਬਰ ਚਵ੍ਹੀ ਘੰਟਿਆਂ ਵਿਚ ਲਾਹੌਰ ਪੁੱਜ ਜਾਂਦੀ ਸੀ। ਇਸ ਲਈ ਮੁਲਤਾਨ ਫ਼ਤਿਹ ਹੋਣ ਤੇ ਮਹਾਰਾਜਾ ਨੇ ਸਾਹਿਬ ਸਿੰਘ ਨੂੰ ਛੇ ਸੋ ਰੁਪਏ ਇਨਾਮ ਦਿਤੇ ਸਨ। ਸੰਨ ੧੮੩੨ ਈ: ਦੇ ਤਨਖਾਹ ਦੇ ਕਾਗਜ਼ਾਂ ਅਨੁਸਾਰ ਇਸ ਮਹਿਕਮੇ ਦਾ ਸਾਲਾਨਾ ਖਰਚ ੫੦੦੦) ਰੁਪਏ ਸੀ ਅਤੇ ੯੦੦ ਨਫਰੀ ਹਰਕਾਰੇ ਕੰਮ ਕਰਦੇ ਸਨ।

† ਸੋਹਣ ਲਾਲ ਨੇ ਆਪਣੀ ਰਚਿਤ ਪੁਸਤਕ ਦੇ ਦਫਤਰ ੨, ਪੰਨਾ ੨੧੭ ਤੇ ਵੀ ਇਹੋ ਲਿਖਿਆ ਹੈ ਕਿ ਨਵਾਬ ਮੁਜ਼ੱਫਰ ਖਾਂ ਨੇ ਜਿਉਂਦੇ ਜੀ ਆਪਣੇ ਹੱਥੀਂ ਕਿਲਾ ਦੇਣ ਨਾਲੋਂ ਮਰਨਾ ਚੰਗੇਰਾ ਸਮਝਿਆ। "ਅਜ਼ੀਂ ਹਯਾਤੇ ਮੁਸਤਆਰੇ ਚੰਦ ਰੂਜ਼ਾ ਮੁਰਦਨ ਬਿਹਤਰ ਅਸਤ।"

ਦੋਹਰਾ

ਸੁਨਤ ਸਿੰਘ ਕੋਪਤ ਭਇਓ, ਲਇਓ ਦੀਵਾਨ ਬੁਲਾਇ ।
ਸਿੰਘਨ ਕੋ ਐਸੇ ਲਿਖੋ, ਮਾਰੋ ਖੜਗ ਉਠਾਇ । ੩੬ ।

ਸਵੈਯਾ

ਪਰਵਾਨਾ ਲਿਖਿਓ ਸੋ ਬਨਾਇ ਤਬੈ, ਸਿੰਘ ਸਾਹਿਬ ਨੇ ਤੁਮ ਐਸੇ ਅਲਾਇਓ ।
ਜੁੱਧ ਕਰੋ ਨ ਡਰੋ ਇਨ ਤੇ, ਤੁਮਰੇ ਗੁਰੂ ਆਪ ਜੋ ਹੋਇ ਸਹਾਇਓ ।
ਰਹਿਕਲੇ ਔਰ ਗੁਬਾਰੇ ਧਰੇ, ਸੋ ਜੰਜਾਲੇ ਜੰਬੂਰੇ ਕੀ ਮਾਰ ਮਚਾਇਓ ।
ਮਾਰ ਕੇ ਖਾਨ ਸੋ ਲੈ ਮੁਲਤਾਨ, ਜੋ ਲੂਟ ਪਰਾਨ ਜੈਕਾਰ *ਬੁਲਾਇਓ ।੩੭।

ਦੋਹਰਾ

ਪਰਵਾਨਾ ਲਿਖਿਓ ਬਨਾਇਕੇ, ਦੀਓ ਦੂਤ ਕੇ ਹਾਥ ।
ਅਰਜਨ ਜਿਉ ਜਸ ਲੀਜੀਏ, ਤੁਮੈਂ ਓਟ ਰਘੁਨਾਥ । ੩੮ ।

ਸੋਰਠਾ

ਲੈ ਧਾਇਓ ਤਬ ਦੂਤ, ਪਵਨ ਪੂਤ ਜਿਉਂ ਵੇਗ ਦੇ ।
ਜਹਿਂ ਥੇ ਸਿੰਘ ਸਪੂਤ; ਆਇ ਦੀਓ ਪਰਵਾਨ ਤਹਿ । ੩੯ ।

ਕਬਿੱਤ

ਲਾਇਕੇ ਦੀਵਾਨ, ਸਿੰਘ ਕਰੇਂ ਗੁਰੂ ਧਿਆਨ,
ਅਪਨੋ ਬਿਰਦ ਪਛਾਨ, ਰਛ ਕੀਜੇ ਅਬ ਆਇਕੇ ।

---

* ਇਸ ਸਵੈਯੇ ਵਿਚ ਕਵੀ ਜੀ ਨੇ ਵਿਸ਼ੇਸ਼ ਕਰਕੇ ਹੇਠ ਲਿਖੀਆਂ ਤਿੰਨ ਗੱਲਾਂ ਪ੍ਰਗਟ ਕੀਤੀਆਂ ਹਨ–(ੳ) ਮਹਾਰਾਜ ਨੇ ਹੁਕਮ ਦਿਤਾ ਕਿ ਹੱਲਾ ਕਰਨ ਤੋਂ ਪਹਿਲਾਂ ਕਿਲੇ ਤੇ ਗੋਲਾਬਾਰੀ ਕਰਕੇ ਉਸ ਦੀਆਂ ਕੰਧਾਂ ਆਦਿ ਭੰਨ ਦਿੱਤੀਆਂ ਜਾਣ । (ਅ) ਭਾਵੇਂ ਮੁਲਤਾਨ ਦੁਆਲੇ ਘੇਰਾ ਘੱਤਿਆਂ ਲਗਪਗ ਤਿੰਨ ਮਹੀਨੇ ਹੋ ਚੁਕੇ ਸਨ ਪਰ ਨਵਾਬ ਦੇ ਹਥਿਆਰ ਸੁੱਟਣ ਦੇ ਚਿੰਨ੍ਹ ਅਜੇ ਵਿਖਾਈ ਨਹੀਂ ਦਿੰਦੇ ਸਨ । ਇਸ ਲਈ ਅਗਲੇ ਹੱਲੇ ਹਿਤ ਫ਼ੌਜ ਨੂੰ ਤਿਆਰ ਕਰਨ ਲਈ ਮਹਾਰਾਜਾ ਨੇ ਫ਼ਤਿਹ ਕਰਨ ਪਿਛੋਂ ਸ਼ਹਿਰ ਨੂੰ ਲੁੱਟਣ ਦਾ ਲਾਲਚ ਵੀ ਆਪਣੀ ਫੌਜ ਦੇ ਸਪਾਹੀਆਂ ਨੂੰ ਦਿੱਤਾ । (ੲ) ਮਹਾਰਾਜਾ ਯੁੱਧ ਦੇ ਕੰਮਾਂ ਵਿਚ ਐਨਾ ਨਿਪੁਣ ਸੀ ਕਿ ਲਾਹੌਰ ਬੈਠਾ ਹੀ ਯੁੱਧ ਸੰਬੰਧੀ ਜ਼ਰੂਰੀ ਹਦੈਤਾਂ ਅਤੇ ਹੁਕਮ ਆਪਣੇ ਫੌਜੀ ਅਫਸਰਾਂ ਨੂੰ ਘੱਲਦਾ ਹੁੰਦਾ ਸੀ । ਇਸ ਗੱਲ ਦਾ ਜ਼ਿਕਰ ਯੂਰਪੀਨ ਸਮਕਾਲੀ ਇਤਿਹਾਸਕਾਰਾਂ ਪ੍ਰਿੰਸਿਪ ਤੇ ਕਨਿੰਘਮ ਆਦਿ ਨੇ ਵੀ ਆਪਣੀਆਂ ਪੁਸਤਕਾਂ ਵਿਚ ਕੀਤਾ ਹੈ ।

ਸਭੀ ਸਿੰਘ ਆਇ, ਮਤਾ ਏਕ ਹੀ ਬਨਾਇ,
ਪਾਤੀ ਸਿੰਘ ਜੋ ਪਠਾਇ, ਸੁਨੀ ਸਭੇ ਚਿਤ ਲਾਇਕੇ ।
ਐਸੇ ਲਿਖ ਕੇ ਪਠਾਇਓ, ਤੋਪ ਰਹਿਕਲੇ ਚਲਾਇਓ,
ਮਾਰ ਤੁਰਕਨ ਖਪਾਇਓ, ਕਰੋ ਜੰਗ ਸੋ ਰਿਸਾਇਕੇ ।
ਨ੍ਰਿਪ ਆਇਸ ਜੋ ਆਈ, ਤੈਸੇ ਕੀਏ ਬਨੇ ਭਾਈ,
ਬੈਠੇ ਮੋਰਚੇ ਲਗਾਈ, ਆਪੋ ਆਪਨੀ ਸੁ ਜਾਇਕੇ । ੪੦ ।

ਦੋਹਰਾ

ਸਭ ਸਿੰਘਨ ਮੰਤਰ ਕੀਓ, ਕਰੋ ਜੁੱਧ ਮਨ ਲਾਇ ।
ਛਤ੍ਰ ਧਰਮ ਪ੍ਰਿਤਪਾਲਨਾ, ਮਾਰੂ ਦਏ ਬਜਾਇ । ੪੧ ।

ਸੋਰਠਾ

ਧੌਂਸੇ ਕਰੀ ਟਕੋਰ, ਮਾਰੂ ਦੀਏ ਬਜਾਇਕੇ ।
ਫਿਰਿਓ ਨਕੀਬ ਸੁ ਦੌਰ, ਜੁੱਧ ਕਰੋ ਪ੍ਰਭਾਤ ਸਭ । ੪੨ ।

ਸਵੈਯਾ

ਢੋਲ ਨਗਾਰੇ ਅਪਾਰ ਬਜੇ, ਸੁਤਰੀ ਰਣਕੇ ਤੇ ਨਫੀਰੀ ਬਜਾਵੇਂ ।
ਪੰਚ ਤੂਰ ਸੋ ਐਸੇ ਲਗੇ ਬਜਨੇ, ਜੋ ਪਹਿ ਕਾਇਰ ਭੀ ਲੜਨੇ ਚੜ੍ਹ ਧਾਵੇਂ ।
ਸੁਨਕੇ ਸਭ ਕੋ ਚਿਤ ਧਾਰਿਓ ਤਬੇ, ਸਭ ਐਸੇ ਲੜੋ, ਪਗ ਪਾਛੇ ਨ ਪਾਵੇਂ ।
ਰਨਕੇ ਬਨਕੇ ਜੋ ਚੜ੍ਹੇ ਬਨਕੇ, ਜੋ ਲੜੇ ਬਨਕੇ, ਸਭ ਐਸੇ ਸੁਨਾਵੈਂ ।੪੩।

ਸਵੈਯਾ

ਮੁਜ਼ੱਫਰ ਖਾਨ ਸੁਨੀ ਧੁਨ ਕਾਨ, ਸਿਕੰਦਰ ਖਾਨ ਸੁ ਤਾਹਿ ਬੁਲਾਇਓ ।
ਸਿਕੰਦਰ ਖਾਨ ਬੜੋ ਜਵਾਨ, ਦਲਾਵਰ ਖਾਨ ਭਤੀਜਾ ਹੈ ਆਇਓ ।
ਅਗਰ ਦਾਦ ਹੈ ਖਾਨ ਦੀਵਾਨ ਤਿਸੇ, ਸੁ ਭੁਜਾ ਗਹਿਕੇ ਤਹਿ ਪਾਸ ਬਠਾਇਓ।
ਕਿਹੋ ਸਿੰਘ ਚੜ੍ਹੇਂ ਸੋ ਲੜੇਂ ਨ ਟਲੇਂ,ਹਮ ਹੂੰ ਸੋ ਲੜੇਂ ਕਿ ਮਿਲੇ ਮਨ ਭਾਇਓ।੪੪।

ਦੋਹਰਾ

ਮੰਤਰ ਕਰੋ ਮਿਲ ਏਕ ਸਭ, ਜਹਿ ਪਤਿ ਰਹੇ ਹਮਾਰ ।
ਜਸ ਹੋਏ ਇਹ ਲੋਕ ਮੇਂ, ਭੋਗੇਂ ਰਸ ਸੁਖ ਸਾਰ । ੪੫ ।

ਕਬਿੱਤ

ਬੋਲੇ ਅਗਰਦਾਦ ਖਾਨ, ਮਿਲਤ ਹੋ ਜੋ ਹੋ ਸੁਜਾਨ,
ਬਚਤ ਹੈ ਪਰਾਨ, ਸੁੱਜੂ ਕੋਟ ਹੱਥ ਆਵਤੋ ।

ਸਿਕੰਦਰ ਖਾਨ ਬੋਲੇ ਭਰਾਤ, ਦੇਸਨ ਮੈਂ ਚਲੈ ਬਾਤ,
ਮਿਲੇਂ ਅਰਰਾਤ ਸੋ ਕਲੰਕ ਹੈ ਲਗਾਵਤੋ।
ਮਾਰੇਂ ਸ਼ਮਸ਼ੇਰ, ਕਰੇਂ ਲੋਥਨ ਕੇ ਢੇਰ,
ਆਵੇਂ ਨਾਹੀਂ ਚੜ੍ਹ ਫੇਰ, ਘੇਰ ਘੇਰ ਕੈ ਖਪਾਵਤੋ।
ਕਹੇ ਸਿਕੰਦਰ ਪੁਕਾਰ, ਜੁੱਧ ਕਰੇਂ ਨਿਰਾਧਾਰ,
ਮਾਰੇਂ ਐਸੀ ਤਲਵਾਰ, ਮੇਰੇ ਆਗੇ ਕੌਨ ਆਵਤੋ। ੪੬।

ਦੋਹਰਾ

ਹਸ ਕੇ ਕਹੇ ਦੀਵਾਨ ਤਬ, ਕਰੋ ਗਰਬ ਕੀ ਬਾਤ।
ਖੋੜਸ ਮਾਸੇ ਕੀ ਲਗੈ, ਤੋ ਭੂਲ ਜਾਇ ਸੁਧ ਸਾਤ। ੪੭।

ਦੋਹਰਾ

ਯਹਿ ਜੋਬਨ ਗਤਿ ਮੇਘ ਕੀ, ਸਾਵਨ ਕੋ ਹੜ ਜਾਨ।
ਤਾਂਤੇ ਜਗ ਜਸ ਲੀਜੀਏ, ਦੀਜੇ ਭਾਵੇਂ ਪਰਾਨ। ੪੮।

ਸਵੈਯਾ

ਭਰਾਤ ਕਹੇ ਜਸ ਬਾਤ ਇਨ੍ਹੇਂ, ਜੋ ਲੜੇਂ ਨਠਕੇ, ਅਤਿ ਜੁੱਧ ਮਚਾਵੇਂ।
ਦੀਵਾਨ ਕਹੇ ਜਸ ਤੋ ਇਹੋ, ਪਹਿ ਮੋਏ ਸਭ ਹੀ ਸੁਖਰਾਜ ਵੰਦਾਵੇਂ।
ਪੁਤ੍ਰ ਕਲਤ੍ਰ ਗਏ ਤਜਕੇ, ਸੋ ਲੜੇ ਹੈ ਭਲੇ ਜਗ ਬਾਤ ਚਲਾਵੇਂ।
ਮਿਲੇਂ ਬਚੇ ਪਰਾਨ ਸੋ ਦੇਸ਼ ਮੁਲਤਾਨ, ਜੋ ਸੂਜੋ ਹੀ ਖਾਨ ਮੈਂ ਰਾਜ ਕਮਾਵੇਂ।੪੯।

ਦੋਹਰਾ

ਪਾਵਸ ਰੁਤ ਆਹੇ ਜਬੇ, ਸਿੰਘ ਜਾਏਂ ਨਿਜ ਧਾਮ।
ਮੁਲਤਾਨ ਸੁ ਲੇਹੁ ਛੁਡਾਇ ਫਿਰ, ਮਤਾ ਇਹੀ ਅਭਿਰਾਮ। ੫੦।

ਸੋਰਠਾ

ਕਹੇ ਸਿਕੰਦਰ ਖਾਨ, ਸਿੰਘਨ ਕੀ *ਪੋਥੀ ਲਿਖਿਓ।
ਕਰੇ ਕਸਮ ਬਹੁਤਾਨ, ਫਿਰ ਮਾਰਤ ਤੁਰਕਾਨ ਕੋ। ੫੧।

---

* ਪੋਥੀ ਤੋਂ ਭਾਵ ਸ੍ਰੀ ਗੁਰ ਗ੍ਰੰਥ ਸਾਹਿਬ ਨਹੀਂ, ਬਲਕਿ ਸਿਖਾਂ ਵਿਚ ਪ੍ਰਚਲਤ ਇਸ ਵਿਸ਼ਵਾਸ਼ ਤੋਂ ਹੈ ਕਿ ਮੁਸਲਮਾਨ ਭਾਵੇਂ ਕਿਨੀਆ ਵੀ ਸੌਗੰਦਾਂ ਖਾਵੇ ਉਸ ਦਾ ਇਤਬਾਰ ਨਹੀਂ ਕਰਨਾ ਚਾਹੀਦਾ। ਜ਼ਫਰਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਨੂੰ ਇਸ ਪ੍ਰਕਾਰ ਲਿਖਿਆ ਵੀ ਹੈ-''ਮਰਾ ਐਤਬਾਰੇ ਬਰੀਂ ਕਸਮ ਨੇਸਤ।''

ਦੋਹਰਾ

*ਅਟਕ ਸੋ ਵਾਲੇ ਕੀਓ ਮੋਹਿ, ਇਨ ਵਿਸਾਹ ਨ ਕੋਇ ।
ਜਦ ਕਦ ਦਗ਼ਾ ਕਮਾਂਵਦੇ, ਜਾਨੇ ਚਿਤਿ ਮੇਂ ਸੋਇ । ੫੨ ।

ਕਬਿੱਤ

ਸਿੰਘਨ ਕੀ ਰੀਤ, ਦਗਾ ਧਾਰੇਂ ਹਿਤ ਚੀਤ,
ਕਰੇਂ ਪ੍ਰਿਥਮ ਪ੍ਰੀਤ, ਫਿਰ ਮਾਰਤੇ ਵਿਸਾਹ ਕੇ ।
ਜਿਨ ਹੂੰ ਕੋ ਮਾਰਿਓ, ਫਿਰ ਨ ਤਾਹੂੰ ਕੋ ਸਿਗਾਰਿਓ,
ਫਿਰ ਕੈਦ ਕਰ ਡਾਰਿਓ, ਹਾਥੀ ਲੇਤ ਹੈ ਚੜ੍ਹਾਇਕੇ ।
ਤਾਂਤੇ ਮਿਲੋ ਨਾਹੀਂ, ਸੋ ਵਿਚਾਰੋ ਮਨ ਮਾਹੀਂ,
ਸਮਾਂ ਫੇਰ ਨਾਹੀ ਆਏ ਫਿਰੋ ਪਾਛੇ ਪਛੁਤਾਇਕੇ ।
ਯਾਂਤੇ ਚੜ੍ਹ ਧਾਵੋ, ਬੜੇ ਮਾਰੂ ਕੋ ਬਜਾਵੋ,
ਸ਼ਸਤ੍ਰ ਅੰਗ ਮੈਂ ਬਨ੍ਹਾਵੋ, ਕਰੋ ਜੰਗ ਸੋ ਰਿਸਾਇਕੇ । ੫੩ ।

ਦੋਹਰਾ

ਐਸਾ ਮਤਾ ਸੋ ਕੀਨ ਰਲ, ਕਸ ਕਮਰਾਂ ਪਰਧਾਨ ।
ਸੰਜੋਇ ਪਹਿਰ ਬਖਤਰ ਸਜੇ, ਆਏ ਮੁਗਲ ਪਠਾਨ । ੫੪ ।

ਕਬਿੱਤ

ਆਏ ਮੁਗਲ ਪਠਾਨ, ਬੜੇ ਸੂਰਮੇ ਜਵਾਨ,
ਲੜੇ ਸਭੇ ਹਠ ਠਾਨ, ਮਾਰੇ ਤੁਪਕ ਸੋ ਤੀਰ ਹੈਂ ।
ਕਰਾਬੀਨਾਂ ਹੂੰ ਚਲਾਵੇਂ, ਸੋ ਤਮਾਚੇ ਹੈ ਬਗਾਵੇਂ,
ਬੜਾ ਜੁਧ ਸੋ ਮਚਾਵੇਂ, ਔਰ ਧਿਆਵੇਂ ਗੁਰ ਪੀਰ ਹੈਂ ।
ਦੇਖ ਸਿੰਘ ਅਤਿ ਚੜ੍ਹੇ, ਅੱਗੋ ਤੁਰਕ ਜੂਝ ਲੜੇ,
ਰਹੇ ਰੁੱਖਨ ਜਿਉਂ ਖੜੇ, ਮਾਰ ਮਾਰ ਕਰੇ ਧੀਰ ਹੈਂ ।

---

* ਭਾਵ-ਜਹਾਂਦਾਦ ਖਾਂ ਹੈ । ਮਹਾਰਾਜ ਨੇ ਇਸ ਨੂੰ ਅਟਕ ਦੇ ਕਿਲੇ ਬਦਲੇ ਵਜ਼ੀਰਾਬਾਦ ਵਿੱਚ ਇਕ ਚੋਖੀ ਜਗੀਰ ਦੇ ਦਿੱਤੀ ਸੀ ਅਤੇ ਇਸ ਨਾਲ ਕਿਸੇ ਪ੍ਰਕਾਰ ਦਾ ਧਰੋਹ ਨਹੀਂ ਕੀਤਾ ਸੀ । ਪੁਸ਼ਟੀ ਲਈ ਦੇਖੋ, ਸਿਖਸ ਐਂਡ ਅਫਗਾਨਜ਼ ਕ੍ਰਿਤ ਸ਼ਹਾਮਤ ਅਲੀ, ਪੰਨਾ ੧੫੯ ।

ਕੀਨੇ ਤੁਰਕਨ ਸੋ ਜੋਰ, ਰਹੇ ਸਿੰਘ ਮੁਖ ਮੋਰ,
ਕਰੈ ਜੋ ਬਹੋਰ, ਤਬ ਲੜੇ ਸੂਰਬੀਰ ਹੈਂ । ੫੫ ।

ਕਬਿੱਤ

*ਖੜਗ ਸਿੰਘ ਡੇਰੇ ਕੇ ਜੋ ਸਿੰਘ ਚੜ੍ਹੇ ਬੇਗ ਧਾਇ,
ਮਾਰ ਮਾਰ ਤੁਰਕਨ ਕੋ ਦੀਨੋ ਅੰਤ ਤ੍ਰਾਸ ਹੈ ।
ਦੂਜੀ ਓਰ ਦਲ ਸਿੰਘ, ਸਿੰਘ ਸੋ ਚੜ੍ਹਾਏ ਭਲੇ,
ਮਾਰੋ ਆਜ ਮੁਸਲੇ, ਨਬੇੜੋ ਇਹਾ ਪਿਆਸ ਹੈ ।
†ਗਰਭਾ ਸਿੰਘ ਕਹੈ, ਲੜੋ ਤਾਂਹੀਂ ਪਤਿ ਰਹੇ ਅਬ,
ਲੜਨੇ ਕੋ ਡਹੇ ਨ੍ਰਿਪ ਦੇਤ ਜੋ ਸ਼ਾਬਾਸ਼ ਹੈ ।
ਦੀਵਾਨ ਰਾਮ ਦਿਆਲ, ਤਾਂਹੀਂ ਫੌਜ ਸੋ ਬਿਸਾਲ,
ਮਾਰੇ ਮੁਸਲੇ ਸੰਭਾਲ, ਵੜੇਂ ਅੰਦਰ ਨਿਰਾਸ ਹੈ । ੫੬ ।

ਕਬਿੱਤ

ਤੋਪ ਔ ਗੁਬਾਰੇ ਚਲੇ, ਰਹਿਕਲੇ ਸੁ ਮਾਰੇ ਭਲੇ,
ਪ੍ਰਿਥੀ ਬਰਹਲੇ, ਸੋ ਅੰਧੇਰਾ ਕਰ ਡਾਰਿਓ ਹੈ ।
ਸੂਝੇ ਕੁਛ ਨਾਹੀਂ, ਸਿੰਘ ਕਹੇਂ ਮਨ ਮਾਹੀਂ,
ਤੋਪਾਂ ਚਲੇਂ ਅਵਗਾਹੀਂ, ਦੇਖ ਪ੍ਰਾਨ ਸੋ ਪਧਾਰਿਓ ਹੈ ।
ਕਰੇਂ ਸਿੰਘ ਜੋ ਬਿਚਾਰ, ਪਾਛੇ ਜਾਇ ਨਿਰਧਾਰ,
ਨ੍ਰਿਪ ਦੇਤ ਹੈ ਬਡਾਰ, ਸਮਾਂ ਬਨਿਓ ਅਬ ਭਾਰਿਓ ਹੈ ।
ਗੁਰੂ ਹੋਇ ਜੇ ਸਹਾਈ, ਤੋਊ ਬਨੇ ਬਾਤ ਭਾਈ,
ਦੋ ਹੂੰ ਭਾਂਤ ਮ੍ਰਿਤ ਆਈ, ਗੁਰੂ ਹਾਥ ਦੇ ਉਬਾਰਿਓ ਹੈ । ੫ ।

ਸੋਰਠਾ

ਤੋਪਾਂ ਚਲੀ ਅਪਾਰ, ਔਰ ਗੁਬਾਰੇ ਰਹਿਕਲੇ ।

---

* ਇਕ ਮਿਸਲਦਾਰ ਸੀ । ਫ਼ਤਿਹ ਤੋਂ ਉਪਰੰਤ ਕਿਲੇ ਦੇ ਪ੍ਰਬੰਧ ਲਈ ਨੀਯਤ ਕੀਤੇ ਗਏ ਅਫਸਰਾਂ ਵਿੱਚ ਇਕ ਇਹ ਵੀ ਸੀ । ਦੇਖੋ, ਖਾ: ਦ: ਗੀ:, ਬੰਡਲ ਨੰ: ੯ (ii) ਸੰਮਤ ੧੮੭੫ ਤੇ ੭੬ । ਇਸ ਦੀ ਵੀਰਤਾ ਲਈ ਦੇਖੋ, ਪਸ਼ੌਰ ਯੁਧ, ਨੰ: ੨ ।

† ਇਕ ਮਿਸਲਦਾਰਾ ਸੀ । ਦੇਖੋ, ਖਾ: ਦ: ਗੀ:, ਬੰਡਲ ਨੰ: ੧੦ । ਇਸ ਦਾ ਜ਼ਿਕਰ ਪਸ਼ੌਰ ਯਧ ਵਿੱਚ ਵੀ ਆਵੇਗਾ ।

ਘਾਇਲ ਸਿੰਘ ਹਜ਼ਾਰ, ਕੁਛ ਕੁ ਗਏ *ਸੁਰਗ ਧਾਮ ਕੋ । ੫੮ ।

ਸੋਰਠਾ

ਦੇਖ ਸੁ ਹਸਿਓ ਖਾਨ, ਮਰੇ ਸਿੰਘ ਸੁਨ ਫੂਲਿਓ ।
ਦੀਨੋ ਬਹੁਤ ਇਨਾਮ, ਗੋਲੰਦਾਜ਼ ਪ੍ਰਸੰਨ ਹੋਇ । ੫੯ ।

ਸਵੈਯਾ

ਸਿੰਘ ਮਤਾ ਸੋ ਕਰੇਂ ਮਿਲਕੇ, ਜੋਊ ਉਪਾਵ ਕਰੋ ਹਮ ਹੂੰ ਸੁਖ ਪਾਵੇਂ ।
ਦੀਵਾਨ ਚੰਦ ਕੋ ਐਸੇ ਕਹੋ ਸਭ ਹੀ, ਜੋ ਪਹਿ ਤੋਪਾਂ ਕੇ ਸਾਹਮਨੇ ਤੋਪਾਂ ਚਲਾਵੇਂ ।
ਰਹਿਕਲੇ ਔਰ ਗੁਬਾਰੇ ਧਰੇ, ਸੋਈ ਬੁਰਜ ਬਨੇਰੇ ਕੋ ਬੇਗ ਢਹਾਵੇਂ ।
ਹਮਹੂੰ ਤੁਮਹੂੰ ਰਲ ਮੋਰਚੇ ਮਾਹੀਂ, ਸੁ ਛਿਆਪਟੇ ਔਰ ਸੁਰੰਗ ਚਲਾਵੇਂ । ੬੦ ।

ਸਵੈਯਾ

ਦੀਵਾਨ ਕੋਲ ਆਇ, ਮਤਾ ਸੁ ਪਕਾਇ, ਜੋ ਆਪੋ ਹੀ ਆਪਨੇ ਡੇਰੇ ਸਿਧਾਏ ।
ਕੀਓ ਬਿਸਰਾਮ ਸੋ ਰੈਨ ਪ੍ਰਮਾਨ, ਭਏ ਭੁਨਸਾਰ ਜੈਕਾਰ ਬੁਲਾਏ ।
ਰਹਿਕਲੇ ਔਰ ਗੁਬਾਰੇ ਧਰੇ, ਧਲਲੇ ਧਲਲੇ ਕਰ ਤੋਪ ਚਲਾਏ ।
ਐਸੀ ਚਲੀ ਪ੍ਰਿਥਵੀ ਸੋ ਹਲੀ, ਬੁਰਜ ਹੋਈ ਗਲੀ, ਸੋ ਬਨੇਰੇ ਢਹਾਏ । ੬੧ ।

ਦੋਹਰਾ

ਕਿਨਹੂੰ ਸਾਰ ਦੀਨੀ† ਤਬੇ, ਚੌਕ ਸੁ ਬੈਠੋ ਖਾਨ ।
ਕਹਿਓ ਸੋ ਮਾਰੋ ਬੇਗਦੇ, ਤੋਪ ਗੁਬਾਰੇ ਜਾਨ । ੬੨ ।

ਦੋਹਰਾ

ਗੁਬਾਰੇ ਓਰ ਸੋ ਮਾਰ ਦੋਇ, ਤਕਿਓ ਚੌਕ ਨਿਸਾਨ ।
ਗੋਲੇ ਜਾਇ ਪਰੇ ਤਹਾਂ, ਜਹਾਂ ਸੁ ਬੈਠੋ ਖਾਨ । ੬੩ ।

---

* ਇਸ ਗੱਲ ਦੀ ਪੁਸ਼ਟੀ ਦੀਵਾਨ ਅਮਰ ਨਾਥ ਦੀ ਲਿਖਤ ਤੋਂ ਵੀ ਹੁੰਦੀ ਹੈ। ਦੇਖੋ ਜ਼: ਨਾ: ਪੰਨਾ ੧੧੪।

† ਇਸ ਦੋਹਰੇ ਤੋਂ ਮਲੂਮ ਹੁੰਦਾ ਹੈ ਕਿ ਕਿਲੇ ਵਿੱਚੋਂ ਖ਼ਾਲਸਾ ਫੌਜ ਤੀਕ ਖਬਰਾਂ ਪੁਜਣ ਦਾ ਕੋਈ ਵਸੀਲਾ ਜ਼ਰੂਰ ਸੀ। ਇਸ ਗੱਲ ਦੀ ਪੁਸ਼ਟੀ ਮੁਹੰਮਦ ਲਤੀਫ ਦੀ 'ਤਾਰੀਖ-ਏ-ਪੰਜਾਬ' ਅਤੇ ਅਹਿਮਦ ਦੀਨ ਬਟਾਲਵੀ ਦੀ ਕਲਮੀ ਲਿਖਤ ਤੋਂ ਵੀ ਹੁੰਦੀ ਹੈ। ਸਗੋਂ ਇਹ ਦੋਵੇਂ ਮੁਸਲਮਾਨ ਲਿਖਾਰੀ ਏਥੋਂ ਤਕ ਵੀ ਲਿਖਦੇ ਹੋਨ ਕਿ ਕਈ ਵੱਡੇ ਵੱਡੇ ਸਰਦਾਰ ਨਵਾਬ ਦਾ ਸਾਥ ਛੱਡ ਗਏ ਸਨ।

### ਕਬਿੱਤ

ਬੈਠੇ ਜਹਾਂ ਖਾਨ, ਗੋਲੇ ਪਰੇ ਤਹਾਂ ਆਨ,
ਮਾਰੇ ਮੁਗਲ ਪਠਾਨ, ਦੀਏ ਖਾਕ ਮੈਂ ਰੁਲਾਇਕੇ।
ਕਰਤ ਸਲਾਮ, ਜਾਇ ਪੀਰਨ ਕੋ ਧਾਮ*।
ਦੀਜੈ ਮੋਹ ਕੋ ਅਰਾਮ, ਬਿਨੈ ਸੁਨੋ ਚਿਤ ਲਾਇਕੇ।
ਬੋਲੀ ਹਮਸ਼ੀਰਾ, ਭੇਦ ਨਾਹੀਂ ਗੁਰ ਪੀਰਾ,
ਲੜੋ ਨਾਂਹੀ ਬਚ ਮੇਰਾ, ਸਰਨੀ ਪੜੋ ਤੁਮ ਜਾਇਕੇ।
ਅਜ ਖੁਆਬ ਮੋਹਿ ਆਇ, ਨੀਲੇ ਬਾਨੇ ਸੋ ਬਨਾਇ,
†ਪਾਂਚੋ ਸਿੰਘ‡ ਚੜ੍ਹ ਧਾਇ, ਲਿਆ ਤਖਤ ਛੁਡਾਇਕੇ। ੬੪।

### ਦੋਹਰਾ

ਸੁਨਿਓ ਸੁ ਤੁਮਰੋ ਖੁਆਬ ਇਹ, ਕਹਿਓ ਕੋਪ ਤਬ ਖਾਨ।
ਕਰੋ ਅਰਾਮ ਸੁ ਧਾਮ ਤੁਮ, ਪੜ੍ਹੋ ਸੋ ਜਾਇ ਕੁਰਾਨ। ੬੫।

### ਕਬਿੱਤ

ਕੋਪਿਓ ਤਬ ਖਾਨ, ਜੁੱਧ ਕੀਜੀਏ ਨਿਦਾਨ,
ਚੜ੍ਹੋ ਮੁਗ਼ਲ ਪਠਾਨ, ਮਾਰੋ ਤੋਪ ਸੁ ਚਲਾਇਕੇ।
ਕਰੋ ਸਿੰਘਨ ਕੋ ਜ਼ੇਰ, ਆਵੇਂ ਨਾਹੀਂ ਚੜ੍ਹ ਫੇਰ,
ਮਾਰੋ ਸਭ ਹੀ ਕੋ ਘੇਰ, ਦਿਓ ਖਾਕ ਮੇਂ ਰੁਲਾਇਕੇ।
ਗੋਲੰਦਾਜ਼ ਕੋ ਬੁਲਾਇਓ, ਸਿਰੋਪਾਉ ਹੈ ਪਹਿਨਾਇਓ,
ਮਾਰ ਗੋਲੇ ਤੋ ਰਿਸਾਇਓ, ਕਹਿਓ ਤਾਹੀਂ ਸਮਝਾਇਕੇ।
ਚਹੂੰ ਓਰ ਮਾਰੋ, ਤੀਰ ਮੋਰਚੇ ਉਠਾਰੋ,
ਸਿੰਘ ਸਭ ਹੀ ਬਿਡਾਰੋ, ਕਰੋ ਜੁੱਧ ਐਸਾ ਜਾਇਕੇ। ੬੬।

---

* ਇਸ ਤੋਂ ਸ਼ੇਖ ਬਹਾਉਦੀਨ ਅਤੇ ਸ਼ੇਖ ਰੁਕਨ ਦੀਨ ਦੀਆਂ, ਜਿਹੜੇ ਮੁਲਤਾਨ ਦੇ ਵੱਡੇ ਪੀਰ ਮੰਨੇ ਜਾਂਦੇ ਹਨ, ਖਾਨਕਾਹਾਂ ਭਾਵ ਹੈ। ਉਪਰੋਕਤ ਦੋਵੇਂ ਖਾਨਕਾਹਾਂ ਮੁਲਤਾਨ ਦੇ ਕਿਲ੍ਹੇ ਅੰਦਰ ਹਨ।

† "ਪਾਂਚੋ ਸਿੰਘ" ਤੋਂ 'ਪੰਜ ਪਿਆਰੇ' ਭਾਵ ਹੈ। ਕਵੀ ਨੇ ਇਸ ਕਬਿੱਤ ਦੀਆਂ ਪਿਛਲੀਆਂ ਦੋਵੇਂ ਤੁਕਾਂ ਮੁਜ਼ਫਰ ਖਾਂ ਦੀ ਭੈਣ ਦੇ ਮੂੰਹੋਂ ਅਖਵਾ ਕੇ ਪ੍ਰਗਟ ਕੀਤਾ ਹੈ ਕਿ ਘਿਰਿਆਂ ਨੂੰ ਆਪਣੀ ਹਾਰ ਦਾ ਪਤਾ ਅਗਾਊਂ ਆ ਚੁਕਾ ਸੀ।

ਦੋਹਰਾ

ਗੋਲੰਦਾਜ਼ ਪ੍ਰਸੰਨ ਹੋਇ, ਕਰੀ ਸੁ ਤੋਪ ਤਿਆਰ ।
ਦੂਰਬੀਨ ਰਖ ਪੇਖਕੇ, ਲੀਏ ਨਸ਼ਾਨੇ ਧਾਰ । ੬੭ ।

ਕਬਿੱਤ

ਤੋਪਾਂ ਦੋਹੂੰ ਸੁ ਚਲਾਏ, ਗੋਲੇ ਘੂਕਦੇ ਸੁ ਧਾਏ,
ਡੇਰਾ ਸ਼ਾਮ ਸਿੰਘ ਲਾਏ, ਤਹਾਂ ਪਰੇ ਸੋਈ ਥਾਨਕੇ ।
ਦੋਹੂੰ ਸਿੰਘ ਮਾਰੇ, ਦੇਵ ਧਾਮ ਸੋ ਪਧਾਰੇ,
ਕੁਛ ਘਾਇਲ ਦੁਖਾਰੇ, ਮਾਂਗੇਂ ਪਾਨੀ ਦਿਹੋ ਆਨ ਕੇ ।
ਤੋਪਾਂ ਚੋ ਦਾਇਓ, ਦੂਜੀ ਓਰ ਸੋ ਚਲਾਇਓ,
ਜੋਧ ਸਿੰਘ ਡੇਰੇ ਪਾਇਓ, ਸਿੰਘ ਮਾਰੇ ਚਾਰੇ ਜਾਨਕੇ ।
ਸਿੰਘ ਐਸੇ ਹੀ ਪੁਕਾਰੇ, ਬਿਧ ਆਪ ਜੋ ਉਭਾਰੇ,
ਗੋਲੇ ਆਂਵਦੇ ਦੁਧਾਰੇ, ਜੋਊ ਬੜੇ ਪਰਮਾਨ ਕੇ । ੬੮ ।

ਸਵੈਯਾ

ਕੋਪ ਦੀਵਾਨ ਸੁ ਚੰਦ ਕੀਓ, ਬਡੀ ਤੋਪ* ਕੇ ਗੋਲੇ ਸੁ ਬੇਗ ਚਲਾਏ ।
ਡਿਉਢੀ ਢਾਹਿ ਸੋ ਬੁਰਜ ਉਡਾਇ, ਜੋ ਆਗੈ ਹੂੰ ਕੀ ਸੋ ਦੀਵਾਰ ਗਿਰਾਏ ।
ਬਜ੍ਰ ਹੂੰ ਪਾਤ ਪਰੇ ਕਰ ਘਾਤ, ਸੋ ਤੁਰਕਨ ਰਾਤ ਅਵੱਧਨ ਆਏ ।
ਮੂਏ ਬਰਰਾਤ, ਕਹੇ ਨਹੀਂ ਜਾਤ, ਕਿਧੋਂ ਸਤ ਸਾਤ ਕਿ ਆਠ ਉਡਾਏ । ੬੯ ।

ਸੋਰਠਾ

ਕਛੂ ਨ ਰਹੀ ਸੰਭਾਰ, ਦਿਵਸ ਰੈਣ ਸੂਝੇ ਨਹੀਂ ।
ਗੋਲਨ ਪਰੀ ਗੁਬਾਰ, ਧੂੰਧੂਕਾਰ ਅਪਾਰ ਹੈ । ੭੦ ।

ਕਬਿੱਤ

ਹੋਇ ਗਈ ਸੁ ਰੈਨ, ਭਈ ਦੋਹੀ ਧਿਰੀਂ ਚੈਨ,
ਸਭ ਲਾਗੇ ਸੁੱਧ ਲੈਨ, ਕੌਨ ਘਾਇਲ ਕੌਨ ਮਾਰਿਓ ਹੈ ।

---

* ਭੰਗੀਆਂ ਦੀ ਤੋਪ ਲਈ ਉਸ ਸਮੇਂ ਲਾਹੌਰ ਤੋਂ ਸੌ ਗੋਲੇ ਹੋਰ ਮਹਾਰਾਜਾ ਨੇ ਮੂਲਤਾਨ ਘੱਲੇ । ਇਹ ਗੱਲ ਵਰਣਨ ਯੋਗ ਹੈ ਕਿ ਜੇਠ ਦੀ ਗਰਮੀਂ ਦੇ ਦਿਨਾਂ ਵਿੱਚ ਮਹਾਰਾਜਾ ਲਾਹੌਰ ਦੇ ਕਿਲ੍ਹੇ ਵਿਚ ਬੈਠ ਕੇ ਜੁਧ ਲਈ ਸਾਰਾ ਗੋਲਾ ਬਰੂਦ ਆਪਣੀ ਨਗਰਾਨੀ ਹੇਠ ਭੇਜਦਾ ਸੀ ।

ਸਨਮੁਖ ਜੋਊ ਮਾਰੇ, ਸੁਰਧਾਮ ਸੋ ਪਧਾਰੇ,
ਵਰੈਂ ਮੋਹਨੀ ਸੁ ਨਾਰੇ*, ਰਹੈਂ ਸੁ ਸੁਖਾਰਿਓ ਹੈ।
ਕਹਿਤ ਗਣੇਸ਼ ਦਾਸ, ਕਰੀ ਜਿਨੈ ਗੁਰੂ ਆਸ,
ਕੀਓ ਸੁ ਬੈਕੁੰਠ ਵਾਸ, ਸੁਖ ਸੋ ਪਧਾਰਿਓ ਹੈ।
ਗੋਬਿੰਦ ਸਿੰਘ ਆਪ, ਦੀਨੀ ਸਿੰਘਨ ਕੋ ਥਾਪ,
ਭਇਓ ਬਡੋ ਪ੍ਰਤਾਪ, ਗੁਰੂ ਹਾਥ ਦੇ ਉਬਾਰਿਓ ਹੈ। ੭੧।

ਦੋਹਰਾ

ਇਹ ਬਿਧ ਜੁਧ ਕਰਤ ਸਬੇ, ਬੀਤ ਗਏ ਦੁਇ ਮਾਸਾਂ।
ਸੀਸ ਲਗੇ ਸੋ ਅਨੇਕ ਤਹਿ, ਕੀਂਓ ਬੈਕੁੰਠ ਨਿਵਾਸ। ੭੨।

ਇਤਿ ਸ੍ਰੀ ਗੁਰੂ ਖ਼ਾਲਸੇ ਜੀ ਕਾ ਫ਼ਤਿਹ ਨਾਮਾ, ਮੁਲਤਾਨ ਜੁੱਧ ਬਰਨ†
ਨਾਮ ਦੁਤੀਓ ਅਧਿਆਇ, ਸੰਪੂਰਨੰ।

---

* ਸਵਰਗ ਵਿੱਚ ਨਾਰਾਂ ਨੂੰ ਵਰਨਾ ਕਵੀ ਨੇ ਮੁਸਲਮਾਨਾਂ ਲਈ ਲਿਖਿਆ ਹੈ। ਇਹੋ ਖਿਆਲ ਕਵੀ ਨੇ ਕਬਿੱਤ ਨੰ: ੧੭ ਅਧਿਆਇ ਚੌਥਾ ਵਿਚ ਮੁੜ ਪ੍ਰਗਟ ਕੀਤਾ ਹੈ।

† ਮੂਲਤਾਨ ਸ਼ਹਿਰ ਤੇ ਹੱਲਾ ੧੫ ਮਾਰਚ ਦੇ ਨੇੜੇ ਤੇੜੇ ਹੋਇਆ ਸੀ।

# ਅਧਿਆਇ ਤੀਜਾ

**ਦੋਹਰਾ**

ਸਭ ਸਿੰਘਨ ਪਤਿ ਸਿੰਘ ਇਤ, ਮਨ ਮਹਿ ਕਰੇ ਬਿਚਾਰ ।
ਧਿਆਨ ਧਰੇ ਰਿਦ ਗੁਰੂ ਕਾ, ਮੁਲਤਾਨ ਲਿਓ ਸੁਖ ਸਾਰ । ੧ ।

**ਕਬਿੱਤ**

ਸ੍ਰੀ ਗੁਰੂ ਧਰਿਓ ਧਿਆਨ, ਬਿਰਦ ਆਪਨੋ ਪਛਾਨ,
ਦੀਜੈ ਮੁਲਤਾਨ ਪੰਥ ਰਾਵਰੋ ਹੀ ਜਾਨ ਕੇ ।
ਤੇਰੋ ਜੋ ਹੈ ਧਾਮ, ਸਰ ਅੰਮ੍ਰਿਤ ਸੋ ਨਾਮ,
ਕਰੂੰ ਸੇਵ ਤਹਿ ਥਾਨ, ਬੜੇ ਆਦਰ ਸੋ ਮਾਨ ਕੇ ।
ਬੁੰਗੇ ਹੈਂ ਅਪਾਰ, ਕਰੂੰ ਸੇਵ ਸੁਖਸਾਰ,
ਧਨ ਦੈਹੋਂ ਕਰ ਵਾਰ, ਤਾਹੀ ਨਾਹੀਂ ਪ੍ਰਮਾਨ ਕੇ ।
ਚਹੂੰ ਓਰ ਰਹੈਂ ਦੀਨ, ਔਰ ਬੜੇ ਹੈਂ ਪ੍ਰਬੀਨ;
ਸੇਵੋਂ ਹੋ ਅਧੀਨ ਦਿਓਂ ਤਾਹਿੰ ਬਹੁਤ ਦਾਨ ਕੇ । ੨ ।

**ਸੋਰਠਾ**

ਅਸ ਮਤਿ ਮਨ ਮਹਿ ਧਾਰ, ਪਠੇ ਸੁ ਔਰ ਨਰਿੰਦ ਤਹਿ ।
ਤੁਰਕ ਸੋ ਦਿਓ ਬਿਡਾਰ, ਜੁੱਧ ਕਰੋਂ ਅਤਿ ਹੀ ਘਨੋ । ੩ ।

**ਸਵੈਯਾ**

ਪੂਰਬ ਕੋ ਸਿਰਮੌਰ ਭਇਓ, ਸੋ ਖੁਸ਼ਹਾਲ ਹੈ ਸਿੰਘ ਜੋ ਨਾਮ ਧਰਾਇਓ।
ਬੁਲਾਇਕੇ ਆਇਸ ਤਾਹਿ ਦਈ, ਜੋ ਚੜ੍ਹ ਮੁਲਤਾਨ ਕੋ ਦੇਰ ਨ ਲਾਇਓ ।
ਘੋੜ ਚੜ੍ਹੇ ਅਰ ਪਲਟਨ* ਸੰਗ ਲੈ, ਜੁੱਧ ਕਰਾਇ ਗੁਰੂ ਹੋ ਸਹਾਇਓ ।

---

* ਮਹਾਰਾਜ ਨੇ ਘੋੜ ਚੜ੍ਹਿਆਂ ਅਤੇ ਪੈਦਲ ਸਿਪਾਹੀਆਂ ਦੀ ਫੌਜ ਜਮਾਦਾਰ ਖੁਸ਼ਹਾਲ ਸਿੰਘ ਦੀ ਅਗਵਾਈ ਹੇਠ ਪਹਿਲੀ ਸੈਨਾ ਦੀ ਸਹਾਇਤਾ ਲਈ ਮੁਲਤਾਨ ਘੱਲੀ ਸੀ, ਕਿਉਂਕਿ ਮਿਸਰ ਦੀਵਾਨ ਚੰਦ ਨੇ ਇਕ ਪਤ੍ਰ ਦੁਆਰਾ ਵਧੇਰੇ ਪੈਦਲ ਫੌਜ ਦੀ ਲੋੜ ਪ੍ਰਗਟ ਕੀਤੀ ਸੀ । ਦੇਖੋ, ਸੋਹਨ ਲਾਲ, ਦ: ੨, ਪੰਨਾ ੨੧੭-੨੧੯ ।

ਮਾਰ ਕੇ ਖਾਨ ਸੋ ਲੈ ਮੁਲਤਾਨ, ਜੋ ਲੂਟ ਪਠਾਨ ਜੈਕਾਰ ਬੁਲਾਇਓ । ੪ ।

ਦੋਹਰਾ

ਪਾਵਸ ਆਵਤ ਜਾਨ ਜੀ, ਕਰੋ ਉਪਾਵ ਸ਼ਤਾਬ ।
ਤੋੜੋ ਕਿਲਾ ਸੋ ਬੇਗ ਦੈ, ਨਹੀਂ ਤੋ ਆਵਤ ਆਬ । ੫ ।

ਕਬਿੱਤ

ਖੁਸ਼ਹਾਲ ਸਿੰਘ ਚੜ੍ਹੇ, ਹਥਿਆਰ ਕਰ ਫੜੇ;
ਦੇਖ ਵੈਰੀ ਸਭ ਡਰੇ, ਰਹੇ ਸੀਸ ਕੋ ਨਿਵਾਇਕੇ ।
ਗਏ ਮੁਲਤਾਨ, ਰਹੈਂ ਮੁਗ਼ਲ ਪਠਾਨ,
ਭਰੇ ਬੜੇ ਅਭਿਮਾਨ; ਸੋ ਜੋ ਆਨ ਪੇਖੈ ਜਾਇਕੇ ।
ਘੋੜ-ਚੜ੍ਹੇ ਲਏ ਸੰਗ, ਛਬ ਪਲਟਨਾਂ ਅਨੰਗ,
ਬਾਜੇ ਬਾਜਤ ਮਰਜੰਗ, ਸਣ ਤੰਬੂਰ ਰਣ ਕਾਇਕੇ ।
ਕਹਿਓ ਮੋਰਚੇ ਲਗਾਵੋ, ਹੇਠ ਸੁਰੰਗਾਂ ਚਲਾਵੋ,
ਤਾਂ ਮੈਂ ਦਾਰੂ ਬਹੁਤ ਪਾਵੋ, ਦੇਹੋ ਅਗਨ ਲਗਾਇਕੇ । ੬ ।

ਕਬਿੱਤ

ਦੀਵਾਨ ਚੰਦ ਸੁਣੀ ਸਾਰ, *ਕ੍ਰੋਧ ਬੜੇ ਸੋਂ ਉਦਾਰ,
ਕਿਲਾ ਲੀਨੋ ਮਾਰ, ਅਟਕਾਉ ਰੰਚ ਰਹਿਓ ਹੈ ।
ਕਹੋ ਮੋਰਚੇ ਨ ਲਾਵੇਂ, ਹਮ ਆਪ ਹੀ ਛੁਡਾਵੇਂ,
ਲੜੇ ਹੋਇ ਰਹੇ ਫਾਵੇ, ਅਜ ਕਾਲ ਕਿਲਾ ਲਿਓ ਹੈ ।
ਚੋਬਦਾਰ ਜਾ ਸੁਨਾਇਓ, ਤੁਮੇਂ ਮੋਰਚਾ ਨ ਲਾਇਓ,
ਹਮ ਲੜੇ ਧਮਕ ਆਇਓ, ਫ਼ਤਿਹ ਲੈਣ ਤੁਮ ਚਾਹਿਓ ਹੈ ।
ਸੁਣ ਬੋਲਿਓ ਐਸੇ ਬੈਨ, ਸੋ ਤੇਰੇ ਕਹੇ ਨਹਿਨ,
ਨ੍ਰਿਪ ਆਗਿਆ ਹਮੈਂ ਦੈਨ, ਤਬ ਲੜਨੇ ਕੋ ਡਾਹਿਓ ਹੈ । ੭ ।

---

* ਮਿਸਰ ਦੀਵਾਨ ਚੰਦ ਅਤੇ ਖੁਸ਼ਹਾਲ ਸਿੰਘ ਵਿਚਕਾਰ ਇਹ ਕੋਈ ਨਵੀਂ ਅਨਬਣ ਨਹੀਂ ਸੀ, ਸਗੋਂ ਪਹਿਲਾਂ ਤੋਂ ਹੀ ਚਲੀ ਆਉਂਦੀ ਸੀ ਅਤੇ ਇਸ ਦਾ ਸਿੱਟਾ ਇਹ ਨਿਕਲਿਆ ਕਿ ਮਿਸਰ ਦੀਵਾਨ ਚੰਦ ਨੇ ਮੁਲਤਾਨ ਦੀ ਫ਼ਤਿਹ ਪਿਛੋਂ ਮਹਾਰਾਜ ਨੂੰ ਆਖ ਵੇਖ ਕੇ ਖੁਸ਼ਹਾਲ ਸਿੰਘ ਨੂੰ ਸਰਦਾਰ ਡਿਉਢੀ ਦੇ ਹੁੱਦੇ ਤੋਂ ਹਟਵਾਣਾ ਪਿਆ ।

ਦੋਹਰਾ

ਘੋੜ ਚੜ੍ਹੇ ਅਰ ਪਲਟਨਾਂ, ਲਾਏ ਮੋਰਚੇ ਆਨ ।
ਖੁਸ਼ਹਾਲ ਸਿੰਘ ਐਸੇ ਕਹੇ, ਲੜੋ ਬੜੋ ਹਠ ਠਾਨ । ੮ ।

ਦੋਹਰਾ

ਖੁਸ਼ਹਾਲ ਸਿੰਘ ਮੰਤਰ ਕਹਿਓ, ਸੁਨਿਓ ਸਭਨ ਚਿਤ ਲਾਇ ।
ਆਪੋ ਆਪਨੇ ਮੋਰਚੀਂ, ਸੁਰੰਗਾਂ ਦਿਓ ਚਲਾਇ । ੯ ।

ਕਬਿੱਤ

ਇਕ ਸੁਰੰਗ ਜੋ ਚਲਾਈ, ਖਾਈ ਤੀਰ ਜਬ ਆਈ,
ਹੇਠੋ ਹੇਠ ਸੋ ਪੁਟਾਈ, ਬੁਰਜ ਤਲੇ ਸੋ *ਟਿਕਾਈ ਹੈ ।
ਤਾਂ ਮੇਂ ਦਾਰੂ ਬਹੁਤ ਪਾਇਓ, ਸੋ ਬਸੰਤਰ ਜੋ ਲਾਇਓ,
ਬੁਰਜ ਆਧਾ ਹੈ ਉੜਾਇਓ, ਅਰਿ ਕਹੇ ਮੌਤ ਆਈ ਹੈ ।
ਸੋਏ ਮੁਗਲ ਪਠਾਨ, ਸੰਗ ਬੇਗਮਾਂ ਸੁਜਾਨ,
ਲਾਗੀ ਆਗ ਤਿਨ੍ਹੇਂ ਆਨ, ਖਾਟ ਸਾਥ ਹੀ ਉਡਾਈ ਹੈ ।
ਰੋਵੇ ਭਰਾਤ ਤਾਂਹਿ, ਜਲੇ ਦੋਜ਼ਕ ਕੀ †ਭਾਹਿ,
ਅਗੇ ਕਰੇਗਾ ਖੁਦਾਇ, ਅੰਤ ਨਾਹੀਂ ਸੋ ਲਖਾਈ ਹੈ । ੧੦ ।

ਦੋਹਰਾ

ਉਡਿਓ ਬੁਰਜ ਜਬ ਸੁਰੰਗ ਸੋ, ਸੁਨਿਓ ਖਾਨ ਪ੍ਰਬੀਨ ।
ਊਪਰ ਤੇ ਹਠ ਕਰ ਕਹਿਓ, ਮਨੋ ਭਇਓ ‡ਅਤਿ ਦੀਨ । ੧੧ ।

---

* ਇਹ ਉਹ ਸੁਰੰਗ ਹੈ ਜੋ ਖਿਜ਼ਰੀ ਦਰਵਾਜ਼ੇ ਦੇ ਸਾਹਮਣੇ ਜ਼ਮੀਨ ਦੇ ਹੇਠੋਂ ਹੇਠ ਖਾਈ ਤੀਕ ਪੁੱਟੀ ਗਈ ਸੀ । ਇਸ ਦਾ ਜ਼ਿਕਰ ਨਵਾਬ ਦੇ ਵਡੇ ਪੁਤ੍ਰ ਸਰ-ਫਰਾਜ਼ ਖਾਂ ਨੇ ਆਪਣੇ ਖਾਨਦਾਨ ਦੇ ਹਾਲ ਦੀ ਹੱਥ ਲਿਖੀ ਪੁਸਤਕ ਦੇ ਪੰਨੇ ੧੦੫ ਤੇ ਵੀ ਕੀਤਾ ਹੈ ।

† ਅੱਗ ।

‡ ਇਸ ਦੀ ਪੁਸ਼ਟੀ ਸੋਹਨ ਲਾਲ ਦਫਤਰ ੨, ਪੰਨਾ ੨੧੯ ਤੋਂ ਵੀ ਹੁੰਦੀ ਹੈ । ਉਥ ਲਿਖਿਆ ਹੈ ਕਿ ਜਦ ਕਿਲੇ ਦੀ ਫਸੀਲ ਤੋਪਾਂ ਦੀ ਮਾਰ ਨਾ ਸਹਿ ਸਕੀ ਤਦ ਮੁਜ਼ੱਫਰ ਖਾਂ ਨੇ ਮੁਹਸਨ ਸ਼ਾਹ ਨੂ ਸੁਲਹਿ ਦਾ ਨਿਸ਼ਾਨ ਦੇ ਕੇ ਧੂਰਕੋਟ ਤੇ ਭੇਜਿਆ ਤਾਕਿ ਖ਼ਾਲਸਾ ਫੌਜ ਨਾਲ ਸੁਲਹਿ ਦੀ ਗੱਲ ਬਾਤ ਕੀਤੀ ਜਾਵੇ । ਪਰੰਤੂ ਇਸ ਮੌਕੇ ਤੇ ਮਹਾਰਾਜ ਦੇ ਜਰਨੈਲਾਂ ਨੇ ਕਿਸੇ ਤਰ੍ਹਾਂ ਦੀ ਗੱਲ ਬਾਤ ਕਰਨੋਂ ਉੱਕਾ ਹੀ ਨਾਂਹ ਕਰ ਦਿੱਤੀ ।

ਸੋਰਠਾ

ਖਾਨ ਕਹਿਓ ਸਮਝਾਇ, ਖਬਰਦਾਰ ਰਹਿਓ ਤੁਮੈਂ ।
ਔਰ ਜੋ ਸੁਰੰਗ ਚਲਾਇ, ਅਗਨ ਲਗਾਵੋ ਪ੍ਰਿਥਮ ਤੁਮ । ੧੨ ।

ਕਬਿੱਤ

ਸੁਰੰਗ ਦੂਜੀ ਓਰ ਲਾਈ, ਧੂਰ ਕੋਟ ਤਲ ਆਈ,
ਐਸੀ ਸਾਫ ਹੈ ਬਣਾਈ, ਪ੍ਰਾਤ ਆਗ ਸੋ ਲਗਾਈਏ ।
ਸਾਰ ਸੁਨੀ ਐਸੇ ਖਾਨ, ਪਠੇ ਮੁਗਲ ਪਠਾਨ,
ਦਾਰੂ ਪਾਵੋ ਬਹੁਤ ਆਨ, ਬੇਗ ਤਾਹੀਂ ਕੋ ਜਲਾਈਏ ।
ਖਾਨ ਆਗਿਆ ਜੋ ਕੀਨ, ਕੁੱਪੇ ਦਾਰੂ ਕੇ ਸੋ ਲੀਨ,
ਬੀਚ ਆਗ ਲਾਇ ਦੀਨ, ਬੇਗ ਰੌਣੀ ਉਡਾਈਏ ।
ਪਾਂਚੋ ਸਿੰਘ ਹੈਂ ਉਡਾਏ, ਦੇਵ ਧਾਮ ਸੋ ਸਿਧਾਏ,
ਤਿਨ੍ਹੇ ਮੋਖ ਗਤ ਪਾਏ, ਗੁਰੂ ਧਿਆਨ ਸੋ ਲਗਾਈਏ । ੧੩ ।

ਸਵੈਯਾ

ਰਾਮ ਗੜ੍ਹੀਆਂ ਨੇ ਸੁਰੰਗ ਚਲਾਈ, ਭਲੇ ਜਬ ਆਗ ਲਗਾਈ, ਤਾਂ ਬੁਰਜ ਉਡਾਇਓ ।
ਬੀਚ ਪਠਾਨ ਜਰੇ ਸੋ ਰਰੇ, ਬੜਾ ਪਾਪ ਕਰੇਂ ਤਹਿ ਕਾ ਫਲ ਪਾਇਓ ।
ਆਗ ਜਰੇ ਮੰਦ ਭਾਗ ਭਰੇ, ਸਭ ਦੋਜ਼ਕ ਜਾਨ ਹੂੰ ਤੇ ਡਰ ਪਾਇਓ ।
ਖੁਦਾਇ ਕੀ ਬਾਤ, ਲਖੀ ਨ ਜਾਤ , ਮੋਏ ਬਿਰਲਾਤ ਸੋ ਰੋਇ ਸੁਨਾਇਓ । ੧੪।

ਦੋਹਰਾ

ਉਡੇ ਸਿੰਘ ਸੁਨ ਕੋਪਿਓ, ਸਾਧੂ ਸਿੰਘ ਨਿਹੰਗ ।
ਮੋਰਚੇ ਖਾਈ* ਪਾਓ ਸਭ, ਐਸਾ ਕਰਹੋਂ ਜੰਗ । ੧੫ ।

ਸੋਰਠਾ

ਸੁਨਿਓ ਜੋ ਐਸੇ ਕਾਨ, ਤਬ ਦੀਵਾਨ ਕੋਪਤ ਭਇਓ ।

---

* ਇਸ ਵੇਲੇ ਤੀਕ ਖਾਲਸਾ ਫੌਜ ਆਪਣੇ ਮੋਰਚੇ ਵਧਾਂਦੀ ਵਧਾਂਦੀ ਖਾਈ ਤੀਕ, ਸਗੋਂ ਇਸ ਤੋਂ ਵੀ ਅੱਗੇ ਲੈ ਗਈ ਸੀ ।

*ਫ਼ਤਿਹ ਸਿੰਘ ਦੱਤ ਸੁਜਾਨ, ਪ੍ਰਿਥਮ ਜੋ ਖਾਈ ਟਾਪਿਓ ।੧੬।

ਸਵੈਯਾ

ਫਤਿਹ ਸਿੰਘ ਜੋ ਖਾਈ ਮੇਂ ਕੂਦ ਪੜਿਓ, ਜਾਇ ਮੋਰਚਾ ਸੋ ਭਲੀ ਭਾਂਤ ਲਗਾਇਓ।
ਤਿਨ ਭਰਾਤ ਜੋਈ ਬਖਿਆਤ ਹੁਤੋ, ਤਿਨ ਭੀ ਪੁਨ ਊਪਰ ਛਾਲ ਲਗਾਇਓ।
ਪਟਛਿਆ ਸੋ ਓਟਾ ਲੜੇ ਹਿਤ ਦੇ, ਨਹੀਂ ਮਰਨੇ ਹੂੰ ਤੇ ਮਨ ਨੈਕ ਡਰਾਇਓ।
ਐਸੇ ਗਨੈਂ ਮਨ ਮਾਹੀਂ ਭਨੈਂ, ਕਿਧੋ ਲੈ ਕਿਲਾ ਤੁਰਕਾਨ ਖਪਾਇਓ ।੧੭।

ਸਵੈਯਾ

ਤਬ ਹੀ ਸਭ ਖਾਲਸਾ ਕੂਦ ਪੜਿਓ,
ਆਹਲੂਵਾਲੀਆ ਸੋ ਜਾਇ ਬਾਇ ਲਈ ਹੈ ।
ਚੜ੍ਹਤ ਸਿੰਘ ਸੁ ਬਖਾਨੀਆ ਖੂਬ ਲੜਿਓ,
ਹਰੀ ਸਿੰਘ ਪੜਿਓ, ਤਬ ਆਗ ਦਈ ਹੈ ।
ਛੱਪਰ ਫੂਕ ਕੇ ਊਪਰ ਡਾਰ,
ਗੁਰੂ ਰਛਪਾਰ, ਸੋ ਆਪ ਕਈ ਹੈ ।
†ਤਾਰਾ ਸਿੰਘ ਕੇ ਡੇਰੇ ਕੇ ਸਿੰਘ ਟਪੇ,
ਤਬ ਮਾਰ ਹੀ ਮਾਰ ਪੁਕਾਰ ਭਈ ਹੈ ।੧੮।

ਦੋਹਰਾ

ਜੁਆਲਾ ਸਿੰਘ ਭੜਾਨੀਆ, ਲੜਿਓ ਜੋ ਸਨਮੁਖ ਹੋਇ ।
ਦਲ ਸਿੰਘ ਲੜਿਓ ਨਹੇਰਨਾ, ਗੁਰੂ ਸਹਾਈ ਹੋਇ ।੧੯।

---

* ਇਸ ਵੇਲੇ ਫ਼ਤਿਹ ਸਿੰਘ ਦੱਤ ਰਾਮਗੜ੍ਹੀਏ ਸਰਦਾਰਾਂ ਦੀ ਮਿਸਲ ਦੀ ਅਗਵਾਈ ਕਰ ਰਿਹਾ ਸੀ । ਫ਼ਤਿਹ ਸਿੰਘ ਤੇ ਇਸ ਦੇ ਦੋਨੋ ਭਰਾ ਇਕੋ ਜੇਹੇ ਨਿਰਭੈ, ਬਹਾਦਰ ਅਤੇ ਜਾਨਬਾਜ਼ ਯੋਧੇ ਸਨ । ਫ਼ਤਿਹ ਸਿੰਘ ਦੇ ਸਭ ਤੋਂ ਪਹਿਲਾਂ ਖਾਈ ਟੱਪਣ ਦੀ ਪੁਸ਼ਟੀ ਕਰਤਾ 'ਸ਼ੀਰੋ ਸ਼ਕਰ' ਤੋਂ ਵੀ ਹੁੰਦੀ ਹੈ ।

† ਚੜ੍ਹਤ ਸਿੰਘ, ਹਰੀ ਸਿੰਘ ਅਤੇ ਤਾਰਾ ਸਿੰਘ, ਸਾਧੂ ਸਿੰਘ ਨਿਹੰਗ ਦੇ ਡੇਰੇ ਦੇ ਨਿਰਭੈ ਯੋਧੇ ਸਨ । ਤਾਰਾ ਸਿੰਘ ਦੀ ਬਹਾਦਰੀ ਦਾ ਵਰਣਨ ਪਸ਼ਾਵਰ ਯੁੱਧ ਵਿੱਚ ਫੇਰ ਆਵੇਗਾ ।

ਸੋਰਠਾ

ਗਰਭਾ ਸਿੰਘ ਨਰਿੰਦ, ਲੜਿਓ ਬਡੋ ਹਠ ਠਾਨ ਕੇ।
ਰਾਖੇ ਪਤਿ ਗੋਬਿੰਦ, ਕਰੇ ਸੁ ਬਿਨਤੀ ਗੁਰੂ ਪਹਿ। ੨ ।

ਕਬਿਤ

*ਜੋਧ ਸਿੰਘ ਚੜ੍ਹੇ, ਬੜੇ ਕ੍ਰੋਧ ਹੂੰ ਸੋ ਲੜੇ,
ਰਹੇ ਰੁੱਖਨ ਜਿਓਂ ਖੜੇ, ਪਗ ਪਾਛੇ ਹੂੰ ਨ ਪਾਇਓ ਹੈ।
ਉਪਰੋਂ ਪਠਾਨ, ਗੋਲੀ ਮਾਰੀ ਐਸੀ ਜਾਨ,
ਲਾਗੀ ਸਾਹਿਬ ਸਿੰਘ ਆਨ, ਡੇਰੇ ਘਾਇਲ ਸੋ ਆਇਓ ਹੈ।
ਆਇ ਭਇਓ ਬਸ ਕਾਲ, ਸਿੰਘ ਲੈ ਗਏ ਬਿਸਾਲ,
ਗੁਰੂ ਰੂਬਰੂ ਦਿਆਲ, ਜਾਇ ਸੀਸ ਹੂੰ ਨਿਵਾਇਓ ਹੈ।
ਗਰੀਬ ਹੋ ਨਿਵਾਜ, ਕਿਹਾ ਲਿਆਏ ਇਨੇ ਆਜ,
ਪਰਸੋਂ ਹੱਲੇ ਕਾ ਸਮਾਜ, ਸੋ ਅਨੰਤ ਸੀਸ ਲਿਆਇਓ ਹੈ। ੨੧ ।

ਸੋਰਠਾ

ਸਿੱਖ ਕਹੇ ਕਰ ਜੋਰ ਕੇ, ਰਾਵਰ ਸਹਿਜ ਸੁਭਾਉ।
ਜੀਤਿਓ ਰਣ ਹਿਤ ਉਹਾਂ, ਕਰੋ ਨ ਬੇਗ †ਉਪਾਉ। ੨੨ ।

ਸੋਰਠਾ

ਸ੍ਰੀ ਮੁਖ ਆਪ ਬਖਾਨ, ਪਰਸੋਂ ਚੜ੍ਹੋ ਦਲ ਆਵਨਾ।
ਮਾਰੇਂ ਖਾਨ ਪਠਾਨ, ਦੋਹੀ ਫਿਰਗ ਅਕਾਲ ਕੀ। ੨੩ ।

ਕਬਿਤ

ਸ੍ਰੀ ਗੁਰੂ ਭਏ ਦਿਆਲ, ਚੜ੍ਹੇ ਆਪ ਤਤ ਕਾਲ,
ਸਿੰਘਨ ਕੀ ਰਛਪਾਲ, ਕਰੋ ਆਪ ਜਾਇਕੇ।
ਬਾਜੇ ਪੰਚ ਤੂਰ, ਰਹਿਓ ਸ਼ਬਦ ਭਰਪੂਰ,
ਸੰਗ ਲੀਨੇ ਐਸੇ ਸੂਰ, ਜੋਈ ਮਾਰੇਂ ਆਗੈ ਧਾਇਕੇ।

---

* ਖਾਈ ਤੇ ਅਧਿਕਾਰ ਪ੍ਰਾਪਤ ਕਰਨ ਸਮੇਂ ਇਹ ਸ਼ਹੀਦ ਹੋਇਆ। ਇਸ ਸਾਕੇ ਤੋਂ ਤੀਸਰੇ ਦਿਨ ਹੀ ਸਾਰੇ ਪਾਸਿਓਂ ਕਿਲੇ ਤੇ ਹੱਲਾ ਬੋਲ ਦਿੱਤਾ ਗਿਆ।

† ਇਸ ਸੋਰਠੇ ਦੀ ਚਾਲ ਸ਼ੁਧ ਨਹੀਂ ਹੈ।

ਕੋਪਿਓ ਕ੍ਰਿਪਾਲ, ਲਈ ਕੁੱਤਕ ਸਮਾਲ,
ਬੇਗ ਹੋਇ ਬਸ ਕਾਲ, ਜਿਨ੍ਹੇਂ ਲਾਗਤ ਸੋ ਜਾਇਕੇ ।
ਆਇ ਗੰਗਾ ਦੇ ਤੀਰ, ਸਾਰ ਸੁਨੀ ਐਸੀ ਪੀਰ,
ਪਠਿਓ ਸ਼ੱਮਸ਼* ਵਕੀਲ, ਕਰੋ ਬੇਨਤੀ ਸੋ ਜਾਇਕੇ । ੨੪ ।

ਸਵੈਯਾ

ਸ਼ੱਮਸ਼ ਹੂੰ ਤਬਰੇਜ਼ ਹੈ ਪੀਰ ਜੋ, ਸੂਰਜ ਤੇਜ ਈਹਾਂ ਜੋ ਮੰਗਾਇਓ ।
ਸਭ ਪੀਰਨ ਹੂੰ ਰਲ ਤਾਂਹੀ ਕਹਿਓ, ਅਬ ਹਿੰਦੂ ਕੇ ਪੀਰ ਹੂੰ ਪਹਿ ਤੁਮ ਧਾਇਓ ।
ਕਰ ਜੋਰ ਕਹੋ ਸੁ ਬਹੋਰ ਕਰੋ, ਪਾਂਚ ਸਾਲ ਹੂੰ ਲੌ ਹਮ ਨਾਹੀਂ ਦੁਖਾਇਓ ।
ਯਾਦ ਕਰੋ ਤਕਰਾਰ ਵੁਹੀ, ਜਬ †ਉੱਚ ਕਾ ਪੀਰ ਹੋਇ ਦੇਸ ਮੇਂ ਆਇਓ ।੨੫।

ਦੋਹਰਾ

ਤਬ ਤੁਮ ਹਮ ਕੋ ਬਚਨ ਕਹਿ, ਹਮ ਪਰ ਭਏ ਕ੍ਰਿਪਾਲ ।
ਰਾਜ ਕਰੋ ਸੁਖ ਸੋ ਰਹੋ, ਹਮ ਤੁਮਰੋ ਰਛਪਾਲ । ੨੬ ।

ਸਵੈਯਾ

ਪੀਰਨ ਤਾਹੀਂ ਕਹਿਓ ਰਲਕੇ, ਤਬ ਸ਼ਮਸ਼ ਜੋ ਤਬਰੇਜ਼ ਸਿਧਾਇਓ ।
ਵਡ ਭਾਗ ਲਖੇ ਅਪਨੇ ਤਬ ਹੀ, ਗੁਰ ਦਰਸ ਕਰੋਂ ਹੀਅਰਾ ਉਮਗਾਇਓ ।
ਤਟ ਗੰਗ ਮੇਂ ਜਾਇ ਦੀਦਾਰ ਕੀਓ, ਤਹਿ ਬੈਠੇ ਸਭੇ ਹੈ ਦੀਵਾਨ ਲਗਾਇਓ ।
ਕਰ ਜੋਰ ਕੇ ਜਾਇ ਸਲਾਮ ਕਰੀ, ਸੁ ਦੁਆਇ ਫਕੀਰਾਂ ਹੈ ਰਹਿਮ ਖੁਦਾਇਓ ।੨੭।

ਦੋਹਰਾ

ਸ੍ਰੀ ਗੁਰ ਪੂਛਤ ਕੁਸਲ ਹੈ, ਕਹੋ ਆਏ ਕਿਤ ਕਾਜ ।
ਆਗੈ ਹੂੰ ਜਾਨਾ ਕਹੂੰ, ਕੈਸਾ ਬਨਿਓ ਸਮਾਜ । ੨੮ ।

---

*ਸ਼ੱਮਸ ਤਬਰੇਜ਼ ਮੁਲਤਾਨ ਵਿਚ ਇਕ ਉੱਘਾ ਪੀਰ ਹੋਇਆ ਹੈ । ਆਖਿਆ ਜਾਂਦਾ ਹੈ ਕਿ ਇੱਕ ਵੇਰਾਂ ਸਭ ਨੇ ਇਸ ਨੂੰ ਮਾਸ ਭੁੰਨਣ ਲਈ ਅੱਗ ਦੇਣੋਂ ਨਾਂਹ ਕਰ ਦਿੱਤੀ । ਇਸ ਨੇ ਸੂਰਜ ਨੂੰ ਨੀਵਾਂ ਬੁਲਾਕੇ ਉਸ ਦੇ ਸੇਕ ਨਾਲ ਮਾਸ ਦਾ ਟੁਕੜਾ ਭੁੰਨਿਆ । ਉਸੇ ਵੇਲੇ ਤੋਂ ਮੁਲਤਾਨ ਵਿਚ ਬਹੁਤੀ ਗਰਮੀ ਦਾ ਪੈਣਾ ਦੱਸਿਆ ਜਾਂਦਾ ਹੈ ।

† 'ਉੱਚ' ਮੁਲਤਾਨ ਦੇ ਲਾਗੇ ਮੁਸਲਮਾਨ ਪੀਰਾਂ ਦੀ ਇਕ ਪੁਰਾਣੀ ਥਾਂ ਹੈ । ਇੱਥੇ 'ਉੱਚ ਕਾ ਪੀਰ' ਤੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਭਾਵ ਹੈ, ਜਿਨ੍ਹਾਂ ਨੇ ਚਮਕੌਰ ਦੇ ਜੰਗ ਸਮੇਂ ਉੱਚ ਦੇ ਪੀਰ ਵਾਕਰ ਪਹਿਰਾਵਾ ਧਾਰਨ ਕੀਤਾ ਸੀ ।

(ਸ਼ੱਮਸ਼ ਉਵਾਚ) ਕਬਿੱਤ

ਮੁਲਤਾਨ ਰਹੇਂ ਪੀਰ, ਉਨ੍ਹੇਂ ਬਨੀ ਬੜੀ ਭੀਰ,
ਖਾਨਾ ਹੱਕ ਕੁਛ ਬੀਰ, ਨੀਰ ਪੀਏਂ ਨ ਅਘਾਇਕੇ ।
ਮੋਹਿ ਕੋ ਬੁਲਾਇਓ, ਤੁਮ ਪਾਸ ਹੈ ਪਠਾਇਓ,
ਐਸੇ ਕਹਿ ਸਮਝਾਇਓ, ਕਰੋ ਬੇਨਤੀ ਸੁ ਜਾਇਕੇ ।
ਕਿਰਪਾ ਅਬ ਕੀਜੇ, ਪਾਂਚ ਸਾਲ ਮਾਂਗੇ ਦੀਜੇ,
ਆਗੇ ਬਚਨ ਸੋ ਲੀਜੇ, ਦੁਖ ਦੀਜੀਏ ਨ ਆਇਕੇ ।
ਗੱਟੀ ਮਨ ਮੈਂ ਹੀ ਗਿਨੇ, ਉੱਚ ਪੀਰ ਜਬ ਬਨੇ,
ਐਸੇ ਬਚਨ ਸੋ ਭਨੇ, ਰੱਛ ਕੀਜੇ ਅਬ ਧਾਇਕੇ । ੨੯ ।

ਦੋਹਰਾ

ਅਪਨੋ ਬਚਨ ਪਛਾਨ ਕੇ, ਕਰ ਅਬ ਹਮ ਰਛਪਾਲ ।
ਗੰਗ ਕੀਓ ਇਸ਼ਨਾਨ ਤੁਮ, ਚੜ੍ਹੋ ਧਾਮ ਤਤਕਾਲ । ੩੧ ।

ਸਵੈਯਾ

ਗੁਰ ਆਪ ਬਖਾਨ, ਸੁਨੋ ਹੋ ਸੁਜਾਨ, ਲੀਓ ਬਚ ਮਾਨ, ਤੋ ਦੇਰ ਲਗਾਇਓ ।
ਚੜ੍ਹੇ ਜੋ ਨਰੇਸ਼, ਲੈ ਹੈਂ ਤਿਸ ਦੇਸ਼, ਹਮੇ ਸੁ ਤਿਨੈ ਬੰਦ ਕਰਾਇਓ* ।

---

* ਸਵੈਯਾ ਨੰ: ੩੧ ਅਤੇ ਕਬਿਤ ਨੰ: ੩੪ ਵਿਚ ਕਵੀ ਨੇ ਸਿੱਖਾਂ ਅਤੇ ਮੁਲਤਾਨ ਦੇ ਪਠਾਣਾਂ ਵਿਚਕਾਰ ਪੰਤਾਲੀ ਵਰ੍ਹੇ (ਸੰਨ ੧੭੭੨-੧੮੧੮) ਦੇ ਰਾਜਨੀਤਕ ਸੰਬੰਧ ਨੂੰ ਬੜੇ ਲਿਪਟਵੇਂ ਢੰਗ ਨਾਲ ਵਰਣਨ ਕੀਤਾ ਹੈ । ਇਤਿਹਾਸਕ ਸਾਈ ਇਹ ਹੈ ਕਿ ਸੰਨ ੧੭੭੨ ਵਿੱਚ ਪਹਿਲੀ ਭੰਗੀ ਮਿਸਲ ਦੇ ਸਰਦਾਰ ਝੰਡਾ ਸਿੰਘ ਨੇ ਇਸੇ ਮੁਜ਼ੱਫਰ ਖਾਂ ਦੇ ਪਿਤਾ ਨਵਾਬ ਸੁਜਾਅ ਖਾਂ ਨੂੰ ਹਾਰ ਦੇ ਕੇ ਮੁਲਤਾਨ ਸ਼ਹਿਰ ਅਤੇ ਕਿਲੇ ਉਤੇ ਆਪਣਾ ਅਧਿਕਾਰ ਕਾਇਮ ਕਰ ਲਿਆ ਸੀ, ਪਰੰਤੂ ਇਹ ਅਧਿਕਾਰ ਚਿਰਕਾਲੀ ਸਾਬਤ ਨਾ ਹੋਇਆ, ਕਿਉਂਕਿ ਸੱਤਾਂ ਹੀ ਵਰ੍ਹਿਆਂ ਪਿਛੋਂ ਅਹਿਮਦ ਸ਼ਾਹ ਅਬਦਾਲੀ ਦੇ ਪੁਤ੍ਰ ਤੈਮੂਰ ਨੇ ਭੰਗੀ ਮਿਸਲ ਦੇ ਸਰਦਾਰਾਂ ਨੂੰ ਹਾਰ ਦੇ ਕੇ ਮੁਲਤਾਨ ਤੇ ਆਪਣਾ ਕਬਜ਼ਾ ਕਰ ਮੁੜ ਨਵਾਬ ਸ਼ੁਜਾਅ ਨੂੰ ਉਥੇ ਦਾ ਗਵਰਨਰ ਬਣਾ ਦਿੱਤਾ ਸੀ । ਮਹਾਰਾਜ ਨੇ ਸੰਨ ੧੮੦੩ ਤੋਂ ਮੁਲਤਾਨ ਉਤੇ ਛੀ ਹੱਲੇ ਕੀਤੇ । ਦੋ ਤਿੰਨ ਵਾਰ ਮੁਲਤਾਨ ਸ਼ਹਿਰ ਤੇ ਤਾਂ ਜ਼ਰੂਰ ਕਬਜ਼ਾ ਕੀਤਾ ਪਰੰਤੂ ਕਿਲੇ ਤੇ ਕਬਜ਼ਾ ਕਰਨ ਵਿੱਚ ਉਹਨੂੰ ਕਦੀ ਵੀ ਸਫਲਤਾ ਨਾ ਹੋਈ ।

ਤਹਿ ਤੇ ਤੁਮ ਹੋਂ ਬੜ ਰਾਜ ਕੀਓ, ਤੁਮ ਉੱਮਤ ਨੇ ਮੋਹਿ ਸਿੱਖ ਦੁਖਾਇਓ।
ਐਸੇ ਕਹਿਓ ਤਬ ਹੀ ਤੁਮ ਕੋ, ਜੋ ਕਰੋ ਅਭਿਮਾਨ ਤੋ ਮਾਰ ਗਿਰਾਇਓ ।੩੧।

ਦੋਹਰਾ

ਸ਼ਮਸ਼ ਕਹੇ ਐਸੇ ਸੁਨੋ, ਤੁਮ ਹੋ ਬੜੇ ਪ੍ਰਬੀਨ।
ਸੇਵਕ ਔਗੁਣ ਬਹੁਤ ਕਰੇ, ਸਾਹਿਬ ਬਖਸ਼ਸ਼ ਕੀਨ। ੩੨।

ਸਵੈਯਾ

ਨੀਰ ਨ ਕਾਠ ਕੋ ਬੋੜਤ ਹੈ, ਪਿਛਲੀ ਪੁਨ ਪ੍ਰੀਤ ਕੀ ਰੀਤ ਚਿਤਾਰੇ।
ਸੰਚਿਓ ਹਮੀਂ ਤੇ ਬੜਾ ਭਇਓ, ਤਹਿੰ ਤੇ ਕਬਹੂੰ ਨ ਬੋੜ ਸੋ ਡਾਰੇ*।
ਛਾਤੀ ਪਹਿ ਪੈਂਡੋ ਕੀਓ ਤਿਸਨੇ, ਬਨ ਬੇੜੀ ਸੋ ਊਪਰ ਲੋਕ ਪਧਾਰੇ।
ਹੋਛੇ ਕਰੇਂ ਛਲ ਕਾਮ ਸਦਾ, ਬੜੇ ਹੋਏਂ ਨ ਤਾਹੀਂ ਕੀ ਓਰ ਨਿਹਾਰੇ। ੩੩।

ਕਬਿੱਤ

ਸੁਨ ਮੁਸਕਾਨ, ਐਸੇ ਕਹਿਤ ਬਖਾਨ,
ਜਬ ਮਾਨੀ ਤੁਮੈਂ ਆਨ, ਰਾਜ ਅਬ ਲੋ ਸੋ ਪਾਇਓ ਹੈ।
ਕਰੋ ਹੀਏ ਮਹਿ ਵਿਚਾਰ, ਸਿੰਘ ਚੜ੍ਹੇ ਬੇਸ਼ੁਮਾਰ,
ਕਿਲਾ ਲੀਨੋ ਏਕ ਬਾਰ, ਫਿਰ ਤੋਹਿ ਕੋ ਦਿਵਾਇਓ ਹੈ।
ਪਾਛੇ ਆਏ ਕਈ ਬੇਰ, ਮੁਲਤਾਨ ਲਏ ਘੇਰ,
ਕੀਆ ਬੰਦ ਤਾਂਹੀ ਫੇਰ, ਸਮਾਂ ਐਸੇ ਹੀ ਬਿਤਾਇਓ ਹੈ।
ਜਾਇ ਅਬ ਕਰੋ ਸਾਰ, ਛਾਡ ਧਾਮ ਕੋ ਪਧਾਰ,
ਬਹੁਤੇ ਕਰੋ ਨ ਕਰਾਰ, ਤੁਮੈਂ ਰਹਿਨ ਨ ਪਾਇਓ ਹੈ। ੩੪।

ਦੋਹਰਾ

ਬਚਨ ਸਖਤ ਸੁਨ ਗੁਰੂ ਕੇ, ਸ਼ੱਮਸ਼ ਚਲਿਓ ਧਾਇ।
ਮੁਲਤਾਨ ਸੁ ਆਇਓ ਛਿਨਕ ਮੇਂ, ਕਹਿਓ ਤਿਨੈਂ ਸਮਝਾਇ। ੩੫।

---

* ਇਹ ਪ੍ਰਤੀਤ ਹੁੰਦਾ ਹੈ ਕਿ ਇਸ ਸਵੈਯੇ ਵਿਚ ਪ੍ਰਗਟ ਕੀਤਾ ਖਿਆਲ ਕਵੀ ਨੇ. ਭਾਈ ਗੁਰਦਾਸ ਦੀਆਂ ਵਾਰਾਂ ਤੋਂ ਲਿਆ ਹੈ। ਭਾਈ ਸਾਹਿਬ ਨੇ ਲਿਖਿਆ ਹੈ–
"ਕਾਠ ਨਾ ਡੋਬੇ ਪਾਲ ਕੇ, ਮੰਗ ਲੋਹ ਤਰਾਇਆ।"

ਸਵੈਯਾ

ਪੂਛਤ ਹੈਂ ਮਿਲ ਪੀਰ ਸਭੇ, ਕਹੋ ਕਾਇ ਕਹਿਓ ਤੁਮ ਕੋ ਸਮਝਾਇ ।
ਸ਼ੱਮਸ਼ ਉੱਤਰ ਐਸੇ ਦੀਓ, ਵਹਿ ਮਾਨਤ ਨਾਹੀ ਆਵਤ ਧਾਇ ।
ਮੱਕੇ ਸੋ ਠੌਰ ਬਤਾਈ ਤੁਮੇਂ, ਪੰਜ ਸਾਲ ਊਹਾਂ ਅਬ ਜਾਇ ਬਿਤਾਇ ।
ਸਾਫ ਜਵਾਬ ਦੀਆ ਤਿਸਨੇ, ਤੁਮ ਸੋਈ ਕਰੋ ਮਨ ਕੋ ਜੋਈ ਭਾਇ ।੩੬।

ਸੋਰਠਾ

ਕਰੇਂ ਚਿੰਤ ਸਭ ਪੀਰ, ਸਾਰੇ ਕਹੇਂ ਮੁਸ਼ਕਲ ਬਨੀ ।
ਮਿਲੇਂ ਜੋ ਹੋਇ ਅਧੀਰ, ਕਿਧੋ ਜੁੱਧ ਕਰੇਂ ਹਠ ਠਾਨਕੇ । ੩੭ ।

ਕਬਿੱਤ

ਕੂਚ ਸ੍ਰੀ ਗੁਰੂ ਕੀਓ, ਨ੍ਹਾਇ ਜਮਨਾ ਸੋ ਲੀਓ,
ਦਾਨ ਐਸੇ ਦੀਓ, ਰਹੇ ਜਾਚਕ ਅਘਾਇਕੇ ।
ਆਇ ਸਤਲੁਜ ਤੀਰ, ਕੀਉ ਮੱਜਨ ਸੋ ਨੀਰ,
ਕਰਤਾਰ ਪੁਰ ਬੀਚ, ਬਿਆਸ ਗੰਗ ਤਟ ਆਇਕੇ ।
ਤਰਨ ਤਾਰਨ ਸੁ ਨ੍ਹਾਇ, ਸਰ *ਅੰਮ੍ਰਿਤ ਜੋ ਆਇ,
ਐਸੇ ਲੋਗਨ ਦਿਖਾਇ, ਆਂਧੀ ਆਈ ਹੈ ਰਿਸਾਇਕੇ ।
ਆਗੇ ਗਏ ਮੁਲਤਾਨ, ਲਖੇ ਪੀਰਨ ਸੁਜਾਨ,
ਹੀਰੇ ਪੰਨੇ ਭੇਟ ਆਨ, ਮਿਲੇ ਪੀਰ ਬਹੁਤ ਆਇਕੇ । ੩੮ ।

ਦੋਹਰਾ

ਹਾਥ ਜੋੜ ਬਿਨਤੀ ਕਰੇਂ, ਤੁਮ ਹੋ ਦੀਨ ਦਿਆਲ ।
ਹਮ ਹੈਂ ਤੁਮਰੇ ਆਦਿ ਕੇ, ਕਰ ਹਮਰੀ ਰਛਪਾਲ । ੩੯ ।

ਸਵੈਯਾ

ਏਕ ਕਹੇਂ ਬਿਨਤੀ ਗਿਨਤੀ, ਮਿਨਤੀ ਸੋ ਕਰੇ, ਨਹੀਂ ਰੋਸ ਗਹਿਓ ।
ਸ੍ਰੀ ਗੁਰੂ ਨਾਨਕ ਕੋ ਇਕ ਬੇਰ, ਸੋ ਬਾਬਰ ਆਨ ਦੀਦਾਰ ਲਹਿਓ ।
ਮੁੱਠੀ ਸਾਤ ਲੈ ਭੰਗ ਦੀਓ, ਇਹ ਰੰਗ ਸਤੋ ਪਾਦਸ਼ਾਹੀ ਕਾ ਰਾਜ ਦਇਓ । ।

---

* ਇਸ ਸੰਬੰਧ ਵਿਚ ਅਸੀਂ ਇਹ ਦੱਸ ਦੇਣਾ ਚਾਹੁੰਦੇ ਹਾਂ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਜੀਵਨ ਵਿਚ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਦਾ ਅਵਸਰ ਨਾ ਮਿਲਿਆ ।

ਦਸ ਬਾਬੇ ਕੀ ਹੈਂ ਸੱਤ *ਬਾਬਰ ਕੀ, ਸੋ ਕ੍ਰਿਪਾ ਕਰਕੇ ਤਿਨ ਆਪ ਕਹਿਓ ।੪੦।

ਦੋਹਰਾ

ਅਪਨੇ ਗੁਰ ਕੇ ਬਚਨ ਸੁਣ, ਕਰੋ ਸਹਾਇ ਸੁਜਾਨ ।
ਪਾਂਚ ਸਾਲ ਰਹਿਨਾ ਇਹਾਂ, ਫੇਰ ਸੋ ਜਾਏਂ ਨਿਦਾਨ । ੪੧ ।

ਸੋਰਠਾ

ਸ੍ਰੀ ਮੁਖ ਆਪ ਬਖਾਨ, ਸੁਨ ਪੀਰੋ ਸਾਚੀ ਕਹੈਂ ।
ਦੀਓ ਸੁ ਰਾਜ ਮਹਾਨ, ਸੱਤ ਮੁੱਠੀ ਲੈ ਭੰਗ ਕੀ । ੪੨ ।

ਸਵੈਯਾ

ਮੁੱਠੀ ਸਾਤ ਲੈ ਭੰਗ, ਦੀਓ ਤੁਮ ਟੰਗ, ਨ ਜੰਗ ਕੀਓ, ਬੜ ਰਾਜ ਸੋ ਪਾਇਓ।
ਸੋਈ ਸੀਸ ਦੇ ਸਾਤ, ਕਰੀ ਇਹ ਬਾਤ, ਲੀਓ ਤਬ ਰਾਜ, ਸੋ ਜੰਗ ਮਚਾਇਓ ।
ਕੀਓ ਤੁਮ ਜੋਰ, ਭਇਓ ਅਤਿ ਸ਼ੋਰ, ਸੋ ਖਾਲਕ ਕੀ ਤੁਮ ਖਲਕ ਦੁਖਾਇਓ ।
ਧਨ ਭੂਮ ਗੁਮਾਨ ਕੀਓ ਤੁਮ ਹੂੰ, ਤਹਿ ਤੇ ਤੁਮ ਕੋ ਅਬ ਦੂਰ ਕਰਾਇਓ ।੪੩।

(ਪੀਰੋਵਾਚ) ਦੋਹਰਾ

ਪੰਥ ਪ੍ਰਗਟ ਤੁਮਰੋ ਜਗਤ, ਬੜੀ ਦਯਾ ਮਨ ਮਾਹਿ ।
ਅਪਨੋ ਬੰਸ ਪਛਾਨ ਕੇ, ਕਰੋ ਦਇਆ ਸੁਖ ਪਾਹਿ । ੪੪ ।

ਕਬਿੱਤ

ਕਰੋ ਹੀਏ ਮੈਂ ਬਿਚਾਰ, ਕਿਰਪਾ ਕੀਨੀ ਏਕ ਬਾਰ,
ਦੀਓ ਰਾਜ ਸੋ ਅਪਾਰ, ਗੁਰੂ ਨਾਨਕ ਸੁ ਆਇਕੇ ।
ਅਜ ਹੂੰ ਲੋਂ ਸੁੱਖ ਪਾਏ, ਕਿਨਹੂੰ ਨਹੀਂ ਸੁ ਅਕਾਏ,
ਅਬ ਆਪ ਚੜ੍ਹ ਆਏ, ਗੁਰੂ ਵਚਨ ਮਿਟਾਇਕੇ ।
ਇਹੈ ਤੁਮੈਂ ਜੀ ਆਈ, ਫੇਰਾਂ ਰਾਵਰੀ ਦੁਹਾਈ,

---

* 'ਦਸ ਬਾਬੇ ਕੀ' ਤੋਂ ਭਾਵ 'ਦਸ ਪਾਤਸ਼ਾਹੀਆਂ' ਹੈ ਅਤੇ 'ਸੱਤ ਬਾਬਰ ਕੀ' ਤੋਂ ਬਾਬਰ ਦੀਆਂ ਸੱਤੇ ਪੀੜ੍ਹੀਆਂ । (ਬਾਬਰ ਪਿਛੋਂ) ਸੱਤਵਾਂ ਮੁਗਲ ਬਾਦਸ਼ਾਹ ਬਹਾਦੁਰ ਸ਼ਾਹ ਸੀ । ਇਸ ਤੋਂ ਮਗਰੋਂ ਅਸਲ ਤਾਕਤ ਮੰਤ੍ਰੀਆਂ ਅਤੇ ਦਰਬਾਰੀਆਂ ਦੇ ਹੱਥਾਂ ਵਿਚ ਰਹੀ । ਬਾਦਸ਼ਾਹ ਕੇਵਲ ਨਾਂ ਮਾਤ੍ਰ ਹੀ ਹੁੰਦੇ ਸਨ । ਇਹ ਕਥਾ ਕਿਸ ਸਾਖੀ ਵਿਚ ਆਉਂਦੀ ਹੈ ਸਾਨੂੰ ਇਸ ਦਾ ਪਤਾ ਨਹੀਂ ਲੱਗਾ ।

ਕਰਾਂ ਪੰਥ ਕੀ ਸਹਾਈ, ਮਾਰੂੰ ਤੁਰਕਾਂ ਨੂੰ ਖਪਾਇਕੇ ।
ਹਸੇ ਕਰੁਣਾ ਨਿਧਾਨ, ਸੁਨ ਪੀਰਾਂ ਕੀ ਜ਼ਬਾਨ,
ਕਰੋ ਮੱਕੇ ਮੇਂ ਮੁਕਾਮ, ਤਹਾਂ ਬੇਗ ਅਬ ਜਾਇਕੇ । ੪੫ ।

ਦੋਹਰਾ

ਤੁਮ ਕਹਿਓ ਹਮ ਦੇ ਗਏ, ਸਤ ਪਾਦਸ਼ਾਹੀ ਰਾਜ ।
ਕਾਰੂੰ ਕੋ ਜੈਸੇ ਕਹਿਓ, ਸੋ ਸੁਨਿਓ ਸੁਖ ਸਾਜ । ੪੬ ।

ਕਬਿੱਤ

ਸੁਨ ਪੀਰੋ ਵਿਚਾਰ. ਕਾਰੂੰ ਪੂਛਿਓ ਇਕ ਬਾਰ,
ਕਭੀ ਫੇਰ ਭੀ ਦੀਦਾਰ, ਤੁਮ ਆਪਨਾ ਸੁ ਦਿਹੋਗੇ* ।
ਕਹਿਓ ਨਾਨਕ ਸੋ ਸਾਰ, ਹੋਇ ਦਸਮਾਂ ਅਵਤਾਰ,
ਨੌਰੰਗੇ ਅਮਨ ਮਝਾਰ, ਰਾਜ ਤੁਮਰੋ ਸੋ ਲਏਂਗੇ ।
ਤੁਮ ਉੱਮਤ ਜੋ ਹੋਇ, ਦੁਖ ਦੇਵੇ ਅਤਿ ਗੋਇ,
ਤਾਂਹੀ ਮਾਰੇਂਗੇ ਖਲੋਇ, ਦੋਹੀ ਆਪਨੀ ਕਰੇਂਗੇ ।
ਪਹਿਲੇ ਜੀਤ ਹੈਂ ਪੰਜਾਬ, ਫੇਰ ਔਰ ਲੈਨ ਰਾਜ,
ਕਰੇਂ ਤੁਰਕਾਂ ਨੂੰ ਖਰਾਬ, ਪਤਿ ਸਭ ਕੀ ਬਿਗੋਏਂਗੇ । ੪੭ ।

ਦੋਹਰਾ

ਹਿੰਦੁਸਤਾਨ ਕੋ ਜੀਤ ਹੈਂ, ਆਕੀ ਰਹੇ ਨ ਕੋਇ ।
ਉੱਤਰ ਅਰ ਪੱਛਮ ਸਭੇ, ਲਏਂ ਜੀਤ ਕੇ ਸੋਇ । ੪੮ ।

---

* ਕਵੀ ਦੇ ਇਹ ਲਿਖਣ ਤੋਂ ਕਿ ਕਾਰੂੰ ਨੂੰ ਗੁਰੂ ਨਾਨਕ ਦੇਵ ਜੀ ਨੇ ਫਰਮਾਇਆ ਸੀ ਕਿ ਉਹ ਦਸਵੇਂ ਜਾਮੇ ਵਿਚ ਔਰੰਗਜ਼ੇਬ ਦੇ ਸਮੇਂ ਆਉਣਗੇ । ਪ੍ਰਤੀਤ ਹੁੰਦਾ ਹੈ ਕਿ ਕਵੀ ਦੇ ਵੇਲੇ ਗੁਰ ਨਾਨਕ ਦੇਵ ਜੀ ਦੇ ਕਾਰੂੰ ਨਾਲ ਮਿਲਣ ਅਤੇ ਗਲ ਬਾਤ ਕਰਨ ਦੀ ਰਵਾਇਤ ਪ੍ਰਚਲਤ ਸੀ । ਕੂਨਿੰਘਮ ਸਾਹਿਬ ਨੇ ਆਪਣੀ ਰਚਿਤ ਪੁਸਤਕ, (ਹਿਸਟਰੀ ਆਫ ਦੀ ਸਿਖਸ) ਦੇ ਪੰਨਾ ੩੭੧-੭੨ ਤੇ ਕਾਰੂੰ ਵਲ ਲਿਖੀ ਦੱਸੀ ਜਾਂਦੀ ਗੁਰੂ ਨਾਨਕ ਦੇਵ ਜੀ ਦੀ ਸਾਰੀ ਚਿੱਠੀ ਦਾ ਉਲਥਾ ਅੰਗ੍ਰੇਜ਼ੀ ਵਿਚ ਸੈਲਾਨੀ ਛੰਦ ਵਿਚ ਦਿੱਤਾ ਹੈ । ਕਵੀ ਗਣੇਸ਼ ਦਾਸ ਤੇ ਕੁਨਿੰਘਮ ਲਗ ਪਗ ਇੱਕੋ ਸਮੇਂ ਵਿਚ ਹੋਏ ਹਨ । ਕਵੀ ਨੇ ਉਸ ਚਿੱਠੀ ਦਾ ਸਮੁਚਾ ਭਾਵ ਛੰਦ ਨੰ: ੪੭, ੪੮ ਤੇ ੪੯ ਵਿੱਚ ਦਿੱਤਾ ਹੈ । ਇਸੇ ਸੰਬੰਧ ਵਿੱਚ ਸਵੈਯਾ ਨੰ: ੧੫ ਅਧਿਆਇ ਪੰਜਵਾਂ ਵੀ ਦੇਖੋ ।

ਸੋਰਠਾ

ਪੂਰਬ ਦੱਖਣ ਜਾਨ, ਆਨ ਮਾਨ ਰਈਅਤ ਬਨੇ ।
ਸੁਨ ਹੈਂ ਬੇਦ ਪੁਰਾਨ, ਵਾਹਿਗੁਰੂ ਮੁਖ ਜਾਪ ਹੈਂ । ੪੯ ।

ਸਵੈਯਾ

ਸੁਨ ਕਾਰੂੰ ਹੈਰਾਨ ਬਖਾਨ ਕਹੇ ਕਿਧੋ, ਖਾਨ, ਪਠਾਨ ਨਿਦਾਨ ਹੈ ਆਇਓ ।
ਹਮਰੀ ਕਲ ਮਾਂਹੀ ਰਹੇ ਥਿਰ ਨਾਹੀਂ, ਕਹੇ ਪਛੁਤਾਇ, ਤੁਮੈਂ ਮਨ ਭਾਇਓ ।
ਕਰਨ ਕਾਰਨ ਹੋ ਪ੍ਰਿਤਪਾਰਨ ਕੋ ਤੁਮ, ਤਾਰਨ ਮਾਰਨ ਹਾਰ ਸੁ ਆਇਓ ।
ਹਮ ਤੋਂ ਲੱਖ ਹੈਂ ਸੁ ਖੁਦਾਇ ਤੁਹੀਂ, ਤੁਮ ਮੇਂ ਸੁ ਖੁਦਾਇ ਮੇਂ ਭੇਦ ਨ ਪਾਇਓ।੫੦।

ਦੋਹਰਾ

ਕਾਰੂੰ ਕੀਓ ਸਵਾਲ ਇਹ, ਗੁਰ ਸੋ ਦੀਓ ਜਵਾਬ ।
ਉੱਮਤ ਤੁਮ ਅਭਿਮਾਨ ਕਰ, ਹੋਇ ਸੁ ਬਹੁਤ ਖਰਾਬ । ੫੧ ।

ਸੋਰਠਾ

ਗਲ ਮੇਂ ਪੱਲੂ ਡਾਰ, ਤਬ ਕਾਰੂੰ ਬਿਨਤੀ ਕਰੀ ।
ਕਛੂ ਤੋ ਲਿਓ ਉਬਾਰ, ਬੰਸ ਕਰੋ ਨਿਰਬੰਸ ਨਹਿੰ । ੫੨ ।

ਸਵੈਯਾ

ਹੋਇ ਦਇਆਲ ਕਰੀ ਰਛਪਾਲ, ਨਿਹਾਲ ਕੀਓ ਅਸ ਭਾਖ ਸੁਨਾਇਓ ।
ਸੇਵਕ ਹੋਇ ਭਜੇ ਹਰਿਨਾਮ, ਸੋ ਖਾਲਸੇ ਕੀ ਜੋਊ ਸੇਵ ਕਰਾਇਓ ।
ਸੋਈ ਭਵਨ ਭੰਡਾਰ ਪਟੰਬਰ ਕੋ, ਤਨ ਔ ਧਨ ਲੌ ਮਨ ਤੇ ਸੁਖ ਪਾਇਓ ।
ਗੋਸ਼ਟ ਆਪਸ ਮਾਂਹਿ ਕਰੀ, ਪੁਨ ਸੀਸ ਨਿਵਾਇਕੇ ਧਾਮ ਸਿਧਾਇਓ । ੫੩ ।

ਦੋਹਰਾ

ਸੁਨ ਪੀਰੋ ! ਸ੍ਰੀ ਗੁਰ ਕਹਿਓ, ਕਾਰੂੰ ਮਾਨਿਓ ਸੀਸ ।
ਮੱਕੇ ਕੀ ਜ਼ਿਆਰਤ ਕਰੋ, ਅਬ ਇੱਛਿਆ ਜਗਦੀਸ਼ । ੫੪ ।

(ਪੀਰੋਵਾਚ) ਸੋਰਠਾ

ਕੁਛਕ ਹਮੇਂ ਹੈ ਦੇਰ, ਮੁਹਲਤ ਭੀ ਦੀਜੀਏ ਪ੍ਰਭੂ ।
ਸ੍ਰੀ ਗੁਰੂ ਨੈਨ ਤਰੇਰ, "ਘਟਿਕਾ ਚਾਰ" ਬਖਾਨਿਓ । ੫੫ ॥

ਸਵੈਯਾ

ਸਵਾ ਲਾਖ ਹੀ ਪੀਰ ਕਹੇ ਮੁਖ ਭਾਖ, ਨ ਰਾਖ ਸਕੇ ਹਮ ਕੋ ਅਬ ਕੋਈ।
ਕੌਨ ਸੀ ਬਾਤ ਕਹੀ ਗੁਰ ਹੈ, ਸਭ ਸਾਚ ਕਹਿਓ ਨ ਝੂਠ ਸੋ ਗੋਈ।
ਕਹਿਓ ਗੁਰ ਕੋਪ ਕਰੋ ਨ ਧੋਪ, ਜੋ ਚੋਟ ਚਲੇ ਤਬ ਓਟ ਨ ਹੋਈ।
ਤੂਹਿ ਤੇ ਅਬ ਭਾਜ ਚਲੋ ਤਜ ਰਾਜ, ਸੋ ਮੱਕੇ ਬਿਰਾਜ ਰਹੇ ਹਮ ਸੋਈ।੫੬।

ਦੋਹਰਾ

ਸਵਾ ਲਾਖ ਜੋ ਪੀਰ ਥੇ, ਸਭ ਗਏ ਮੱਕ ਓਰ।
ਰਹੇ ਜੋ ਦੀਨ ਮੁਹੰਮਦੀ, ਸੋ ਕਹਿ ਕਿਸ ਅਬ ਜੋਰ। ੫੭।

ਸਵੈਯਾ

ਧਾਇ ਪੜੇ ਸੁ ਸ਼ਹੀਦ ਜਥੇ, ਨਸ ਪੀਰ ਗਏ ਨਹਿ ਧੀਰਜ ਪਾਵੈਂ।
ਜਾਤ ਖਿਸਾਤ ਭਜੇ ਪਛਤਾਤ, ਸੋ ਆਪਸ ਮੋਂ ਯਹਿ ਬਾਤ ਚਲਾਵੈਂ।
ਕੌਨ ਸਮੋ ਸਿਰ ਆਨ ਪਰਿਓ, ਹਮਕੇ ਦਿਨ ਪਾਛੈ ਕੇ ਫੇਰ ਨ ਆਵੈਂ।
ਗੋਬਿੰਦ ਸਿੰਘ ਨੇ ਰਾਜ ਅਟਲ ਦੀਓ, ਸਿਰ ਊਪਰ ਖਾਲਸੇ ਛਤ੍ਰ ਫਿਰਾਵੈਂ।੫੮।

ਸਵੈਯਾ

ਗੁਰ ਪੀਰਨ ਕੀ ਇਹ ਗੋਸ਼ਟ ਹੈ, ਜੋ ਪੜ੍ਹੇ ਔ ਸੁਨੇ ਮਨ ਪ੍ਰੀਤ ਬੜ੍ਹਾਵੇ।
ਗੁਰ ਚਰਨਨ ਪਾਸ ਨਿਵਾਸ ਕਰੇ, ਅਰ ਚਾਰ ਪਦਾਰਥ ਕੋ ਫਲ ਪਾਵੇ।
ਬੇਦ ਪੁਰਾਨ ਕੁਰਾਨ ਸਭੇ, ਗੁਰ ਕੀ ਉਪਮਾ ਸੋ ਅਪਾਰ ਬਤਾਵੈ।
ਗੁਰ ਕੀਰਤ ਸਿੰਧ ਅਪਾਰ ਭਲੇ, ਮਨ ਹੀਰੇ ਲਹੇ ਜੋਊ ਸੇਵ ਕਰਾਵੇ।੫੯।

ਦੋਹਰਾ

ਦੀਨ ਮਜ਼੍ਹਬ ਕੋ ਜੰਗ ਅਬ, ਸੁਨੋ ਸਿੰਘ ਮਨ ਲਾਇ।
ਜੋ ਮਨਸਾ ਕਰ ਪੜ੍ਹ ਸੁਨੇ, ਫਲ ਦੇ ਸਤਿਗੁਰ ਭਾਇ। ੬੦।

ਸੋਰਠਾ

ਸ੍ਰੀ ਗੁਰ ਕਹਿਤ ਪ੍ਰਮਾਨ, ਭੋਰ ਭਏ ਹੱਲਾ ਕਰੋ।
ਪਿੰਗਲ ਸਾਧ ਬਖਾਨ, ਕਥਾ ਸੋ ਆਗੈ ਹੋਇਗੀ। ੬੧।

ਇਤਿ ਸ੍ਰੀ ਗੁਰੂ ਖ਼ਾਲਸੇ ਜੀ ਕਾ ਫ਼ਤਿਹ ਨਾਮਾ, ਮੁਲਤਾਨ ਯੁੱਧ ਕਥਨੰ, ਸ੍ਰੀ ਗੁਰੂ ਆਗਮਨ, ਪੀਰਾਂ ਸਾਥ ਗੋਸ਼ਟ, ਤ੍ਰਿਤੀਓ ਅਧਿਆਇ ਸੰਪੂਰਨੰ।

# ਅਧਿਆਇ ਚੌਥਾ

ਦੋਹਰਾ

ਅੰਮ੍ਰਿਤ ਵੇਲੇ ਸਿੰਘ ਸਭ, ਜਾਗ ਸੋ ਭਏ ਸੁਚੇਤ ।
ਦਾਤਨ ਕਰ ਮੱਜਨ ਕਰੇਂ, ਗੁਰਬਾਣੀ ਪੜ੍ਹ ਹੇਤ । ੧ ।

ਕਬਿੱਤ

ਭਇਓ ਜਬ ਭੋਰ, ਬਾਣੀ ਪੜ੍ਹੇ ਪ੍ਰੇਮ ਪੋਰ,
ਮਾਨੋ ਪੰਛੀ ਕਰੇ ਸੋਰ, ਰਵਿ ਆਗਮਨ ਜਾਨ ਕੇ ।
ਬੜ੍ਹਿਓ ਹੈ ਪ੍ਰਕਾਸ਼, ਭਇਓ ਸਿੰਘਨ ਹੁਲਾਸ,
ਜੈਸੇ ਮੋਹ ਹੋਤ ਨਾਸ, ਬੜ੍ਹੇ ਬ੍ਰਹਮ ਹੂੰ ਗਿਆਨ ਕੇ ।
ਗੁਰੂ ਉਪਦੇਸ਼, ਕੀਓ ਰਿਦੇ ਮੇਂ ਪ੍ਰਵੇਸ਼,
ਮਾਰੋ ਜਾਇਕੇ ਮਲੇਛ, ਕਰੋ ਜੁੱਧ ਹਠ ਠਾਨ ਕੇ ।
ਕੀਓ ਅਨੁਮਾਨ, ਕੱਸ ਕਮਰਾਂ ਪ੍ਰਧਾਨ,
ਮਾਰੋ ਕਿਲਾ ਅਬ ਤਾਨ, ਕਹੇਂ ਸਭ ਹੀ ਬਖਾਨ ਕੇ । ੨ ।

ਕਬਿੱਤ

ਕਿਲਾ ਦੇਖਿਓ ਬਹੋਰ, ਜਾਨੋ ਮਿਲੀ ਪਉਨ ਭੋਰ,
ਕਿਹ ਚਲੇ ਹਮ ਜੋਰ, ਕੈਸੇ ਚੜ੍ਹੇਂ ਅਬ ਧਾਇਕੇ* ।
ਲਾਇਓ ਗੁਰੂ ਧਿਆਨ, ਕਰੋ ਮੁਸ਼ਕਲ ਆਸਾਨ,

---

* ਚੌਥੇ ਅਧਿਆਇ ਦਾ ਅਰੰਭ ਖ਼ਾਲਸਾ ਫੌਜ ਦੇ ਖਾਈ ਤੀਕ ਪੁਜ ਜਾਣ ਤੋਂ ਹੁੰਦਾ ਹੈ। ਖਾਈ ਦੇ ਇਸ ਕੰਢੇ ਕੁਝ ਲੜਾਈ ਹੋਈ। ਨਵਾਬ ਦੀ ਫੌਜ ਦਿਲ ਸੁੱਟ ਖਾਈ ਪਾਰ ਕਰ ਕਿਲੇ ਨੂੰ ਪਰਤ ਗਈ ਤੇ ਪੁਲ ਤੋੜ ਦਿੱਤੇ । ਦੀਵਾਨ ਅਮਰ ਨਾਥ ਦੇ ਜ਼ਫਰਨਾਮੇ ਤੋਂ ਵੀ ਜਾਹਰ ਹੁੰਦਾ ਹੈ ਕਿ ਖ਼ਾਲਸਾ ਫੌਜ ਨੂੰ ਖਾਈ ਦੇ ਉਰਾਰ ਕੁਝ ਅਟਕਣਾ ਪਿਆ, ਪਰ ਛੇਤੀ ਹੀ ਖ਼ਾਲਸਾ ਫੌਜ ਦੇ ਵੱਡੇ ਜਰਨੈਲ ਮਿਸਰ ਦੀਵਾਨ ਚੰਦ ਨੇ ਹੁਕਮ ਦਿੱਤਾ ਕਿ ਖਾਈ ਪਾਰ ਕਰ ਕਿਲੇ ਤੇ ਹੱਲ ਕੀਤੀ ਜਾਵੇ। ਹੁਕਮ ਮਿਲਦਿਆਂ ਖ਼ਾਲਸਾ ਫੌਜ ਝਬਦੇ ਖਾਈ ਪਾਰ ਕਰ ਗਈ ਅਤੇ ਇਸ ਤੋਂ ਤੀਸਰੇ ਦਿਨ ਹੀ ਕਿਲਾ ਸਰ ਹੋ ਗਿਆ ।

ਕਿਲਾ ਹੋਏ ਸਰ ਆਨ, ਬਿਰਦ ਲਾਜ ਰਾਖ ਆਇਕੇ ।
ਸਿੰਘ ਆਰਤ ਪੁਕਾਰ, ਸੁਣੋ ਗੁਰੂ ਸੁਖਸ਼ਾਰ,
ਦੇ ਤੁਰਕਾਂ ਨੂੰ ਸੰਘਾਰ, ਰਹੇਂ ਹਮੀਂ ਸੁਖ ਪਾਇਕੇ ।
ਹੋਇ ਗੁਰੂ ਕ੍ਰਿਪਾਲ, ਆਪ ਚੜ੍ਹੇ ਤਤਕਾਲ,
ਚਹੂੰ ਓਰ ਸੋ ਬਿਸਾਲ, ਤਬ ਫੇਰਿਓ ਅਸਿ ਜਾਇਕੇ । ੩ ।

ਦੋਹਰਾ

ਚਰਨ ਦਾਸ ਸ੍ਰੀ ਮੁਖ ਕਹਿਓ, ਬੇਗ ਸੋ ਨੀਵਾਂ ਹੋਇ ।
ਬਚਨ ਸੁਣੇ ਸ੍ਰੀ ਗੁਰੂ ਕੇ, ਧਰਨੀ ਲਾਗਿਓ ਸੋਇ । ੪ ।

ਕਬਿੱਤ

ਗੋਬਿੰਦ ਸਿੰਘ ਗਾਜੇ, ਰਣ ਮਾਰੂ ਭਾਂਤ ਭਾਂਤ ਬਾਜੇ,
ਸਾਜੇ ਸੰਗ ਦੇਵਤਾ, ਬਿਰਾਜੇ ਮੱਧ ਆਪ ਹੈ ।
ਬਵੰਜਾ ਬੀਰ ਜੋਗਨੀ, ਨੌ ਨਾਥ ਖਟ ਜਤੀ ਆਇ,
ਧਾਇ ਹੈ ਚੌਰਾਸੀ ਸਿਧ, ਹਾਥ ਲਏ ਚਾਪ ਹੈ ।
ਬੀਨ ਨਾਰਦ ਬਜਾਵੇ, ਸ਼ਿਵ ਡੌਰੂ ਡਮਕਾਵੇ,
ਭੈਰੋ ਭਬਕ ਸੁਣਾਵੇ, ਹਨੂਮਾਨ* ਰਾਮ ਜਾਪ ਹੈ ।
ਭਏ ਅਸਵਾਰ, ਬਾਜੇਂ ਦੁੰਦਭਿ ਅਪਾਰ,
ਸਾਹਿਬ ਸੋਢੀ ਕਰਤਾਰ, ਜਾਕੋ ਅਟਲ ਪ੍ਰਤਾਪ ਹੈ । ੫ ।

ਕਬਿੱਤ

ਪਿਖੇ ਮੁਸਕਾਨੇ, ਪ੍ਰਭੁ ਅਤਿ ਬਿਗਸਾਨੇ,
ਕਹਿਓ ਆਪਣੀ ਜ਼ੁਬਾਨੇ, ਐਸੇ ਸਭ ਕੋ ਸੁਣਾਇਕੇ ।
ਪੀਰਨ ਕੀ ਪੀਰੀ ਹਰੋ, ਤੁਰਕਨ ਕੋ ਨਾਸ ਕਰੋ,
ਚਲ ਗੜ੍ਹ ਵੜੋ, ਸਫ਼ਾ ਦੀਨ ਦੀ ਉਠਾਇਕੇ ।
ਚਲੇ ਤਬ ਧਾਇ, ਜਸ ਦੁੰਦਭਿ ਬਜਾਇ,
ਮਾਰੇ ਤੁਰਕ ਸੁ ਗਿਰਾਇ, ਪੀਰ ਦੀਏ ਸੋ ਭਜਾਇਕੇ ।

---

* ਉਪਰੋਕਤ ਲਿਖੇ ਬੀਰ, ਸਿੱਧ, ਭੈਰੋਂ ਆਦਿ ਲਈ ਵੇਖੋ 'ਮਹਾਂ ਕੋਸ਼' ਕ੍ਰਿਤ ਭਾਈ ਕਾਨ੍ਹ ਸਿੰਘ ।

ਕਿਉਂ ਨਾ ਭਾਜੇਂ ਪੀਰ, ਜਹਾਂ ਆਏ ਰਣਧੀਰ,
ਸੰਗ ਲੈ ਬਵੰਜਾ ਬੀਰ, ਨਾਲ ਜੋਗਨੀ ਲਵਾਇਕੇ । ੬ ।

ਦੋਹਰਾ

ਫ਼ਤਿਹ ਕੀਓ ਮੁਲਤਾਨ ਕੋ, ਸ੍ਰੀ ਗੋਬਿੰਦ ਸਿੰਘ ਸਾਹਿਬ ।
ਰਿਦਾ ਪਰ ਰਹਿਓ ਖਾਲਸੇ, ਹੱਲਾ ਕਰੋ ਸ਼ਤਾਬ । ੭ ।

ਦੋਹਰਾ

ਜਗਤ ਰੀਤ ਸਿਖ ਜੋ ਲੜੇ, ਤਿਨ ਕੀ ਸੁਨਿਓ ਬਾਤ ।
ਕੁਛ ਘਾਇਲ, ਕੁਛ ਸੁਰਗ ਗਏ, ਕੁਛਕੁ ਭਏ ਸੁਕਚਾਤ । ੮ ।

ਦੋਹਰਾ

ਸਿੰਘ ਲੜੇ ਮੁਲਤਾਨ ਜਬ, ਲਗੇ ਬਹੁ ਤਹਿ ਸੀਸ ।
ਚਿਤ ਚਿਤਵੇ ਸਰਦਾਰਨੀ*, ਕਰੇਂ ਰੱਛ ਜਗਦੀਸ਼ । ੯ ।

ਕਬਿੱਤ

ਪਾਦਸ਼ਾਹ ਕੀ ਰਾਣੀ, ਤਾਰ ਕੌਰ ਮਨ ਜਾਣੀ,
ਸੋ ਬੁਲਾਇ ਕਹ ਬਾਣੀ, ਬੈਠੀ ਸਭਾ ਕੋ ਲਗਾਇਕੇ ।
†ਸ਼ੰਕਰ ਦਾਸ ਕੋ ਬੁਲਾਇਓ, ਸੋ ਭਵਾਨੀ ਦਾਸ ਆਇਓ,
ਦਿਲ ਬਾਗ ਸਦਵਾਇਓ, ਕਹੀ ਬਾਤ ਸਮਝਾਇਕੇ ।
ਰਾਧਾ ਰਾਮ, ਹਰਸੁਖ ਰਾਇ, ਸਰਦਾਰੀ ਮੱਲ,
ਸਭੇ ਰਲ ਆਇ, ਚਲ ਬੈਠੇ ਛਬ ਛਾਇਕੇ ।
ਕਾਹਨ ਸਿੰਘ ਹੱਟੂ ਪਾਸ, ਕਹੇ ਸੁਣੋ ਅਰਦਾਸ,
ਤੁਮ ਆਗਿਆ ਹੋਇ ਜਾਸ, ਕਰੇ ਸੋਈ ਚਿਤਲਾਇਕੇ । ੧੦ ।

---

* ਭਾਵ ਮਹਾਰਾਣੀ ਦਾਤਾਰ ਕੌਰ ਹੈ ।

† ਸ਼ੰਕਰ ਦਾਸ ਕੰਵਰ ਖੜਗ ਸਿੰਘ ਦੀ ਜਾਗੀਰ ਦਾ ਮੁਖਤਿਆਰ ਸੀ । ਇਸ ਦਾ ਪਿਤਾ ਮਹਾਰਾਜਾ ਰਣਜੀਤ ਸਿੰਘ ਦੇ ਦਾਦਾ, ਸ: ਚੜ੍ਹਤ ਸਿੰਘ ਪਾਸ ਨੌਕਰ ਰਹਿ ਚੁਕਾ ਸੀ । ਦਿਲਬਾਗ ਰਾਇ, ਰਾਧਾ ਰਾਮ, ਹਰਸੁਖ ਰਾਇ ਆਦਿ ਵੀ ਕੰਵਰ ਖੜਗ ਸਿੰਘ ਦੇ ਕਾਰਦਾਰ ਸਨ ।

ਕਬਿੱਤ

ਪੂਛਤ ਪ੍ਰਧਾਨ, ਕਹੇ ਮਨ ਅਨੁਮਾਨ,
ਮਾਰੇਂ ਕਿਲਾ ਜੈ ਸੁ ਤਾਨ ਕਹੋ ਐਸਾ ਹੀ ਉਪਾਇ ਕੋ।
ਅੱਗੈ ਮੰਤਰੀ ਬਖਾਨ, ਸੁਣੋ ਬੀਬੀ ਧਰ ਧਿਆਨ,
ਮਾਰੋ ਤੋਪਾਂ ਬਹੁਤ ਜਾਣ, ਢਾਇ ਕੰਧ ਕਰੇ ਰਾਹ ਕੋ।
*ਬਰਵੰਡ ਸਿੰਘ ਕੋ ਬੁਲਾਇ, ਕਹਿਓ ਚੜ੍ਹੋ ਤੁਮ ਧਾਇ,
†ਅਤਰ ਸਿੰਘ ਸੋ ਰਿਸਾਇ, ਮਾਰ ਤੋਪਾਂ ਹੂੰ ਚਲਾਇ ਕੋ।
ਦੇਵੀ ਸਿੰਘ ਮੁਨੁ ਖਾਇ, ਤੋਪਾਂ ਹੂੰ ਚਲਾਇ ਭਲੇ,
‡ਸ਼ਿਵ ਪ੍ਰਸਾਦਿ ਕਹੇ, ਆਜ ਪਾਛੇ ਹੂੰ ਨਾ ਜਾਇ ਕੋ।੧੧।

ਦੋਹਰਾ

ਧੰਨ੍ਹ ਗਹੀ ਕ੍ਰੋਧ ਕਰ, ਗੋਲੇ ਸੰਗ ਲਵਾਇ।
ਤੋਪ ਗ਼ੁਬਾਰੇ ਰਹਿਕਲੇ, ਮਾਰੋ ਵਾਰ ਨ ਪਾਇ।੧੨।

ਸਵੈਯਾ

ਤੋਪਾਂ ਗੁਬਾਰੇ ਸੋ ਰਹਿਕਲੇ, ਮਾਰ ਕਹੇਂ ਲਲਕਾਰ ਸੋ ਗੀਦੀ ਬਿਡਾਰੇ।
ਧੰਮਾਕੇ ਪੜੇ ਅਰਿ ਛਾਤੀ ਡਰੇ, ਤੋ ਪੁਕਾਰ ਕਰੇ ਹੈ ਹੈ ਮਾਰੇ ਹੈ ਮਾਰੇ।
ਐਸੇ ਹੀ ਬੇਗ ਦੇ ਤੋਪ ਸੋ ਮਾਰਤ, ਚੁਟਕੀ ਚਲਾਇ ਨਾ ਆਵਤ ਵਾਰੇ।
()ਗੁਲਾਬ ਸਿੰਘ ਸੀ ਕੋਪ ਲੜਿਓ ਬਹੁਤੇ ਲੈਕੇ, ਪੜਤਲ ਸਾਥ ਬੜੇ ਬਲ ਧਾਰੇ।੧੩।

ਸਵੈਯਾ

ਦੀਵਾਨ ਚੰਦ ਕੀ ਪੜਤਲ ਐਸੇ ਲੜੇ, ਮਾਰ ਗੋਲੀਆਂ ਕ੍ਰੋਧ ਕਰੇ ਅਤਿ ਭਾਰੀ।
ਔਰ ਭੀ ਸਿੰਘ ਚੌਫੇਰ ਲੜੇ, ਖਾਈ ਰੋਕ ਲਈ ਤੁਰਕਾਨ ਬਿਡਾਰੀ।

---

* ਬਰਵੰਡ ਸਿੰਘ ਨਿਹੰਗ ਸਿੰਘਾਂ ਦੇ ਦਲ ਦਾ ਇਕ ਉੱਘਾ ਜੋਧਾ ਸੀ।

† ਖ਼ਾਲਸਾ ਦਰਬਾਰ, ਰੀਕਾਰਡ ਬੰਡਲ, ਨੰ: ਏ. ਏ. ੨।

‡ ਸ਼ਿਵ ਪ੍ਰਸ਼ਾਦ ਵੀ ਅਸਪੀ ਤੋਪਖਾਨੇ ਦਾ ਕੁਮੇਦਾਨ ਸੀ। ਵੇਖੋ, ਖ਼ਾਲਸਾ ਦਰਬਾਰ ਰੀਕਾਰਡ, ਬੰਡਲ ਨੰ: ਏ. ਏ. ੨।

() ਗੁਲਾਬ ਸਿੰਘ ਪਿਆਦਾ ਫੌਜ ਦਾ ਕੁਮੇਦਾਨ ਸੀ"। ਇਸ ਦੀ ਪੜਤਲ ਵਿਚ ੭੪੨ ਜਵਾਨ ਸਨ ਅਤੇ ਪੜ੧੭ ਰੁਪਏ ਦਾ ਖਰਚ ਸੀ। (ਦੇਖੋ, ਖ਼ਾ: ਦ: ਰੀ:, ਬੰਡਲ ਨੰ: ਏ. ਏ. ੧)

*ਸਾਧੂ ਸਿੰਘ ਨਿਹੰਗ ਕਰੇ ਬਡ ਜੰਗ, ਸੁ ਢੰਗ ਇਹੈ, ਮਾਰ ਮਾਰ ਪੁਕਾਰੀ।
ਬੁਧ ਸਿੰਘ ਸੋ ਸੂਰ ਲੜਿਓ ਹਿਤ ਦੇ, ਜਰ ਅੰਗ ਗਏ ਤੋ ਕਛੂ ਨ ਬਿਚਾਰੀ।੧੪।

ਦੋਹਰਾ

†ਦੀਵਾਨ ਸਿੰਘ ਜੋ ਅੜਦਲੀ, ਲੜਿਓ ਬਡੋ ਹਠ ਠਾਨ।
ਰਾਮ ਸੋ ਗੜ੍ਹੀਆ ਸਿੰਘ ਥਾ, ਬੜੋ ਸੂਰਮਾ ਮਾਨ।੧੫।

ਕਬਿੱਤ

ਤੁਰਕਨ ਕੀਓ ਬਿਚਾਰ, ਮੂਏ ਹਮ ਏਕ ਬਾਰ,
ਚੜ੍ਹੋ ਬਲਧਾਰ, ਲੜੋ ਸਿੰਘਨ ਸੋ ਜਾਇਕੇ।
ਤੋਪ ਔ ਗੁਬਾਰੇ, ਮਾਰ ਕੀਨੇ ਹਮ ਕਾਰੇ,
ਸਭ ਸੁੱਧ ਬੁੱਧ ਦੇਹ ਕੀ ਸੋ ਦੀਨੀ ਹੈ ਭੁਲਾਇਕੇ।
ਤਾਂਤੇ ਚੜ੍ਹੋ ਧਾਇ, ਅੱਜ ਬਾਹਰ ਸੁ ਜਾਇ,
ਮਾਰੋ ਅਤਿ ਹੀ ਰਿਸਾਇ, ਦਿਹੋ ਸਿੰਘਨ ਹਟਾਇਕੇ।
ਐਸੇ ਚਪਿ‡ ਆਏ, ਤੀਰ ਤੁਪਕ ਚਲਾਏ,
ਸਿੰਘ ਪਾਛੇ ਸੋ ਹਟਾਏ, ਕੀਓ ਜੰਗ ਸੋ ਰਿਸਾਇਕੇ।੧੬।

ਕਬਿੱਤ

ਤੁਰਕ ਆਏ ਹੈ ਭੈਕਾਰੇ, ਮਾਰੋ ਮਾਰੋ ਹੀ ਉਚਾਰੇ,
ਬੜੋ ਬਲ ਧਾਰੇ, ਮਾਰੇ ਤੁਪਕ ਸੁ ਤੀਰ ਹੈ।
ਤੜਾਕ ਦੇ ਕੜਾਕ, ਸੋ ਝਟਾਕ ਦੇ ਪਟਾਕ ਮਾਰੇ,
ਸਿੰਘ ਤਬ ਕਹੇਂ 'ਐ ਤੋ ਆਏ ਸੂਰਬੀਰ ਹੈ'।

---

* ਸਾਧੂ ਸਿੰਘ ਨਿਹੰਗ ਸਿੰਘਾਂ ਦੇ ਜੱਥੇ ਦਾ ਜੱਥੇਦਾਰ ਸੀ। ਇਹੋ ਜਥੇਦਾਰ ਸਭ ਤੋਂ ਪਹਿਲੋਂ ਖਾਈ ਟਪ ਅਤੇ ਧੂਰ ਕੋਟ ਨੂੰ ਪਾਰ ਕਰ ਕਿਲੇ ਦੇ ਬੁਰਜ ਤੇ ਪੁੱਜਾ ਸੀ ਅਤੇ ਓਥੇ ਖ਼ਾਲਸਈ ਝੰਡਾ ਜਾ ਝੁਲਾਇਆ ਸੀ। ਇਸੇ ਦੀ ਵੀਰਤਾ ਨੂ ਵੇਖ ਫੌਜ ਦੇ ਬਾਕੀ ਸੂਰਮੇ ਵੀ ਵਾਹੋ ਦਾਹੀ ਕਿਲੇ ਵਲ ਧਾਏ।

† ਦੀਵਾਨ ਸਿੰਘ ਰਾਮਗੜ੍ਹੀਏ ਸਰਦਾਰਾਂ ਵਿਚੋਂ ਸੀ, ਇਸ ਦੀ ਕਮਾਨ ਹੇਠ ੭੦੦ ਘੋੜ ਚੜ੍ਹੇ ਸਨ।

‡ ਚਪਿ ਅਰਥਾਤ ਕ੍ਰੋਧ ਨਾਲ।

ਦੋਹੂ ਜੂਝ ਕੇ ਸੋ ਲੜੇ, ਨਾ ਨੈਕ ਮਨ ਡਰੇ,
ਬਰੇਂ ਆਗੈ *ਅਪਸਰਾਂ† ਜੋ ਮਰੇ ਕਰ ਧੀਰ ਹੈ।
ਸਿੰਘ ਭਏ ਗਰਬਾਰ, ਪ੍ਰਭੁ ਗਰਬ ਨਿਵਾਰ,
ਦੀਓ ਤੁਰਕਾਂ ਬਲਧਾਰ, ਭਾਗੇ ਸਿੰਘ ਪਾਛੇ ਨੀਰ ਹੈ। ੧੭।

ਕਬਿੱਤ

ਸੁਣੀ ਸਾਰ ਤਾਰ ਕੌਰ, ਆਏ ਸਿੰਘ ਸਭੈ ਦੌਰ,
ਪਠਾਨਨ ਕੇ ਕੌਰਨਾਂ ਕੇ ਆਗੇ ਭਾਗੇ ਆਵਤੇ।
ਕਿਹੋ ਪੀਨਸ ਮੰਗਾਵੋ, ਮੈਂ ਤੋ ਆਪ ਚੜ੍ਹ ਧਾਵੋ,
ਜਾਇ ਜੁੱਧ ਸੋ ਮਚਾਵੋ, ਲੜੋਂ ਕਹਾਂ ਵਾਹਿ ਜਾਵਤੇ।
ਫਾਜ਼ਲ ਬਹਾਦਰ ਜਾਇ, ਕਹੋ ਤਾਹਿ ਸਮਝਾਇ,
ਲੜੋ ਚਿਤ ਲਾਇ, ਪਾਛੇ ਠੌਰ ਨਹੀਂ ਪਾਵਤੇ।
ਲੜੋ ਸਾਹਮਨੇ ਸੋ ਧਾਇ, ਦਿਹੋ ਤੁਰਕਾਂ ਨੂੰ ਹਟਾਇ,
ਮਾਰ ਮਾਰ ਸੋ ਮਚਾਇ, ਲੋਕ ਫਿਰੇਂ ਜਸ ਗਾਵਤੇ। ੧੮।

ਕਬਿੱਤ

ਮਾਈ ਕਰਮੋਂ‡ ਜੇ ਪੂਛਤ ਸੁ ਧਾਮ ਕਾ ਬਿਹਾਰ,
ਕੋਈ ਤਾਸੋ ਐਸੇ ਕਹੋ, ਮੋਹਿ ਕੋ ਸੂਝਤ ਨਾ ਹੋਰ ਹੈ।
ਜਬ ਲੌ ਸੁ ਹੀਲਾ ਕਰ ਮਾਰ ਕਿਲਾ ਲਿਓਂ ਨਾਹੀਂ,
ਤਬ ਲੌ ਨਾ ਸ਼ਾਂਤ ਆਵੈ ਮੇਰੇ ਮਨ ਜੋਰ ਹੈ।
ਜਾਈਂ ਵੇ ਬਹਾਦਰ ਨਾ ਹੋਵੇ ਇਹ ||ਕਾਦਰ,

---

* ਅਜੇਹਾ ਖਿਆਲ ਕਵੀ ਨੇ ਕਬਿੱਤ ਨੰ: ੧੧ ਅਧਿਆਇ ਦੂਜਾ ਵਿਚ ਵੀ ਪ੍ਰਗਟ ਕੀਤਾ ਹੈ।

† ਕੁਮਾਰ ਅਰਥਾਤ ਪੁਤ੍ਰ।

‡ ਕਿਹੜੀ ਮਾਈ ਕਰਮੋਂ ਵਲ ਕਵੀ ਦਾ ਇਸ਼ਾਰਾ ਹੈ, ਇਹ ਅਸੀਂ ਨਿਰਣਾ ਨਹੀਂ ਕਰ ਸਕੇ।

|| ਕਾਇਰ ਦੇ ਅਰਥਾਂ ਵਿਚ ਵਰਤਿਆ ਗਿਆ ਹੈ (ਵੇਖੋ, ਹਿੰਦੀ ਸ਼ਬਦਾਰਥ ਪਾਰਿਜਾਤ ਕ੍ਰਿਤ ਦਵਾਰਕਾ ਪ੍ਰਸਾਦ)।

ਸੋ ਇਹੋ ਬਾਤ ਨਾਦਰ ਜੋ ਚੜ੍ਹੇ ਕਿਲੇ ਦੌੜ ਹੈ ।
ਕੀਏ ਕਰੋਧ ਨੈਨ, ਸੁ *ਨਕੈਨ ਬੈਣ ਕਹੇ ਐਸੇ,
ਲੜੋ ਮਾਰੋ ਹਾਰੋ ਨਹੀਂ, ਗੁਰੂ ਕਾ ਸੋ ਜੋਰ ਹੈ । ੧੯ ।

**ਕਬਿੱਤ**

ਸਾਧੂ ਸਿੰਘ ਜੋ ਨਿਹੰਗ, ਕਹੈ ਬੈਨੋ ਜੀ ਨਿਸੰਗ,
ਕਰੋਂ ਅਬ ਕੇ ਜੋ ਜੰਗ, ਜਾਇ ਤੁਰਕਾਂ ਨੂੰ †ਚੋਟ ਹੈ ।
ਮੁੜੇ ਫਿਰ ਧਾਏ, ਮਾਰ ਮਾਰ ਸੋ ਮਚਾਏ,
ਕੀਓ ਜੁੱਧ ਭਲੀ ਭਾਏ, ਦੇ ਮੁਸਲੇ ਖਪਾਏ ਹੈ ।
ਬਿਜਾਲ ਕਰਾਬੀਨੀ, ਸੋ ਬੰਦੂਕਨ ਕੀ ਮਾਰ ਕੀਨੀ,
... ... ... ... ... ... ‡ਧਾਏ ਹੈ ।
ਮੂਹਰੇ ਸਾਧੂ ਸਿੰਘ, ਪਾਛੇ ਸਭੇ ਹੈਂ ਭੁਜੰਗ ਸਿੰਘ,
ਟਪ ਚੜ੍ਹੇ ਬੁਰਜਨ, ()ਨਿਸ਼ਾਨ ਤੇ ਹਲਾਏ ਹੈ । ੨੦ ।

**ਦੋਹਰਾ**

ਬਰਬੰਡ ਸਿੰਘ ਪੌਰਸ਼ ਕੀਓ, ਚੜ੍ਹਿਓ ਬੇਗ ਤਬ ਧਾਇ ।
ਸਾਧੂ ਸਿੰਘ ਕੇ ਪਾਸ ਤਬ, ਤਰਕ ਸੋ ਦੇ ਗਿਰਾਇ । ੨੧ ।

**ਕਬਿੱਤ**

ਪਾਛੇ ਚੜ੍ਹੇ ਸਿੰਘ ਔਰ ਬੜੇ ਜੋ ਨਰਿੰਦ,
ਕਹੇ ਰਾਖਾ ਹੈ ਗੋਬਿੰਦ, ਸਿੰਘ ਤਿਸੇ ਸਨ ਧਿਆਵਤੇ ।
ਜਹਾਂ ਝੰਡਾ ਲਾਇਓ, ਬੁਧ ਸਿੰਘ ਤਹਾਂ ਆਇਓ,

---

* ਭਾਵ—ਮਹਾਰਾਣੀ ਦਾਤਾਰ ਕੌਰ ਤੋਂ ਹੈ ।
† ਏਥੇ ਗਲਤੀ ਮਾਲੂਮ ਹੁੰਦੀ ਹੈ, ਕਾਫੀਆ ਠੀਕ ਨਹੀਂ ਬੈਠਾ ।
‡ ਇਹ ਤੁਕ ਪੂਰੀ ਨਹੀਂ ਹੈ ।
() ਨਿਹੰਗਾਂ ਦੇ ਜੱਥੇ ਦਾ ਜੋ ਟਾਕਰਾ ਸਾਧੂ ਸਿੰਘ ਦੀ ਅਗਵਾਈ ਹੇਠ ਪਠਾਨਾਂ ਨਾਲ ਹੋਇਆ ਉਸ ਦਾ ਵਰਣਨ ਦੀਵਾਨ ਅਮਰ ਨਾਥ ਕ੍ਰਿਤ ਜ਼ਫਰਨਾਮਾ ਦੇ ਸਫ਼ਨਾ ੧੧੫ ਤੇ ਬੜੇ ਸੁੰਦਰ ਸ਼ਬਦਾਂ ਵਿੱਚ ਕੀਤਾ ਹੈ ।

ਸੋ ਗੁਲਾਬ ਸਿੰਘ ਕੋਪ, ਲੈਕੇ ਸਿੰਘਨ ਕੋ *ਧਾਵਤੇ ।
ਘੋੜ-ਚੜ੍ਹੇ ਚੜ੍ਹੇ, ਦੇਖੇਂ ਕਾਇਰ ਸੁ ਖੜੇ,
ਸਭ ਮੁਸਲੇ ਜੋ ਵਢੇ, ਕਹੇਂ ਅੰਤ ਨਹੀਂ ਆਵਤੇ ।
ਅੰਦਰੋਂ ਪਠਾਨ, ਆਵੇਂ ਕੋਪ ਮਾਨ,
ਜਾਨ ਆਗੇ ਸਿੰਘਨ ਕਮਾਨ, ਬਾਨ ਤਾਨ ਸੋ ਚਲਾਵਤੇ । ੨੨ ।

ਕਬਿੱਤ

ਊਚ ਕੈ ਉਚਾਰ ਚੜ੍ਹੋ, ਕਿਲਾ ਟਪੋ ਦਵਾਰ,
ਭੰਗਾ ਸਿੰਘ ਸਰਦਾਰ, ਐਸੇ ਲੋਗਨ ਸੁਣਾਇ ਹੈ ।
ਅਗਨ ਕੋ ਡਰਮਾਨ, ਅੱਕਨ ਕੀ ਭਰੀ ਆਨ,
ਖਾਈ ਮੱਧ ਡਾਰ, ਚੜ੍ਹੋ ਏਗ ਤਬ ਧਾਇ ਹੈ ।
ਭੰਗਾ ਸਿੰਘ ਕਹੇ, ਅੰਕ ਟੋਲਨ ਕੋ ਜਹੇ,
ਖਾਈ ਦੀਸਤ ਸੋ ਨਾਹਿੰ, ਇਹ ਰੰਚਕ ਲਖਾਇ ਹੈ ।
ਹਮੇਂ ਚੜ੍ਹ ਜਾਵੇਂ, ਮਾਰ ਤੁਰਕਨ ਭਜਾਵੇਂ,
ਛਾਲ ਮਾਰਤ ਸੁਹਾਵੇ, ਚੜ੍ਹੇ ਗੜ੍ਹਧਾਇ ਕਲਾ ਗੁਰੂ ਕੀ ਸੋ ਪਾਇਹੈ।੨੩।

ਦੋਹਰਾ

ਭੰਗਾ ਸਿੰਘ ਸੋ ਚੜ੍ਹਿਓ ਜਬ, ਮਾਰੇ ਤੁਰਕ ਸੋ ਸਾਤ ।
ਪੇਖ ਸਿੰਘ ਸਭ ਹੀ ਚੜ੍ਹੇ, ਕਰੇਂ ਸੋ ਤੁਰਕਨ ਘਾਤ । ੨੪ ।

ਦੋਹਰਾ

ਭੰਗਾ ਸਿੰਘ ਕੋ ਚੜ੍ਹਿਓ ਪਿਖ, ਸਾਧੂ ਸਿੰਘ ਬਖਾਨ ।
ਅਬ ਤੁਰਕਨ ਕੋ ਮਾਰ ਹੈਂ, ਆਓ ਸਭੇ ਬਲਵਾਨ । ੨੫ ।

ਕਬਿੱਤ

ਆਵੇ ਜੋ ਦੁਰਾਨੀ, ਮਾਰੇ ਤੀਰ ਲਾਇ ਕਾਨੀ,
ਐਸੇ ਕਹਿਤ ਜਬਾਨੀ, ਸਿੰਘ ਜਾਏਂ ਨਹੀਂ ਜੀਵਤੇ ।

---

* ਸਾਧੂ ਸਿੰਘ ਨਿਹੰਗ ਦੀ ਦਲੇਰੀ ਵੇਖਕੇ ਸਾਰੀ ਫੌਜ ਦਾ ਹੌਸਲਾ ਵਧ ਗਿਆ ਅਤੇ ਸਾਰਿਆਂ ਨੇ ਇਕੋ ਵਾਰ ਹੱਲਾ ਬੋਲ ਦਿੱਤਾ । ਪੁਸ਼ਟੀ ਲਈ ਦੇਖੋ ਕਨਿੰਘਮ ਪੰਨਾ ੧੫੬ ਅਤੇ ਸੋਹਨ ਲਾਲ, ਪੰਨਾ ੨੧੯, ਦਫਤਰ ਦੂਜਾ ।

ਐਂਡੇ ਬੈਂਡੇ ਆਵੇਂ, ਕਰਾਬੀਨ ਹੋਂ ਚਲਾਵੇਂ,
ਸੋ ਤਮਾਚੇ ਹੋਂ ਵਗਾਵੇਂ, ਘਾਇ ਲੱਗੇ ਡਿਗ ਖੀਵਤੇ ।
ਜਿਨ੍ਹੇ ਲੱਗੇ ਗੋਲੀ, ਮੁਖੋਂ ਜਾਇ ਨਹੀਂ ਬੋਲੀ,
ਸੋ ਤੋ ਸੈਨਤ ਸੁ ਟੋਲੀ, ਕਿਧੋ ਪਾਣੀ ਦਿਹੋ ਪੀਵਤੇ ।
ਬੜ੍ਹਿਓ ਅਨੁਰਾਗ, ਮਾਨੋ ਖੇਲੇ ਮਿਲ ਫਾਗ,
ਲਹੂ ਧੂੜ ਰੰਗ ਲਾਗ, ਜਾਨੋ ਪ੍ਰੇਮ ਡੋਰ ਸੀਵਤੇ । ੨੬ ।

ਕਬਿੱਤ

ਦੇਵੀ ਸਿੰਘ ਕੀਨੋ ਕੋਪ, ਚੜ੍ਹਿਓ ਕਿਲੇ ਮਾਰ ਧੋਪ,
ਤਰਕਨ ਕੀ ਤੋਪ, ਕਿਧੋ ਦੀਨੀ ਹੈ ਘਟਾਇਕੇ ।
ਔਰ ਸਿੰਘ ਚੜ੍ਹੇ, ਅੱਗੇ ਤੁਰਕ ਜੂਝ ਲੜੇ,
ਹਥਿਆਰ ਕਰ ਫੜੇ, ਮਾਰੇ ਅਤਿ ਹੀ ਰਿਸਾਇਕੇ ।
ਦੇਖੋ ਸਾਹਿਬ ਰਜਾਇ, ਕਹੇਂ ਤੁਰਕ ਬਿਲਲਾਇ,
ਮੂਏ ਇਕਠੇ ਹੀ ਧਾਇ, ਕੈਸੀ ਪੜੀ ਸਿਰ ਆਇਕੇ ।
ਦੇਵੀ ਸਿੰਘ ਸਿੰਘਨ ਕੋ ਐਸੇ ਹੀ ਕਹੇ ਰਿਸਾਇ,
ਆਵੋ ਸਿੰਘੋ ਧਾਇ, ਦਏਂ ਤੁਰਕਾਂ ਨੂੰ ਖਪਾਇਕੇ । ੨੭ ।

ਕਬਿੱਤ

ਸਭੇ ਸਿੰਘ ਚੜ੍ਹੇ, ਕਰ ਕੋਪ ਅਤਿ ਲੜੇ,
ਆਗੀ ਤੁਰਕ ਸੋ ਅੜੇ, ਕਰੇਂ ਜੁੱਧ ਹਠ ਠਾਨਕੇ ।
ਮਾਰੇ ਤੀਰ ਕਰਾਬੀਨ, ਨ ਹੋਵੇ ਸੋ ਅਧੀਨ,
ਬੜੇ ਤੁਰਕ ਸੋ ਪ੍ਰਬੀਨ, ਮਾਰੋ ਮਾਰੋ ਸੋ ਬਖਾਨਕੇ ।
ਚੌਫੇਰੇ ਕੇ ਜੋ ਡੇਰੇ, ਪਾਏ ਸਭਨੋ ਹੀ ਘੇਰੇ,
ਸਿੰਘ ਗੜ੍ਹ ਕੋ ਸੋਂ ਟੱਪ, ਚੜ੍ਹੇ ਬੜੇ ਬਲਵਾਨ ਕੇ ।
*ਘੋੜ ਚੜ੍ਹੇ ਸਰਕਾਰੀ, ਟੱਪੇ ਉੱਚੀ ਸੋ ਅਟਾਰੀ,
ਦੀਏ ਤੁਰਕ ਸੰਘਾਰੀ, ਤਾਈਂ ਬੜੇ ਅਰਿ ਜਾਨ ਕੇ । ੨੮ ।

* ਇਸ ਦੇ ਵੇਰਵੇ ਲਈ ਦੇਖੋ, ਫੁਟ-ਨੋਟ ਕਬਿੱਤ ੯੯, ਪਸ਼ੌਰ ਯੁੱਧ ।

### ਕਬਿੱਤ

*ਮਿਹਰ ਸਿੰਘ ਰੂਪ ਸਿੰਘ ਚੜ੍ਹਿਓ ਬਲਧਾਰ,
ਤਹਿ ਭੂਰਾ ਸਿਟ ਹੇਠ, ਦਲ ਸਿੰਘ ਕੋ ਚੜ੍ਹਾਇਕੇ ।
ਤਾਰਾ ਸਿੰਘ ਚੜ੍ਹਕੇ ਸੋ ਮਾਰੀ ਤਲਵਾਰ ਧਾਰ,
ਕੀਨੋ ਭਲ ਜੰਗ ਬਹੁਤ ਮੁਸਲੇ ਖਪਾਇਕੇ ।
ਕਾਲਿਆਂ ਸੋ ਵਾਲੇ ਸਿੰਘ ਲੜੇ ਹਠ ਧਾਰ ਬੜੇ,
ਦਲ ਸਿੰਘ ਸਾਥ ਪਾਇਓ ਜਸ ਤੁਰਕ ਘਾਇਕੇ ।
ਔਰ ਸਿੰਘ ਕੋਪ, ਚੜ੍ਹੇ ਕਿਲੇ ਮਾਰ ਧੋਪ,
ਹੋਤੀ ਤੁਰਕਨ ਕੀ ਤੋਪ, ਤਬ ਦੀਨੀ ਸੋ ਹਟਾਇਕੇ । ੨੯ ।

### ਕਬਿੱਤ

ਦਲ ਸਿੰਘ ਕੋਪ, ਮਾਨ ਸਿੰਘ ਨੂੰ ਕਹੇ ਬਖਾਨ,
ਲੈਕੇ ਬੜੇ ਜੁਆਨ, ਚੜ੍ਹੋ ਟੱਪ ਕਿਲੇ ਦੌਰ ਹੈ ।
ਆਇਸ ਕੋ ਮਾਨ, ਚੜ੍ਹੇ ਸਿੰਘ ਬਲਵਾਨ,
ਅੱਗੇ ਲੜੇ ਸੋ ਪਠਾਨ, ਜੁਆਨ ਮੁਗਲਾਂ ਕੇ ਕੌਰ ਹੈ ।
ਕਰਾਬੀਨਾਂ ਹੋ ਚਲਾਵੇਂ, ਤੀਰ ਤੁਪਕਾਂ ਵਗਾਵੇਂ,
ਬੜੇ ਜੁੱਧ ਸੋ ਮਚਾਵੇਂ, ਦੋਹੂੰ ਓਰ ਸਿਰਮੌਰ ਹੈ ।
ਲੜੇ ਕਰ ਧੀਰ, ਲਗੇ ਬਹੁਤਿਆਂ ਨੂੰ ਤੀਰ,
ਸੋ ਲਖਾਵੇ ਨਹੀਂ. ਪੀਰ, ਮੂਏ ਗਏ ਸੁਰਗ ਠੌਰ ਹੈ । ੩੦ ।

### ਕਬਿੱਤ

ਕਰਮ ਸਿੰਘ ਜਵਾਲਾ ਸਿੰਘ ਫੌਜ ਸੋ ਚੜ੍ਹਾਈ ਗੜ੍ਹ,
ਗਰਭਾ ਸਿੰਘ ਕਹੇ ਮਾਰੋ ਦੇਹੋ ਸੋ ਤਰਾਸ ਹੈ ।
ਦੀਵਾਨ ਮੋਤੀ ਰਾਮ ਕਹੇ, ਸੁਣੋ ਫਤਿਹ ਸਿੰਘ,

---

* ਮਿਹਰ ਸਿੰਘ, ਰੂਪ ਸਿੰਘ ਅਤੇ ਦਲ ਸਿੰਘ ਹੁਰਾਂ ਦੇ ਨਾਂ ਖ਼ਾਲਸਾ ਦਰਬਾਰ ਰੀਕਾਰਡ, ਬੰਡਲ ਨੰ: ੮ ਤੋਂ ੧੦ ਸੰਮਤ ੧੯੭੬–੭੭ ਵਿੱਚ ਆਂਦੇ ਹਨ ।

ਆਜ ਮੇਰੀ ਪਤ ਤੇਰੇ ਹਾਥ, ਲੜੋ ਹੋਏ ਸ਼ਾਬਾਸ਼ ਹੈ।
ਐਸੀ ਸੁਣ ਕਾਨ, ਚੜ੍ਹਿਓ ਫ਼ਤਿਹ ਸਿੰਘ ਦੱਤ ਜਾਨ,
ਮੁਗਲ ਪਠਾਨ ਤਿਨ ਕੀਨੇ ਬਹੁਤ ਨਾਸ਼ ਹੈ।
ਏਕ ਜੋ ਪਠਾਨ, ਮਾਰੀ ਗੋਲੀ ਸੋ ਰਿਸਾਨ,
ਫਤਿਹ ਸਿੰਘ ਲਾਗੀ ਆਨ, ਪਾਇਓ ਸੁਰਗ ਮੈਂ ਵਾਸ ਹੈ। ੩੧।

## ਕਬਿੱਤ

ਤਾਹੀਂ ਕੋ ਭਰਾਤ, ਆਇਓ ਮੋਇਓ ਪੇਖ ਤਾਤ,
ਲੜਿਓ ਭਲੇ ਬਿਖਿਆਤ, ਮਾਰ ਕੀਨੇ ਤੁਰਕ ਜੇਰ ਹੈ।
ਤੜਾਕ ਤੀਰ ਕਾਢਕੇ ਕੜਾਕ ਸੋ ਝਟਾਕ ਮਾਰੇ,
ਲਾਗਤ ਪਟਾਕ ਦੇ ਸਟਾਕ ਹੋਤ ਢੇਰ ਹੈ।
ਪਾਂਚ ਸਾਤ ਸੋ ਪਠਾਨ, ਆਏ ਕ੍ਰੋਧ ਮਾਨ ਜਾਨ,
ਮਾਰ ਸੂਰਮੇ ਜਵਾਨ, ਭਰਾਤ ਫ਼ਤਿਹ ਸਿੰਘ ਘੇਰ ਹੈ।
ਲਾਗੀ ਗੋਲੀ ਤਾਹੀਂ, ਗਇਓ ਸੁਰਗ ਲੋਕ ਮਾਹੀਂ,
ਜਸ ਭਇਓ ਵਾਹਿਵਾਹ, ਲੜੇ ਭਲੇ ਦੋਊ ਜੋਰ ਹੈ। ੩੨।

## ਕਬਿੱਤ

ਔਰ ਜੋਈ ਸਿੰਘ ਚੜ੍ਹੇ, ਸੋ ਚੁਫੇਰ ਹੂੰ ਤੇ ਲੜੇ,
ਅੜੇਂ ਆਗੇ ਤੁਰਕ, ਮਾਰੇਂ ਸਿੰਘ ਤਲਵਾਰ ਹੈ।
ਆਵੇ ਜੋ ਦੁਰਾਨੀ, ਛੋੜੇ ਤੀਰ ਸੁਭ ਕਾਨੀ,
ਲਾਗੇ ਮਾਂਗੈ ਨਹੀਂ ਪਾਨੀ, ਐਸੇ ਤੀਖੀ ਤਾਂਹਿ ਧਾਰ ਹੈ।
ਸ਼ੇਰ ਸਿੰਘ ਪੂਤ, ਸੋ ਸਪੂਤ ਤਾਹੀਂ ਸਮੇਂ,
ਸੋਭਾ ਸਿੰਘ ਸੋਭਾ ਲੀਨੀ, ਕੋਪ ਬਲਕਾਰ ਹੈ।
ਖਾਈ ਟੱਪ ਚੜ੍ਹਿਓ ਜਾਇ ਤੁਰਕਨ ਸੋ ਲੜਿਓ,
ਪਾਂਚ ਸਾਤ ਸੀਸ ਜੜਿਓ, ਬੜੀ ਤੀਖੀ ਤਲਵਾਰ ਹੈ। ੩੩।

## ਦੋਹਰਾ

*ਰਤਨ ਸਿੰਘ ਗਰਜਾਕੀਆ, ਲੜਿਓ ਤੇ ਤਨ ਦੇ ਸੋਇ ।
ਘੋੜ ਚੜ੍ਹੇ ਤੈਂ ਕੇ ਸਭੇ, ਲੜੇ ਸੋ ਅਤਿ ਰੰਗ ਹੋਇ । ੩੪ ।

## ਕਬਿੱਤ

ਏਕ ਜੋ ਪਠਾਨ ਆਏ, ਸਾਰ ਮਾਰ ਕਰੇ ਧਾਏ,
ਸੋਭਾ ਸਿੰਘ ਹੂੰ ਰਿਸਾਇ, ਮਾਰੀ ਤਾਹਿ ਕਿਰਪਾਨ ਹੈ ।
ਪੇਖ ਕੇ ਪਠਾਨ, ਭਏ ਮਨ ਮੈਂ ਹੈਰਾਨ,
ਏਤੇ ਬੜੇ ਹੈਂ ਜਵਾਨ, ਪਾਂਚ ਸਾਤ ਮਾਰੇ ਥਾਨ ਹੈ ।
ਦੂਰ ਤੇ ਪਠਾਨ, ਮਾਰੀ ਗੋਲੀ ਐਸੀ ਜਾਣ,
ਲਾਗੀ ਸੋਭਾ ਸਿੰਘ ਆਣ, ਵੱਖੀ ਭੇਦ ਲਾਗੀ ਠਾਨ ਹੈ ।
ਲਾਗਤ ਪਰਾਨ, ਸੋ ਪਠਾਏ ਸੁਰ ਧਾਮ ਜਾਣ,
ਵਰੇ ਸੋਈ ਅਪਸਰਾਂ ਨੇ ਸੂਰਮੇ ਪ੍ਰਮਾਨ ਹੈ । ੩੫ ।

## ਕਬਿੱਤ

ਦੀਵਾਨ †ਮੋਤੀ ਲਾਲ, ਫੌਜ ਚੜ੍ਹੀ ਸੋ ਬਿਸਾਲ,
ਸੰਗ ਗਿਲਜਨ ਕੀ ਫੌਜ ਹੂੰ ਕੋ ਦੀਨੋ ਅਤਿ ਤ੍ਰਾਸ ਹੈ ।
ਦੁਆਬੀਏ ਜੋ ਸਿੰਘ ਚੜ੍ਹੇ ਕ੍ਰੋਧ ਕਰ ਲੜੇ ਅਤਿ.
ਮੋਏ ਜੋਊ ਖੇਤ, ਤਿਨ ਕੀਨੋ ਸੁਰਗ ਵਾਸ ਹੈ ।
ਸ਼ਾਮ ਸਿੰਘ ਜਵਾਲਾ ਸਿੰਘ ਕੋਪ ਕੇ ‡ਸਫੀਲ ਚੜ੍ਹੇ,

---

* ਰਤਨ ਸਿੰਘ ਗਰਜਾਖੀਏ ਦਾ ਨਾਂ ਖ਼ਾਲਸਾ ਦਰਬਾਰ, ਬੰਡਲ ਨੰ: ੯ ਜਿਲਦ ਦੋ ਵਿੱਚ ਹੈ । ਇਹ ਸਰਦਾਰ ਫਤਿਹ ਸਿੰਘ ਗਰਜਾਖੀਏ ਦੇ ਡੇਰੇ ਦਾ ਕੋਈ ਪ੍ਰਸਿੱਧ ਹੁੱਦੇਦਾਰ ਜਾਪਦਾ ਹੈ। ਇਸ ਮੌਕਿਆ ਤੇ ਗਰਜਾਖੀਏ ਡੇਰੇ ਦੇ ਸਵਾਰਾਂ ਨੇ ਬੜੀ ਵਾਰਤਾ ਵਿਖਾਈ ਸੀ ਅਤੇ ਮੁਲਤਾਨ ਦੀ ਜਿਤ ਵਿਚ ਇਨ੍ਹਾਂ ਦਾ ਬੜਾ ਭਾਰੀ ਭਾਗ ਸੀ । ਇਸੇ ਕਰਕੇ ਮਹਾਰਾਜਾ ਸਾਹਿਬ ਨੇ ਸਰਦਾਰ ਫ਼ਤਿਹ ਸਿੰਘ ਦੀ ਜਗੀਰ ਵਿਚ ਵਾਧਾ ਕੀਤਾ ਅਤੇ ਉਸ ਨੂੰ ਅੱਗੇ ਲਈ ਹੋਰ ਜ਼ਿਆਦਾ ਫੌਜ ਰੱਖ ਸਕਣ ਦਾ ਮਾਨ ਬਖਸ਼ਿਆ । ਦੇਖੋ ਗ੍ਰਿਫ਼ਨ, ਪੰਨਾ ੪੫੧ ।

† ਭਾਵ ਦੀਵਾਨ ਮੋਤੀ ਰਾਮ ਹੈ ।

‡ ਫ਼ਾਰਸੀ ਸ਼ਬਦ ਫਸੀਲ ਅਰਥਾਤ ਕੰਧ ।

ਗਰਭਾ ਸਿੰਘ ਸਿੰਘਨ ਕੋ ਕਹਿਤ ਸ਼ਾਬਾਸ਼ ਹੈ।
ਜੀਵਨ ਸਿੰਘ ਕੋਪ ਕੇ ਸੋ ਚੜ੍ਹਿਓ ਕਿਲੇ ਬੇਗ ਧਾਇ,
ਔਰ ਫੌਜ ਅੰਤ ਨਾਹੀਂ, ਡੋਗਰੇ *ਹੁਲਾਸ ਹੈ। ੩੬।

ਕਬਿੱਤ

ਰਤਨ ਸਿੰਘ ਬਸਤਰੀ† ਸੋ ਸ਼ਸਤਰੀ ਬਖਾਨ ਕਹੇ:
'ਸਿੰਘੋ! ਦੇਰ ਕਰੋ ਨਾਹੀਂ, ਲੜੋ ਸੋ ਰਿਸਾਇਕੇ।
ਮਾਰੋ ਤਲਵਾਰ ਤੀਰ, ਬਾਂਧੋ ਹੀਏ ਬੜੀ ਧੀਰ,
ਮਰੋ, ਸੁਰ ਲੋਕ ਜਾਓ, ਜੀਤੋ ਜਸ ਪਾਇਕੇ।'
ਐਸੇ ਸੁਣ ਕਾਨ, ਸਿੰਘ ਲੜੇ ਹਠ ਠਾਨ,
ਮਾਰੇ ਸੂਰਮੇਂ ਜਵਾਨ. ਦੀਏ ਮੁਸਲੇ ਖਪਾਇਕੇ।
ਜੋਧ ਸਿੰਘ ਕਲਸੀਆ ਕੇ ਸਿੰਘ ਚੜ੍ਹੇ ਧਾਏ ਜਬ,
ਆਏ ਤੁਰਕ ਜੋਰ, ਲੜੇ ਅਤਿ ਹੀ ਰਿਸਾਇਕੇ। ੩੭।

ਕਬਿੱਤ

ਏਕ ਜੋ ਪਠਾਨ ਆਇ ਲੜਿਓ ਸੋ ਰਿਸਾਇ ਅਤਿ,
ਮਾਰੇ ਸਿੰਘ ਦੋਊ, ਕੀਨੇ ਘਾਇਲ ਸੋ ਤੀਨ ਹੈ।
ਦਲ ਸਿੰਘ ਕੋਪ ਮਾਨ, ਵੱਲੇ ਤਾਹੀਂ ਧਾਮ ਜਾਨ,
ਲੈਕੇ ਕ੍ਰਿਪਾਨ, ਸੀਸ ਜੁਦੋ ਧੜ ਕੀਨ ਹੈ।
ਨਰਕ ਸੁਰਗ ਪੜੀ ਰਾਰ, ਐਸੇ ਨਰਕ ਡਾਰ,
ਸਿੰਘਨ ਕੇ ਹਾਥ ਮਰੇ, ਸੁਰਗ ਗਤਿ ਦੀਨ ਹੈ।
ਜਮਗਨ ਲੈਕੇ ਤਾਹੀਂ ਜਾਤ ਚਲੇ ਦੋਜ਼ਕ ਕੋ,
ਰਾਮਗਨ ਖੋਸ ਕੇ ਸੋ ਬਹਿਸ਼ਤ ਪਟ ਦੀਨ ਹੈ। ੩੮।

---

* ਮਹਾਰਾਜਾ ਰਣਜੀਤ ਸਿੰਘ ਦੇ ਫੌਜ ਸਬੰਧੀ ਸਰਕਾਰੀ ਕਾਗਜ਼ਾਂ ਵਿਚ ਡੋਗਰਿਆਂ ਦੀ ਸਵਾਰੀ ਫੌਜ ਦਾ ਜਿਕਰ ਆਉਂਦਾ ਹੈ।

† ਬਸਤ੍ਰੀ ਫਾਰਸੀ ਸ਼ਬਦ ਬਸਤਨੀ ਦੇ ਟਾਕਰੇ ਦਾ ਜਾਪਦਾ ਹੈ। ਫਾਰਸੀ ਵਿਚ ਬਸਤਨੀ ਦੇ ਅਰਥ ਤੋਸ਼ਾਖਾਨੇ ਦਾ ਕਾਰਦਾਰ ਹਨ। ਇਥੇ ਉਸ ਅਫਸਰ ਤੋਂ ਭਾਵ ਹੈ। ਜੋ ਮਹਾਰਾਜ ਦੇ ਬਸਤ੍ਰਾਂ ਦਾ ਜਿਮੇਵਾਰ ਹੁੰਦਾ ਸੀ। ਮਹਾਰਾਜ ਦੇ ਰੀਕਾਰਡ ਵਿਚ ਰਤਨ ਸਿੰਘ ਦਾ ਨਾਂ ਏਸੇ ਸਬੰਧ ਵਿਚ ਆਉਂਦਾ ਹੈ।

### ਦੋਹਰਾ

ਜਮਗਨ ਗਏ ਰਿਸਾਇਕੇ, ਧਰਮ ਰਾਇ ਕੇ ਪਾਸ ।
ਨਰਕ ਸਭੀ ਖਾਲੀ ਪੜਾ, ਸਭ ਸੁਰਗ ਕੀਓ ਵਾਸ । ੩੯ ।

### ਸੋਰਠਾ

ਪਾਪ ਸੋ ਕੀਏ ਪਹਾੜ, ਜਨਮ ਗਇਓ ਛਲ ਬਲ ਕਰਤ ।
ਦੀਏ ਸੁਰਗ ਮੋਂ ਡਾਰ, ਰਾਮ ਗਣੋਂ ਅਤਿ ਜੋਰ ਕਰ । ੪੦ ।

### ਸਵੈਯਾ

ਧਰਮ ਰਾਇ ਗਇਓ ਰਿਸਾਇ ਤਬੇ, ਪ੍ਰਭ ਪਾਹਿ ਕਹੇ ਬਿਨਤੀ ਸੁਣ ਲੀਜੇ।
ਤੁਮਰੀ ਇਹ ਕਾਰ ਨਿਭੇ ਨਾ ਸਾਰ, ਗਣ ਰਾਮ ਅਪਾਰ ਸੋ ਕੁੰਜੀਆਂ ਲੀਜੇ ।
ਪਾਪੀ ਬੜੇ ਜੋ ਮੂਏ ਰਣ ਮੇਂ, ਤਿਨ ਕੋ ਗਹਿ ਸੁਰਗ ਕੇ ਗਾਮੀ ਸੋ ਕੀਜੇ ।
ਸੁਭ ਬਾਣੀ ਭਈ ਸੁਣ ਧਰਮ ਲਈ, ਗਤ ਤਾਹੀਂ ਦਈ ਸਿੰਘਾਂ ਹਾਥ ਜੋ ਮੀਜੇ।੪੧।

### ਦੋਹਰਾ

ਗੁਰ ਸਿੰਘਨ ਕੇ ਹਾਥ ਤੇ, ਲਗੇ ਜੋ ਸਨਮੁਖ ਸੀਸ ।
ਸੁਰਗ ਬਾਸ ਤਾਕਾ ਕਰੋ, ਇੱਛਾ ਹੈ ਜਗਦੀਸ਼ । ੪੨ ।

### ਸੋਰਠਾ

ਸਿੰਘ ਕਰੇਂ ਗੁਰ ਧਿਆਨ, ਜੁੱਧ ਕਰੇਂ ਅਤਿ ਹੀ ਘਨੋ ।
ਜਾਇ ਜੋ ਸਨਮੁਖ ਪ੍ਰਾਨ, ਬੈਕੁੰਠ ਵਸੇ ਤਹਿ ਹਟਕ ਨਹਿ । ੪੩ ।

### ਕਬਿੱਤ

ਸੁਣਿਓ ਧਰਮ ਰਾਇ, ਕਹਿਓ ਜਮ ਸਮਝਾਇ,
ਮਰੇ ਰਣ ਮੇਂ ਜੋ ਧਾਇ, ਤਾਹੀਂ ਨਾਹੀਂ ਤੁਮ ਨੇ ਜਾਵਣਾ ।
ਗੁਰੂ ਪੰਥ ਹੈ ਅਪਾਰ, ਭਜੇ ਰਾਮ ਨਾਮ ਸਾਰ,
... ... * ਤਾਹੀ ਨਰਕ ਨਾਹੀਂ ਪਾਵਣਾ ।
ਕਰੇ ਇੱਛ ਜੋਊ ਭੋਗ, ਸਊ ਸੁਰਗ ਲੋਗ ਜੋਗ,
ਫਿਰ ਆਏ ਮਾਤ ਲੋਕ, ਤਿਨ ਰਾਜ ਬੜੋ ਪਾਵਣਾ ।

---

* ਇਸ ਤੁਕ ਵਿਚ ਕੁਝ ਸ਼ਬਦ ਛੁੱਟੇ ਹੋਏ ਹਨ।

ਅੰਤ ਸਮੇਂ ਗੁਰੂ ਧਿਆਨ, ਵਸੇ ਸੋ ਬੈਕੁੰਠ ਜਾਣ,
ਪਾਵੇ ਬੜੋ ਮਾਨ, ਗੁਰੂ ਨਾਨਕ ਪਹਿ ਆਵਣਾ । ੪੪ ।

ਦੋਹਰਾ

ਸੰਤ ਸਮਾਗਮ ਹਰਿ ਕਥਾ, ਛਤਰ ਧਰਮ ਕੀ ਰਾਰ ।
ਨਾ ਹਉਂ, ਨਾ ਤੂੰ, ਨਹਿ ਛੁਟੇ, ਅਸਿ ਕਹਿਓ ਕਰਤਾਰ । ੪੫ ।

ਦੋਹਰਾ

ਸ੍ਰੀ ਗੁਰੂ ਪੰਥ ਸੋ ਜਸ ਕਹਿਓ, ਸੁਣੋ ਸਿੰਘ ਮਨ ਲਾਇ ।
ਜੋ ਮਨਸਾ ਕਰ ਪੜ੍ਹ ਸੁਣੇ, ਨਹਿ ਪੂਛੇ ਜਮ ਰਾਇ । ੪੬ ।

ਇਤਿ ਸ੍ਰੀ ਗੁਰੁ ਖ਼ਾਲਸੇ ਜੀ ਕਾ ਫ਼ਤਿਹ ਨਾਮਾ, ਮੁਲਤਾਨ ਯੁੱਧ ਕਥਨੰ,
ਕਿਲੇ ਚੜ੍ਹ ਜਾਇਬੋ, ਚੌਥੋ ਅਧਿਆਇ ਸੰਪੂਰਣੰ ।

# ਅਧਿਆਇ ਪੰਜਵਾਂ

ਦੋਹਰਾ

ਸਕੰਦਰ ਖਾਨ ਭਰਾਤ ਕੋ, ਕਹੇ ਮੁਜ਼ਫਰ ਖਾਨ ।
ਲੜੋ *ਮਰੋ ਹਾਰੋ ਨਹੀਂ, ਚੜ੍ਹੋ ਸੋ ਮੁਗਲ ਪਠਾਨ । ੧ ।

ਕਬਿੱਤ

ਸੰਗ ਲੈ ਅਮੀਰ ਬੀਰ, ਧਾਰ ਹੀਏ ਬੜੀ ਧੀਰ,
ਆਇਓ ਪਹਿਰ ਚੀਰ, ਖਾਨ ਅਤਿ ਹੀ ਰਿਸਾਇਕੇ ।
ਔਰ ਉਮਰਾਉ, ਚੜ੍ਹੇ ਚਿਤ ਕੇ ਸੋ ਚਾਉ,
ਲੜੋ ਅਤਿ ਹੀ ਰਿਸਾਉ, ਮਾਰੋ ਸਿੰਘਾਂ ਨੂੰ ਖਪਾਇਕੇ ।
ਪੇਟੀਆਂ ਬੰਨ੍ਹ ਆਏ, ਸੋ ਸੰਜੋਹਿ ਪਹਿਰ ਆਏ,
ਸਿਰ ਖੋਲ ਹੂੰ ਲਗਾਏ, ਤਨ ਸਾਰੇ ਲੋਹਾ ਲਾਇਕੇ ।
ਗਏ ਬੇਗਮਾਂ ਕੇ ਪਾਸ, ਕਹੇ ਛਾੜੋ ਹਮੀਂ ਆਸ,
ਰਹੋ ਸਤਰ ਮੇਂ ਨਿਵਾਸ, ਕਰੇਂ ਜੰਗ ਹਮ ਜਾਇਕੇ । ੨ ।

ਕਬਿੱਤ

ਪੀਰ ਕੋ ਮਨਾਏ, ਲੜੇ ਅਤਿ ਹੀ ਸੋ ਧਾਏ,
ਆਜ ਇਹੈ ਚਿਤ ਚਾਹੇ, ਮਾਰੋ ਕਰੋ ਸਿੰਘ ਘਾਤ ਹੈਂ ।
ਤੜਾਕ ਦੇ ਕੜਾਕ ਸੋ ਛਟਾਕ ਦੇ ਪਟਾਕ ਮਾਰੇ,
ਸਿੰਘ ਕਹੇ ਇਨ੍ਹੇਂ ਕੀਨੀ ਬੜੀ ਬਾਤ ਹੈਂ ।
ਤੀਰ ਤਲਵਾਰ, ਸੋ ਤਮਾਚੇ ਕਰਾਬੀਨ ਮਾਰ,
ਖੰਡੇ ਸੋ ਦੋਧਾਰ ਕਿਧੋ ਨਾਗਨੀ ਲਖਾਤ ਹੈਂ ।
ਸੈਫ ਔਰ ਪਟੇ ਸੋ ਕਟਾਰ ਧਾਰ ਲੜੇ,
ਅਤਿ ਮਾਰ ਮਾਰ ਸਿੰਘਨ ਕੋ ਕਹਾਂ ਕਹਾਂ ਜਾਤ ਹੈਂ । ੩ ।

---

* ਇਸ ਵੇਲੇ ਖ਼ਾਲਸਾ ਫੌਜ ਕਿਲੇ ਦੇ ਦਰਵਾਜ਼ੇ ਤੇ ਪੁੱਜ ਚੁਕੀ ਹੈ ਅਤੇ ਉਥੇ ਹੀ ਕਿਲਾ-ਬੰਦ ਫੌਜ ਨਾਲ ਟਾਕਰਾ ਹੋ ਰਿਹਾ ਹੈ। ਇਹ ਅਧਿਆਇ ਮੂਲਤਾਨ ਯੁੱਧ ਦੀ ਅੰਤਮ ਝਾਕੀ ਹੈ ।

ਕਬਿੱਤ

ਹਰੀ ਸਿੰਘ ਕੋਪ, ਕਹੇ ਮਾਰੋ ਇਨੇਂ ਧੋਪ,
ਸੋ ਘਟਾਵੋ ਆਜ ਓਪ, ਆਏ ਮੁਗਲ ਪਠਾਨ ਜੋ।
ਕਾਢੇ ਤਲਵਾਰ, ਜਾ ਕੀ ਤੀਖੀ ਬਹੁਤ ਧਾਰ,
ਕੜਕਾਰ ਪਰੇ ਵਾਰ, ਕੀਨੋ ਤਬੇ ਤੁਰਕਾਨ ਜੋ।
ਐਂਡੇ ਬੈਂਡੇ ਆਏ, ਪਟੇ ਬਾਜ ਜਿਉਂ ਚਲਾਏ,
ਸੈਫ ਮਾਰਤ ਰਿਸਾਏ, ਸੀਸ ਮੋਢੇ ਕੋ ਬਖਾਨ ਜੋ।
ਕੀਨੋ ਐਸੇ ਜੰਗ, ਮਾਰੇ ਤੀਰ ਸੋ ਤੁਫੰਗ,
ਕ੍ਰਿਪਾਨ ਮਾਨੋ ਗੰਗ ਵਗੀ, ਲਗੇ ਸੁਰਗ ਜਾਨ ਜੋ।੪।

ਦੋਹਰਾ

ਚਟਕ ਪਟਕ ਲਟ ਪਟ ਲੜੇ, ਭਟ ਸਟਕਾਰ ਕਟਾਰ।
ਤੁਰਕ ਜੋ ਮਾਰੇ ਸਿੰਘਨ ਕੋ, ਸਿੰਘ ਸੋ ਦੇਇ ਬਿਡਾਰ।੫।

ਕਬਿੱਤ

ਏਕ ਓਰ ਪਲਟਨਾਂ ਨੇ ਕੀਨੋ ਬੜੋ ਜੋਰ,
ਤਬ ਮੀਹਾਂ ਸਿੰਘ* ਕਹੇ, ਬੇਗ ਆਵੋ ਸਿੰਘੋ ਮਾਰੀਏ।
ਮਤਾਬ ਸਿੰਘ† ਪੂਹਲੇ ਕੀ ਜੋ ਪਲਟਨ ਚੜ੍ਹੀ,
ਸ਼ਤਾਬ ਔਰ ਘੋੜ ਚੜ੍ਹੇ ਚੜ੍ਹੇ ਤੁਰਕਨ ਬਿਦਾਰੀਏ।
‡ਗੁਲਾਬ ਸਿੰਘ ਸਿੰਘਨ ਕੋ ਐਸ ਹੀ ਕਹੇ ਰਿਸਾਇ,
ਸਾਧ ਸਾਧ ਲੜੋ, ਭਲੇ ਨਾਹੀਂ ਅਬ ਹਾਰੀਏ।

---

* ਸ: ਮੀਹਾਂ ਸਿੰਘ ਪੈਦਲ ਫੌਜ ਦੀ ਇਕ ਪੜਤਲ ਦਾ ਕੁਮੇਦਾਨ ਸੀ। ਇਸ ਦੀ ਪੜਤਲ ਦੀ ਨਫਰੀ ੭੫੯ ਸੀ ਅਤੇ ਇਸ ਪੜਤਲ ਦਾ ਮਾਸਕ ਖਰਚ ੫੯੭੨) ਰੁਪਏ ਸੀ। (ਵੇਖੋ, ਖਾ: ਦ: ਰੀ:, ਬੰਡਲ ਨੰ: ਏ. ਏ. ੧)

† ਮਤਾਬ ਸਿੰਘ ਪੂਹਲਾ ਵੀ ਪੈਦਲ ਫੌਜ ਦੀ ਇਕ ਪੜਤਲ ਦਾ ਕੁਮੇਦਾਨ ਸੀ। ਇਸ ਦੀ ਪੜਤਲ ਦੀ ਨਫਰੀ ੫੬੪ ਸੀ, ਜਿਸ ਦਾ ਮਾਸਕ ਖਰਚ ੪੩੦੯) ਰੁਪਏ ਸੀ। (ਖ: ਦ: ਰੀਕਾਰਡ, ਬੰਡਲ ਨੰ: ਏ. ਏ. ੧)

‡ ਗੁਲਾਬ ਸਿੰਘ ਵੀ ਪੈਦਲ ਪੜਤਲ ਦਾ ਕੁਮੇਦਾਨ ਸੀ। ਇਸ ਬਾਰੇ ਚੌਥੇ ਅਧਿਆਇ ਵਿੱਚ ਨੋਟ ਦਿੱਤਾ ਹੈ।

*ਹੱਸਬੀ ਬੁਲਾਇਕੇ ਸੋ ਰਾਖੇ ਹੁਤੇ ਖਾਨ ਜੋਈ,
ਸੋਈ ਅਤਿ ਲੜੇ ਚੰਗੇ ਬੜੇ ਤਲਵਾਰੀਏ । ੬ ।

ਛੰਦ

ਕੜਾ ਕੜੀ ਕਮਾਨ ਲੈ, ਪਠਾਨ ਏਕ ਆਇਓ ।
ਭੁਜੰਗ ਸਿੰਘ ਪੇਖਕੇ, ਤੁਫੰਗ ਤੀਰ ਲਾਇਓ ।
ਕੰਟ ਕੇ ਸਮਾਨ ਜਾਨ, ਖੋਭ ਸੋ ਲਖਾਇਓ ।
ਕੋਪ ਕਰਾਬੀਨ ਮਾਰ, ਤੁਰਕ ਕੋ ਗਿਰਾਇਓ । ੭ ।

ਕਬਿੱਤ

ਖਾਨ ਕੋ ਦੀਵਾਨ ਅਗਰ ਦਾਦ ਖਾਨ ਆਇਓ ਤਬ,
ਸਾਥ ਕੇ ਪਠਾਨਨ ਸੋ ਕਰੇ ਐਸੀ ਬਾਤ ਹੈ ।
ਮਾਰ ਮਾਰ ਸਿੰਘਨ ਕੇ ਮੁੰਡਨ ਉਸਾਰੋ ਕੋਟ,
ਪੇਖ ਜਾਨੇ ਸਿੰਘ ਜੋ ਪਹਿ ਲੜਨ ਆਏ ਭਾਤ ਹੈ ।
ਤਰੇਰ ਕੀਏ ਨੈਣ, †ਬੈਣ ਕਹੇ ਮੋਹਿ ਚੈਣ ਨਾਹੀਂ,
ਲੜੋ ਮਾਰੋ ਬੇਗ ਕਰੋ ਸਿੰਘਨ ਕੋ ਘਾਤ ਹੈ ।
ਆਏ ਜੋ ਪਠਾਨ, ਲੜੇ ਅਤਿ ਹੀ ਰਿਸਾਨ,
ਛੋੜੇ ਤੀਰ ਲੈ ਕਮਾਨ, ਮਾਰੇ ਸਿੰਘ ਪਾਂਚ ਸਾਤ ਹੈ । ੮ ।

ਦੋਹਰਾ

ਤੁਰਕ ਜੋ ਆਏ ਸੂਰਮੇ, ਲੜੇ ਜੋ ਅਤਿ ਚਿਤ ਚਾਇ ।
ਦਲ ਸਿੰਘ ਕੇ ਜੋ ਸਿੰਘ ਥੇ, ਤਾਕੋ ਮਾਰੇਂ ਧਾਇ । ੯ ।

ਕਬਿੱਤ

ਤੁਰਕ ਆਏ ਧਾਇ ਧਾਇ, ਮਾਰੇ ਸਿੰਘ ਸੋ ਰਿਸਾਇ ।
ਜੋ ਖੁਦਾਇ ਦੀ ਰਜ਼ਾਇ, ਹਮੇਂ ਜੀਤ ਨਹੀਂ ਆਵਤੀ ।

* ਭਾਵ ਹਬਸ਼ੀ ਹੈ ।

† ਰਾਣੀ ਦਾਤਾਰ ਕੌਰ ਦਾ ਗੁੱਸਾ ਪ੍ਰਗਟ ਕਰਨ ਵਾਲੇ ਸ਼ਬਦ ਕਵੀ ਨੇ ਚੌਥੇ ਅਧਿਆਇ ਦੇ ਛੰਦ ਨੰ: ੧੯ ਵਿਚ ਵੀ ਵਰਤੇ ਹਨ ।

ਜੋਊ ਜਾਇ ਲੜੇ, ਸਿਰ ਭੂਮ ਤਾਹੀਂ ਪੜੇ,
ਪਾਛੇ ਰਹੇ ਜੋਊ ਖੜੇ, ਤਿਨੇ ਅਜਲ ਘੇਰ ਲਿਆਵਤੀ ।
ਚੌਪੜ ਜੋ ਖੇਲੇ ਖਾਨ, ਜਾਇ ਕਹਿਓ ਹੈ ਪਠਾਨ,
ਆਈ ਮੌਤ ਨੇਰੇ ਆਨ, ਤੁਮੇਂ ਮਾਲਮ ਨ ਪਾਵਤੀ ।
ਸਿੰਘ ਅੰਦਰ ਸੁ ਆਏ, ਤੁਮ ਖੇਲੋ ਚਿਤ ਲਾਏ,
........................ *ਜੋਊ ਤੁਮੇਂ ਮਨ ਭਾਵਤੀ । ੧੦ ।

ਦੋਹਰਾ

ਸੁਨਤ ਖਾਨ ਚਕ੍ਰਿਤ ਭਏ, ਪਾਸੇ ਦੀਨੇ ਡਾਰ ।
ਉਠ ਸੰਜੋਇ ਪਹਿਰੀ ਤਬੇ, ਹਾਥ ਲਈ †ਤਲਵਾਰ । ੧੧ ।

ਕਬਿੱਤ

ਚੜ੍ਹਿਓ ਹੈ ਮੁਜ਼ੱਫਰ ਖਾਨ, ਆਇਓ ਮਹਾਂ ਰਿਸਾਨ,
ਸੰਗ ਲੀਏ ਜਵਾਨ, ਜੋ ਜਗੀਰਾਂ ਬੈਠੇ ਖਾਵਤੇ ।
ਆਏ ਕਰ ਕੋਪ, ਹਾਥ ਲੀਏ ਢਾਲ ਧੋਪ,
ਆਜ ਕੈਸੇ ਰਹੈ ਓਪ, ਸਿੰਘ ਜੋਰ ਕਰ ਆਵਤੇ ।
ਬੀਸ ਤੀਸ ਜੋ ਦੁਰਾਨੀ, ਸਾਥ ਲੀਏ ਹੈ ਕਮਾਨੀ,
ਐਸੇ ਕਹਿਤ ਜਬਾਨੀ ਚਲੋ ਸਿੰਘਾਂ ਨੂੰ ਖਪਾਵਤੇ ।
ਆਏ ਡਿਉੜੀ ਕੋ ਜਾਨ, ਮਾਰੇ ਤੀਰ ਲੈ ਕਮਾਨ,
ਲਗੇ ਸਿੰਘਨ ਕੋ ਆਨ, ਡਿਗੇ ਮੂਰਛਾ ਜੋ ਖਾਵਤੇ । ੧੨ ।

ਦੋਹਰਾ

ਕਤਲ ਕੀਏ ਸੋ ਤੁਰਕ ਬਹੁ, ਮੁਗਲ ਪਠਾਨ ਜੁ ਖਾਨ ।
ਬਚੇ ਤੇਊ ਜੋਊ ਛਪ ਗਏ, ਲੂਟ ਲੀਓ ਮੁਲਤਾਨ । ੧੩ ।

---

* ਨਕਲ ਨਵੀਸ ਇਹ ਤੁਕਾਂਗ ਛੱਡ ਗਿਆ ।

† ਇਹ ਜੁੱਧ ਦੀ ਉਹ ਸਟੇਜ ਹੈ ਜਿੱਥੇ ਕਿ ਨਵਾਬ ਮੁਲਤਾਨ ਆਪ ਜ਼ਾਤੀ ਤੌਰ ਤੇ ਲੜਾਈ ਵਿਚ ਭਾਗ ਲੈਂਦਾ ਹੈ। ਸਿੱਖ ਰਾਜ ਦੇ ਅਤੇ ਅੰਗਰੇਜ਼ ਲੇਖਕਾਂ ਨੇ ਨਵਾਬ ਦੀ ਸੂਰਮਗਤੀ ਦੀ, ਜਿਹੜੀ ਕਿ ਉਸ ਨੇ ਇਸ ਮੌਕਿਆ ਤੇ ਵਿਖਾਈ, ਸ਼ਲਾਘਾ ਕੀਤੀ ਹ ।

**ਸਵੈਯਾ**

ਤਾਹੀ ਭਰਾਤ ਸਰਫਰਾਜ਼ ਹੂੰ ਖਾਨ ਥਾ,
ਸ਼ਾਹ ਨਿਵਾਜ ਸੁ ਸ਼ਰਫ ਹੂੰ ਰਾਜ * ਸੁ ਆਇ ।
ਆਇ ਕੇ ਤੀਰ ਤਮਾਚੇ ਚਲਾਏ,
ਲੜੇ ਸੋ ਭਲੇ ਤਲਵਾਰ ਵਗਾਏ ।
ਸਿੰਘਨ ਮਾਰ ਬਿਦਾਰ ਦੀਏ,
ਬੜ ਸੂਰਮੇ ਥੇ, ਪਰ ਭੂਮ ਗਿਰਾਏ ।
ਅਮਰ ਸਿੰਘ† ਮਜੀਠੀਆ ਕੋਪ ਲੜਿਓ,
ਬਹੁ ਤੁਰਕਨ ਤੇ ਹਥਿਆਰ ਛੁਡਾਏ । ੧੪ ।

**ਸਵੈਯਾ**

ਔਰ ਸਭੈ ਬਿਖਿਆਤ ਜੋਊ ਸੋ ਮੂਏ ਲੜਕੇ ਬਚਿਆ ਨਹੀਂ ਕੋਈ ।
ਤੁਰਕ ਸਭੈ ਕਤਲਾਮ ਭਏ, ਜਿਨ੍ਹਾਂ ਬੋਦੀ ਦਿਖਾਈ ਬਚਿਆ ਪੁਨ ਸੋਈ ।
ਭਾਨਾ ਭਇਓ ਕਰਤਾਰ ਹੂੰ ਕੋ, ਸਭਾ ਦੀਨ ਉਠੀ ਗੁਰੂ ਰਾਜ ਸੋ ਹੋਈ ।
ਕਸ਼ਮੀਰ ਔਰ ਕਾਬਲ, ਰੂਮ ਔ ਸ਼ਾਮ, ‡ਕੰਧਾਰ ਈਰਾਨ ਸੋ ਕਾਂਪਤ ਜੋਈ ।੧੫।

**ਕਬਿਤ**

ਸੁਣਿਓ ਫਰੰਗੀ, ਜੋ ਪਹਿ ਜੀਤੇ ਹੈਂ ਭੁਜੰਗੀ,

---

* ਨਵਾਬ ਮੂਜ਼ੱਫਰ ਖਾ ਦੇ ਸੱਤ ਪੁਤ੍ਰ: (੧) ਸਰਫਰਾਜ਼ ਖਾਂ, (੨) ਜ਼ੂਲਫਕਾਰ ਖਾਂ, (੩) ਸ਼ਾਹ ਨਿਵਾਜ਼ ਖਾਂ, (੪) ਮੁਮਤਾਜ਼ ਖਾਂ, (੫) ਅਜ਼ੀਜ ਖਾਂ, (੬) ਹੱਕ ਨਿਵਾਜ਼ ਖਾਂ ਤੇ (੭) ਸ਼ਾਹਬਾਜ਼ ਖਾਂ ਸਨ । ਸਰਫਰਾਜ ਖਾਂ ਅਤੇ ਜੁਲਫਕਾਰ ਖਾਂ ਤੋਂ ਛੁਟ ਬਾਕੀ ਪੰਜੇ ਭਰਾ ਲੜਾਈ ਵਿਚ ਮਾਰੇ ਗਏ ਸਨ । ਬਚ ਗਏ ਦੋਵੇਂ ਭਰਾਵਾਂ ਨੂੰ ਕੈਦ ਕਰਕੇ ਲਾਹੌਰ ਲਿਆਂਦਾ ਗਿਆ। ਉਦਾਰ ਚਿੱਤ ਮਹਾਰਾਜਾ ਨੇ ਇਨ੍ਹਾਂ ਨੂੰ ਤ੍ਰੀਹ ਹਜ਼ਾਰ ਰੁਪਏ ਸਾਲਾਨਾ ਗੁਜ਼ਾਰੇ ਵਜੋਂ ਦਿਤੇ । (ਵੇਖੋ, ਖ਼ਾ:, ਦ: ਰੀ:, ਜਿਲਦ ਦਜੀ, ਬੰਡਲ ਨੰ: ੮ ।

† ਅਮਰ ਸਿੰਘ ਮਜੀਠੀਏ ਦਾ ਪਿਤਾ ਸ: ਮੰਨਾ ਸਿੰਘ, ਮਹਾਰਾਜਾ ਰਣਜੀਤ ਸਿੰਘ ਦੇ ਦਾਦਾ ਸ: ਚੜ੍ਹਤ ਸਿੰਘ ਦੇ ਸਰਦਾਰਾਂ ਵਿਚੋਂ ਸੀ । ਵੇਖੋ, ਲੈਪਲ ਗ੍ਰਿਫ਼ਿਨ ।

‡ ਇਸ ਸਵੈਯੇ ਦੇ ਭਾਵ ਨੂੰ ਚੰਗੀਤਰ੍ਹਾਂ ਸਮਝਣ ਲਈ ਵੇਖੋ ਫੁਟ ਨੋਟ ਨੰ: ੧, ਕਬਿੱਤ ੪੭, ਅਧਿਆਇ ਤੀਜਾ ਅਤੇ ਕੁਨਿੰਘਮ ਦੀ ਪੁਸਤਕ ਦਾ ਪੰਨਾ ੩੭੧-੭੨ ।

ਹਮੇਂ ਭਈ ਨ ਚੰਗੀ, *ਮਨ ਮਾਰਿ ਸੋ ਬਿਚਾਰਤੇ ।
ਕਿਲ਼ਾ ਲੀਓ ਮੁਲਤਾਨ, ਲੂਟੇ ਹੀਰੇ ਪੰਨੇ ਆਨ,
ਸਭ ਮਾਰੇ ਤੁਰਕਾਨ, ਬੜੇ ਹੁਤੇ ਜੋ ਉਦਾਰਤੇ ।
ਸੰਭਾਲ ਰਾਖੋ ਦਿੱਲੀ, ਬਾਤ ਜਾਨੋ ਨਾਂਹੀ ਪਿੱਲੀ,
ਸਿੰਘ ਆਵੇਂ ਜੈ ਹੈ ਸਿੱਲੀ, ਬਹੁਤ ਸੈਨਾ ਹੂੰ ਚੜ੍ਹਾਵਤੇ ।
ਪੂਰਬ ਸੋ ਪੱਛਮ ਜਾਨ, ਉੱਤਰ ਔਰ ਦੱਖਨ ਮਾਨ,
ਮਾਰੀ ਮੁਲਤਾਨ, ਡਰ ਸਭ ਹੀ ਸੋ ਪਾਵਤੇ ।੧੬।

ਦੋਹਰਾ

ਰੋਵੇਂ ਸਭੀ ਸੋ ਬੇਗਮਾਂ, ਕਹਾਂ ਗਏ ਤਜ ਖਾਨ ।
ਹਮ ਕੁਛ ਠੌਰ ਬਤਾਇਓ, ਨਹੀਂ ਤਜਤ ਹੈਂ ਪ੍ਰਾਨ ।੧੭।

ਕਬਿੱਤ

ਸਿੰਘ ਜੋ ਪ੍ਰਧਾਨ, ਪਏ ਬੋਲਕੇ ਸੁਜਾਨ,
ਰੋਂਦੇ ਬੇਗਮਾਂ ਸੋ ਖਾਨ, ਜਾਇ ਤਾਹੀ ਸਮਝਾਇਓ ਹੈ ।
ਕਹਿਕੇ ਪਠਾਇਓ, ਮਿਲੋ ਆਓ ਸੁਖ ਪਾਇਓ,
ਨਾਹੀਂ ਪਛਤਾਇਓ, ਪ੍ਰਾਨ ਦੇਸ ਸੰਗ ਜਾਇਓ ਹੈ ।
ਬਾਤ ਮਾਨੀ ਨਹੀਂ ਕੋਈ, ਕੀਨੀ ਭਾਵਤ ਸੋ ਸੋਈ,
ਇਤ ਉਤ ਜਸ ਹੋਈ, ਜਾਂ ਤੇ ਬਹਿਸ਼ਤ ਹੂੰ ਸਿਧਾਇਓ ਹੈ ।
ਤਾਂਤੇ ਰਵੋਂ ਨ ਅਧੀਰ, ਧਾਰੋ ਇਹੋ ਰਿਦੇ ਧੀਰ;
ਖਾਨ ਬੜੇ ਸੂਰਬੀਰ, ਸੋਗ ਸਭ ਹੀ ਮਿਟਾਇਓ ਹੈ ।੧੮।

ਸੋਰਠਾ

ਬਹੁਤੇ ਕਰਮ ਨਿਹਾਰ, ਧਾਮ ਪਠਾਈਆਂ ਬੇਗਮਾਂ ।
ਸੋਨਾ ਲੁੱਟ ਅਪਾਰ, ਮੋਤੀ †ਹੀਰੇ ਅੰਤ ਨਹਿ ।੧੯।

---

* ਇਥੇ ਕਵੀ ਦਾ ਇਹ ਲਿਖਣਾ ਕਿ ਖ਼ਾਲਸਾ ਫੋਜ ਦੀ ਸਫ਼ਲਤਾ ਦੀ ਇਹ ਖਬਰ ਅੰਗਰੇਜ਼ਾਂ ਨੂੰ ਚੰਗੀ ਨਹੀਂ ਲੱਗੀ, ਠੀਕ ਪ੍ਰਤੀਤ ਹੁੰਦੀ ਹੈ । ਇਸ ਗੱਲ ਦੀ ਪੁਸ਼ਟੀ ਅੰਗਰੇਜ਼ਾਂ ਦੀ ਦਫਤਰੀ ਲਿਖਾ-ਪੜ੍ਹੀ ਤੋਂ ਵੀ ਹੁੰਦੀ ਹੈ ।

† ਵਿਸਥਾਰ ਲਈ ਵੇਖੋ, ਭੂਮਿਕਾ ਮੁਲਤਾਨ ਯੁੱਧ ।

## ਕਬਿੱਤ

*ਪਾਸਲੇ ਜੋ ਕੋਟ, ਸੁ ਛੁਡਾਏ ਲੀਨੇ ਦੇਕੇ ਝੋਟ,
ਰਹੀ ਕਿਸੇ ਕੀ ਨਾ ਓਟ, ਤਾਂਤੇ ਛਾਡ ਕੇ ਸਿਧਾਏ ਹੈਂ।
ਪਾਛੇ ਸਿੰਘਨ ਕੇ ਕੌਰ, ਕਹੈ ਚਲੋ ਜੀ ਲਾਹੌਰ।
ਅਬ ਆਏ ਦੌਰ ਦੌਰ, ਸਿਰਮੌਰ ਸੁ ਸੁਹਾਏ ਹੈਂ।
ਸੁ ਲਾਹੌਰ ਜਬ ਆਏ, ਸੁਣ ਸਿੰਘ ਸੁਖ ਪਾਏ,
ਤੋਪਾਂ ਸ਼ਲਕ ਚਲਾਏ, ਦਾਨ ਦੇਤ ਹਰਖਾਏ ਹੈਂ।
ਕੀਨੀ ਬਖਸ਼ ਅਪਾਰ, ਲੈਕੇ ਆਇਓ ਜੋਊ †ਸਾਰ,
ਤਬ ਬਾਰੀ ਦੀਪ ਮਾਰ, ਮਨ ਮੋਦ ਕੋ ਬੜ੍ਹਾਏ ਹੈਂ। ੨੦।

## ਦੋਹਰਾ

‡ਜੇਠ ਸੁਦੀ ਸੁ ਇਕਾਦਸ਼ੀ, ਫ਼ਤਿਹ ਕੀਓ ਮੁਲਤਾਨ।
ਸੰਮਤ ਅਠ ਦਸ ਜਾਣੀਏ, ਔਰ ਪਛੱਤਰ ਮਾਨ। ੨੧।

## ਦੋਹਰਾ

ਸ੍ਰੀ ਗੁਰ ਪੰਥ ਸੁ ਜਸ ਕਹਿਓ, ਪੜ੍ਹੇ ਸੁਣੇ ਚਿਤ ਲਾਇ।
ਗਣੇਸ਼ ਦਾਸ ਪਿੰਗਲ ਭਨੇ, ਚਾਰ ਪਦਾਰਥ ਪਾਇ। ੨੨।

---

* ਪਾਸਲੇ ਕੋਟ ਤੋਂ ਭਾਵ ਸ਼ੁਜਾਆਬਾਦ ਦਾ ਕਿਲਾ ਹੈ। ਮੁਲਤਾਨ ਫ਼ਤਿਹ ਹੋ ਜਾਣ ਪੁਰ ਇਹ ਵੀ ਮਹਾਰਾਜਾ ਰਣਜੀਤ ਸਿੰਘ ਦੇ ਹਥ ਆ ਗਿਆ। ਇਸ ਵਿਚੋਂ ਮਹਾਰਾਜਾ ਸਾਹਿਬ ਨੂੰ ਪੰਜ ਤੋਪਾਂ ਅਤੇ ਵੀਹ ਹਜ਼ਾਰ ਰੁਪਏ ਦਾ ਮਾਲ ਮਿਲਿਆ ਸੀ। ਵੇਖੋ, ਜ਼ਫਰਨਾਮਾ, ਪੰ: ੧੧੬।

† ਇਹ ਖੁਸ਼ਖਬਰੀ ਸਰਦਾਰ ਫ਼ਤਿਹ ਸਿੰਘ ਆਹਲੂਵਾਲੀਏ ਨੇ ਆਪਣੇ ਇਕ ਖਾਸ ਸਵਾਰ ਰਾਹੀਂ ਮਹਾਰਾਜਾ ਸਾਹਿਬ ਦੀ ਸੇਵਾ ਵਿਖੇ ਲਾਹੌਰ ਘੱਲੀ। ਖਬਰ ਪਾਂਦਿਆਂ ਹੀ ਮਹਾਰਾਜਾ ਸਾਹਿਬ ਨੇ ਸਵਾਰ ਨੂੰ ਸੋਨੇ ਦੇ ਕੜਿਆਂ ਦੀ ਇਕ ਜੋੜੀ, ਇਕ ਕਲਾਬਤੂਨੀ ਪਗੜੀ ਅਤੇ ਪੰਜ ਸੌ ਰੁਪਏ ਨਕਦ ਇਨਾਮ ਵਜੋਂ ਦਿਤੇ ਤੇ ਦੂਜੇ ਦਿਨ ਮਹਾਰਾਜਾ ਸਾਹਿਬ ਹਾਥੀ ਤੇ ਸਵਾਰ ਹੋਕੇ ਸ਼ਾਲਾਂ ਬਾਗ ਤੋਂ ਕਿਲੇ ਤੀਕ ਆਏ। ਰਾਹ ਵਿਚ ਆਪ ਨੇ ਰੁਪਏ ਆਦਿ ਦੀ ਜੀ ਭਰ ਕੇ ਸੋਟ ਕੀਤੀ ਅਤੇ ਗਰੀਬ ਗੁਰਬੇ ਵਿੱਚ ਬੇਅੰਤ ਧਨ ਵੰਡਿਆ। ਇਸ ਅਦੁਤੀ ਜਿੱਤ ਦੀ ਖੁਸ਼ੀ ਵਿੱਚ ਸ਼ਹਿਰ ਲਾਹੌਰ ਵਿਖੇ ਰਾਤ ਨੂੰ ਦੀਪਮਾਲਾ ਵੀ ਕੀਤੀ ਗਈ। (ਵੇਖੋ, ਸੋਹਨ ਲਾਲ, ਦਫਤਰ ਦੂਜਾ, ਪੰਨਾ ੨੨੦)

‡ ਦੋ ਜੂਨ, ੧੮੧੮ ਈ: ਵਾਲੇ ਦਿਨ ਖ਼ਾਲਸਾ ਫੌਜ ਕਿਲੇ ਵਿਚ ਦਾਖਲ ਹੋਈ।

ਦੋਹਰਾ

ਮਹਿਮਾ ਗੁਰੁ ਕੇ ਪੰਥ ਕੀ, ਸੁਣੇ ਸੁਣਾਵੇ ਕੋਇ ।
ਲਹੇ ਸੁ ਚਾਰ ਪਦਾਰਥੈਂ, ਅੱਸੁ ਮੇਧ ਫਲ ਹੋਇ । ੨੩ ।

ਇਤਿ ਸ੍ਰੀ ਗੁਰੂ ਖ਼ਾਲਸੇ ਜੀ ਕਾ ਫ਼ਤਿਹ ਨਾਮਾ, ਮੁਲਤਾਨ ਯੁੱਧ ਕਥਨੰ,
ਖਾਨ ਪਠਾਨ ਬੱਧ, ਪੰਚਮੋਂ ਅਧਿਆਇ ਸੰਪੂਰਨੰ ।
ਮੁਲਤਾਨ ਜੰਗ ਸੰਪੂਰਨੰ ।



# ਪਸ਼ੌਰ ਯੁਧ

## ਵਚਨਾਰੰਭ

**ਕਾਬੁਲ ਰਾਜ ਦੀ ਹਾਲਤ**

ਮੁਲਤਾਨ ਯੁੱਧ ਵਾਂਗ ਤਾਰੀਖੀ ਲਿਹਾਜ਼ ਤੋਂ ਇਸ ਯੁੱਧ ਦਾ ਵਰਣਨ ਵੀ ਪੂਰਨ ਅਤੇ ਠੀਕ ਹੈ।

ਇਸ ਯੁੱਧ ਦੇ ਕਾਰਣਾਂ ਨੂੰ ਚੰਗੀਤਰ੍ਹਾਂ ਸਮਝਣ ਲਈ ਪਿਛਲੇ ਕੁਝਕੁ ਸਾਲਾਂ ਦੀਆਂ ਤਾਰੀਖੀ ਘਟਨਾਵਾਂ ਤੋਂ ਵਾਕਿਫ਼ ਹੋਣਾ ਜ਼ਰੂਰੀ ਹੈ। ਉਸ ਵੇਲੇ ਕਾਬੁਲ ਦੇ ਤਖਤ ਉਤੇ ਅਹਿਮਦ ਸ਼ਾਹ ਅਬਦਾਲੀ ਦਾ ਪੋਤ੍ਰਾ ਸ਼ਾਹ ਮਹਿਮੂਦ ਬੈਠਾ ਸੀ। ਅਤੇ ਫ਼ਤਿਹ ਖਾਂ ਬਾਰਕਜ਼ਈ ਉਸ ਦਾ ਵਜ਼ੀਰ ਸੀ। ਖੈਬਰ ਪਾਰ ਦਾ ਸਾਰਾ ਇਲਾਕਾ ਤਥਾ ਪਸ਼ੌਰ, ਨੌਸ਼ਹਿਰਾ ਯੂਸਫਜ਼ਈ ਆਦਿ ਇਲਾਕਾ ਵਜ਼ੀਰ ਫ਼ਤਿਹ ਖਾਂ ਨੇ ਆਪਣੇ ਭਰਾ ਸਰਦਾਰ ਯ ਰ ਮੁਹੰਮਦ ਖਾਂ, ਸਰਦਾਰ ਸੁਲਤਾਨ ਮੁਹੰਮਦ ਖਾਂ ਅਤੇ ਸਰਦਾਰ ਦੋਸਤ ਮੁਹੰਮਦ ਖਾਂ ਨੂੰ ਸੌਂਪ ਰਖਿਆ ਸੀ। ਪਰੰਤੂ ਅਟਕ ਦਾ ਕਿਲਾ ਅਤੇ ਉਸ ਦੇ ਆਲੇ ਦੁਆਲੇ ਦਾ ਇਲਾਕਾ ਮੁਜ਼ੱਫਰਆਬਾਦ ਦਾ ਇਲਾਕਾ ਅਤੇ ਕਸ਼ਮੀਰ ਦੀ ਵਾਦੀ ਅਜੇ ਤੀਕ ਵਜ਼ੀਰ ਖਾਂ ਦੇ ਵਿਰੋਧੀ ਧੜੇ ਦੇ ਅਫਗਾਨ ਸਰਦਾਰਾਂ ਦੇ ਕਾਬੂ ਵਿਚ ਸੀ। ਜਿਵੇਂ ਅਟਕ ਦੇ ਕਿਲੇ ਉਤੇ ਸਰਦਾਰ ਜਹਾਂਦਾਦ ਖਾਂ ਖੈਲ ਅਤੇ ਕਸ਼ਮੀਰ ਤੇ ਮੁਜ਼ੱਫਰਆਬਾਦ ਉਤੇ ਉਸ ਦੇ ਭਰਾ ਅਤਾ ਮੁਹੰਮਦ ਖਾਂ ਖੈਲ ਕਾਬਜ਼ ਸਨ।

**ਵਜ਼ੀਰ ਫ਼ਤਿਹ ਖਾਂ ਅਤੇ ਮਹਾਰਾਜਾ ਰਣਜੀਤਸਿੰਘ ਦੀ ਕਸ਼ਮੀਰ ਤੇ ਚੜ੍ਹਾਈ**

ਇਸੇ ਕਰਕੇ ਕਸ਼ਮੀਰ ਅਤੇ ਅਟਕ ਨੂੰ ਆਪਣੇ ਕਾਬੂ ਵਿਚ ਲਿਆਉਣ ਲਈ ਫ਼ਤਿਹ ਖਾਂ ਵਜ਼ੀਰ ਸੰਨ ੧੮੧੨ ਈ: ਵਿਚ ਇਕ ਭਾਰੀ ਫੌਜ ਨਾਲ ਲੈ ਕੇ ਕਾਬੁਲ ਤੋਂ ਚੱਲ ਪਿਆ। ਪਰ ਮੁਜ਼ੱਫਰਾਬਾਦ ਵਾਲੇ ਰਸਤੇ ਤੋਂ ਛੁੱਟ ਕਸ਼ਮੀਰ ਨੂੰ ਜਾਣ ਵਾਲੀਆਂ ਬਾਕੀ ਸਾਰੀਆਂ ਸ਼ਾਹਰਾਹਾਂ ਜਿਹਲਮ ਤੇ ਗੁਜਰਾਤ, ਜੰਮੂ ਤੇ ਸਿਆਲ ਕੋਟ ਅਤੇ ਭਿੰਬਰ ਤੇ ਰਾਜੌਰੀ ਉਤੇ ਮਹਾਰਾਜਾ ਰਣਜੀਤ ਸਿੰਘ ਨੇ ਆਪਣਾ ਪੂਰਾ ਪੂਰਾ

ਅਧਿਕਾਰ ਕਾਇਮ ਕਰ ਲਿਆ ਹੋਇਆ ਸੀ। ਇਸ ਲਈ ਮਜਬੂਰ ਹੋ ਕੇ ਫ਼ਤਿਹ ਖਾਂ ਨੇ ਮਹਾਰਾਜਾ ਰਣਜੀਤ ਸਿੰਘ ਦੀ ਸਹਾਇਤਾ ਨਾਲ ਹੀ ਕਸ਼ਮੀਰ ਉਤੇ ਚੜ੍ਹਾਈ ਕਰਨ ਦਾ ਫੈਸਲਾ ਕੀਤਾ । ਇਸੇ ਕਰਕੇ ਸਿੱਖ ਫੌਜ ਦਾ ਇਕ ਜ਼ਬਰਦਸਤ ਦਸਤਾ ਦੀਵਾਨ ਮੁਹਕਮ ਚੰਦ ਦੀ ਕਮਾਨ ਹੇਠ ਫ਼ਤਿਹ ਖਾਂ ਦੀ ਸਹਾਇਤਾ ਲਈ ਘਲਿਆ ਗਿਆ। ਲੜਾਈ ਵਿਚ ਸਰਦਾਰ ਅਤਾ ਮੁਹੰਮਦ ਖਾਂ ਖੈਲ ਨੂੰ ਭਾਂਜ ਹੋਈ ਅਤੇ ਉਹ ਕਸ਼ਮੀਰ 'ਚੋਂ ਭੱਜ ਗਿਆ ਤੇ ਕਸ਼ਮੀਰ ਦਾ ਇਲਾਕਾ ਫ਼ਤਿਹ ਖਾਂ ਦੇ ਹੱਥ ਆਇਆ ।

ਅਟਕ ਦੇ ਕਿਲੇ ਦੀ ਅਹਿਮੀਅਤ ਅਤੇ ਇਸ ਉਤੇ ਰਣਜੀਤ ਸਿੰਘ ਦਾ ਕਬਜ਼ਾ, ਮਾਰਚ ਸੰਨ ੧੮੧੩

ਆਪਣੇ ਭਰਾ ਦੀ ਭਾਜ ਦੀ ਖਬਰ ਸੁਣ ਕੇ ਅਟਕ ਦੇ ਅਧਿਕਾਰੀ ਸਰਦਾਰ ਜਹਾਂਦਾਦ ਖਾਂ ਨੂੰ ਵੀ ਆਪਣੇ ਲਈ ਡਰ ਭਾਸਿਆ। ਮਹਾਰਾਜਾ ਰਣਜੀਤ ਸਿੰਘ ਨੇ ਇਸ ਅਮੋਲਕ ਔਸਰ ਨੂੰ ਚਿਤਾਰ ਕੇ ਜਹਾਂਦਾਦ ਖਾਂ ਨਾਲ ਗੱਲ ਬਾਤ ਕਰਨੀ ਅਰੰਭ ਦਿੱਤੀ ਅਤੇ ਯੋਗ ਜਾਗੀਰ ਬਦਲੇ ਉਸ ਤੋਂ ਅਟਕ ਦੇ ਕਿਲੇ ਦੀ ਮੰਗ ਕੀਤੀ। ਜਹਾਂਦਾਦ ਖਾਂ ਇਸ ਗੱਲ ਤੇ ਰਾਜੀ ਹੋ ਗਿਆ। ਇਸ ਤਰ੍ਹਾਂ ਮਾਰਚ ਸੰ: ੧੮੧੩ ਈ: ਵਿੱਚ ਮਹਾਰਾਜਾ ਰਣਜੀਤ ਸਿੰਘ ਅਟਕ ਦੇ ਅਹਿਮ ਫੌਜੀ ਕਿਲੇ ਉਤੇ ਕਾਬਜ਼ ਹੋ ਗਿਆ। ਕਿਲੇ ਵਿਚ ਜਹਾਂਦਾਦ ਖਾਂ ਦੀ ਜੋ ਫੌਜ ਰਹਿੰਦੀ ਸੀ ਉਸ ਦੀ ਤਨਖਾਹ ਢੇਰ ਚਿਰ ਤੋਂ ਜਹਾਂਦਾਦ ਖਾਂ ਦੇ ਜ਼ਿੰਮੇ ਸੀ, ਜਿਸ ਦਾ ਜੋੜ ਇਕ ਲੱਖ ਦੇ ਨੇੜੇ ਬਹਿੰਦਾ ਸੀ। ਮਹਾਰਾਜਾ ਨੂੰ ਇਹ ਰਕਮ ਦੇਣੀ ਪਈ। ਤਦ ਫੌਜ ਨੇ ਕਿਲਾ ਖਾਲੀ ਕੀਤਾ। (ਵੇਖੋ ਸੋਹਣ ਲਾਲ, ਦਫਤਰ ੨ ,ਪੰਨਾ ੧੩੮ ) ਮਹਾਰਾਜਾ ਲਈ ਇਹ ਇਕ ਅਤਿਅੰਤ ਸ਼ਾਨ ਵਾਲੀ ਅਤੇ ਸਿਟਿਆਂ ਭਰਪੂਰ ਫ਼ਤਿਹ ਸੀ ਕਿਉਂਕਿ ਸਥਾਨਕ ਤੌਰ ਤੇ ਅਟਕ ਦੇ ਕਿਲੇ ਨੂੰ ਇਕ ਖਾਸ ਅਹਿਮੀਅਤ ਹਾਸਲ ਸੀ । ਇਹ ਕਿਲਾ ਉਸ ਸ਼ਾਹਰਾਹ ਉਤੇ ਵਾਕਿਆ ਹੈ ਜਿਸ ਥਾਣੀ ਮੱਧ-ਏਸ਼ੀਆ ਤੋਂ ਹਮਲਾ ਆਵਰ ਹਿੰਦੁਸਤਾਨ ਉਤੇ ਆਉਂਦੇ ਰਹੇ ਹਨ। ਸਪਸ਼ਟ ਅਰਥਾਂ ਵਿਚ ਇਹ ਕਿਲਾ ਹਿੰਦੁਸਤਾਨ ਦੀ ਰਾਖੀ ਲਈ ਦਰਬਾਨ ਦੀ ਪਦਵੀ ਰਖਦਾ ਸੀ। ਇਸ ਕਿਲੇ

ਦੇ ਅਧਿਕਾਰ ਪ੍ਰਾਪਤ ਕਰਨ ਦੇ ਉਪਰੰਤ ਮਹਾਰਾਜਾ ਰਣਜੀਤ ਸਿੰਘ ਅਫਗਾਨਾਂ ਲਈ ਇਹ ਰਸਤਾ ਉੱਕਾ ਹੀ ਬੰਦ ਕਰ ਸਕਦਾ ਸੀ। ਇਹੋ ਨਹੀਂ ਸਗੋਂ ਦਰਿਆ ਤੋਂ ਪਾਰ ਹੋਕੇ ਦੱਰਾ ਖਬਰ ਤੀਕ, ਜੇਹਾ ਕਿ ਪਿਛੋਂ ਦੀਆਂ ਘਟਨਾਵਾਂ ਤੋਂ ਪ੍ਰਗਟ ਹੁੰਦਾ ਹੈ, ਆਪਣਾ ਰਾਜ ਵਧਾ ਸਕਦਾ ਸੀ।

ਪਠਾਣਾਂ ਅਤੇ ਸਿਖਾਂ ਵਿਚਕਾਰ ਯੁੱਧ, ਜੂਨ ਸੰਨ ੧੮੧੩

ਇਸ ਪ੍ਰਕਾਰ ਇਨ੍ਹਾਂ ਸਹਿਮਾਂ ਨੂੰ ਅਨੁਭਵ ਕਰਦਿਆਂ ਵਜ਼ੀਰ ਖਾਂ ਨੇ ਕਸ਼ਮੀਰ ਦੀ ਮੁਹਿਮ ਤੋਂ ਵਿਹਲਿਆਂ ਹੋ ਕੇ ਸਿੱਧਾ ਅਟਕ ਵਲ ਮੂੰਹ ਕੀਤਾ ਅਤੇ ਮਹਾਰਾਜਾ ਰਣਜੀਤ ਸਿੰਘ ਨੂੰ ਕਿਲਾ ਅਟਕ ਵਿਚੋਂ ਆਪਣੀਆਂ ਫੌਜਾਂ ਝੱਟ ਪੱਟ ਕੱਢ ਲੈਣ ਲਈ ਵੰਗਾਰ ਦਿੱਤੀ। ਆਸੋਂ ਬਾਹਰੀ ਹੱਥ ਆਈ ਇਸ ਰੱਬੀ ਦਾਤ ਨੂੰ ਰਣਜੀਤ ਸਿੰਘ ਭਲਾ ਕਦ ਹਥੋਂ ਛੱਡਣ ਲੱਗਾ ਸੀ। ਇਸ ਵੰਗਾਰ ਦੇ ਉਤਰ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਫ਼ਤਿਹ ਖਾਂ ਵਜ਼ੀਰ ਦੇ ਮੁਕਾਬਲੇ ਤੇ ਆਪਣੇ ਸੋਝੀਵਾਨ ਅਤੇ ਤਜਰਬੇਕਾਰ ਜਰਨੈਲ ਦੀਵਾਨ ਮੁਹਕਮ ਚੰਦ ਦੀ ਅਗਵਾਈ ਹੇਠ (ਜਿਹੜਾ ਕਿ ਹੁਣੇ ਕਸ਼ਮੀਰ ਦੀ ਮੁਹਿੰਮੋਂ ਪਰਤਿਆ ਸੀ) ਇਕ ਜਬਰਦਸਤ ਫੌਜ ਲਾਹੌਰ ਤੋਂ ਅਟਕ ਵਲ ਭੇਜ ਦਿੱਤੀ। ੨੬ ਜੂਨ ਸੰ: ੧੮੧੩ ਈ: ਨੂੰ 'ਹਜਰੋ' ਦੇ ਮੁਕਾਮ ਤੇ ਦੋਵੇਂ ਫੌਜਾਂ ਵਿਚ ਇਕ ਸਖਤ ਲੜਾਈ ਹੋਈ। ਬਹੁਤੀ ਗਰਮੀ ਹੋਣ ਕਰਕੇ ਪਠਾਣ ਦੇਰ ਤੀਕ ਮੁਕਾਬਲਾ ਨਾ ਕਰ ਸਕੇ ਅਤੇ ਫ਼ਤਿਹ ਖਾਂ ਵਜ਼ੀਰ ਨੇ ਮੁੜ ਕਾਬੁਲ ਚਲੇ ਜਾਣ ਵਿਚ ਹੀ ਆਪਣੀ ਭਲਿਆਈ ਸਮਝੀ।

ਕਾਬੁਲ ਰਾਜ ਵਿਚ ਗੜ ਬੜ

ਇਸ ਘਟਨਾ ਦੇ ਪੰਜ ਸਾਲ ਪਿਛੋਂ ਕਾਬੁਲ ਰਾਜ ਵਿਚ ਇਕ ਨਵਾਂ ਫਤੂਰ ਉਤਪੰਨ ਹੋ ਗਿਆ। ਕਾਬੁਲ ਦੇ ਵਾਲੀ ਸ਼ਾਹ ਮਹਿਮੂਦ ਦੇ ਪੁਤ੍ਰ ਸ਼ਾਹਜਾਦਾ ਕਾਮਰਾਨ ਨੇ ਫ਼ਤਿਹ ਖਾਂ ਨੂੰ ਧੋਖੇ ਨਾਲ ਕਤਲ ਕਰਵਾ ਦਿੱਤਾ। ਫ਼ਤਿਹ ਖਾਂ ਦੇ ਭਰਾਵਾਂ ਨੂੰ ਜਦ ਇਹ ਜਬਰ ਮਿਲੀ ਉਨ੍ਹਾਂ ਨੇ ਕਾਬਲ ਦਾ ਰੁਖ ਕੀਤਾ। ਕਸ਼ਮੀਰ ਤੋਂ ਸਰਦਾਰ ਅਜ਼ੀਮ ਖਾਂ ਅਤੇ ਪਸ਼ੌਰ ਤੋਂ ਸਰਦਾਰ ਸੁਲਤਾਨ ਮੁਹੰਮਦ ਖਾਂ ਪੜਾਉ ਦਰ ਪੜਾਉ ਕਾਬੁਲ ਜਾ ਪੁਜੇ ਅਤੇ ਛੇਤੀ

ਬਿਗੜੀ ਤੇ ਕਾਬੂ ਪਾ ਕੇ ਸ਼ਾਹ ਮਹਿਮੂਦ ਅਤੇ ਸ਼ਾਹਜ਼ਾਦਾ ਕਾਮਰਾਨ ਨੂੰ ਕੈਦ ਕਰ ਲੀਤਾ ਤੇ ਸ਼ਾਹ ਮਹਿਮੂਦ ਦੇ ਚਾਚੇ ਦੇ ਪੁਤ੍ਰ ਸ਼ਾਹ ਅਯੂਬ ਨੂੰ ਕਾਬੁਲ ਦੇ ਤਖਤ ਤੇ ਬਿਠਾਲ ਦਿੱਤਾ। ਵਜ਼ਾਰਤ ਦੀ ਪਦਵੀ ਅਜ਼ੀਮ ਖਾਂ ਨੇ ਆਪ ਸੰਭਾਲ ਲੀਤੀ। ਇਸ ਦਾ ਸਿੱਟਾ ਇਹ ਨਿਕਲਿਆ ਕਿ ਰਾਜ ਅੰਦਰ ਕਈ ਪਾਰਟੀਆਂ ਹੋਂਦ ਵਿਚ ਆ ਗਈਆਂ ਅਤੇ ਰਾਜ ਪ੍ਰਬੰਧ ਢਿੱਲਾ ਹੋਣਾ ਸ਼ੁਰੂ ਹੋ ਗਿਆ।

ਰਣਜੀਤ ਸਿੰਘ ਦੀ ਪਸ਼ੌਰ ਤੇ ਚੜ੍ਹਾਈ, ਨਵੰਬਰ, ਸੰਨ ੧੮੧੮

ਜਦ ਮਹਾਰਾਜਾ ਰਣਜੀਤ ਸਿੰਘ ਨੇ ਵੇਖਿਆ ਕਿ ਅਫਗਾਨ ਸਰਦਾਰਾਂ ਦਾ ਧਿਆਨ ਕੇਵਲ ਕਾਬਲ ਵਲ ਹੀ ਹੈ ਉਸ ਨੇ ਅਟਕ ਦਰਿਆ ਨੂੰ ਪਾਰ ਕਰਕੇ ਪਸ਼ੌਰ ਉਤੇ ਹਮਲਾ ਕਰ ਦਿਤਾ। ਖ਼ਾਲਸਈ ਫੌਜਾਂ ਦੇ ਪੁਜਦਿਆਂ ਹੀ ਯਾਰ ਮੁਹੰਮਦ ਖਾਂ ਅਤੇ ਦੋਸਤ ਮੁਹੰਮਦ ਖਾਂ ਬਾਰਕਜ਼ਈਆਂ ਨੇ ਸ਼ਹਿਰ ਤੋਂ ਨੱਠ ਯੂਸਫਜ਼ਈ ਦੀਆਂ ਪਹਾੜੀਆਂ ਵਿਚ ਜਾ ਜਾਨ ਬਚਾਈ। ਇਸ ਪ੍ਰਕਾਰ ੧੯ ਨਵੰਬਰ, ਸੰਨ ੧੮੧੮ ਈ: ਨੂੰ ਪਸ਼ੌਰ ਸ਼ਹਿਰ ਉਤੇ ਮਹਾਰਾਜਾ ਰਣਜੀਤ ਸਿੰਘ ਦਾ ਅਧਿਕਾਰ ਹੋ ਗਿਆ। ਪਰੰਤੂ ਮਹਾਰਾਜਾ ਇਸ ਗੱਲ ਤੋਂ ਭਲੀ ਪ੍ਰਕਾਰ ਜਾਣੂ ਸੀ ਕਿ ਉਸ ਵੇਲੇ ਪਸ਼ੌਰ ਉਤੇ ਅਧਿਕਾਰ ਸਥਿਰ ਰਖਣਾ ਔਖਾ ਸੀ। ਇਸੇ ਕਰਕੇ ਉਹ ਉਥੇ ਦਾ ਰਾਜ-ਪ੍ਰਬੰਧ ਯਾਰ ਮੁਹੰਮਦ ਖਾਂ ਦੇ ਹਵਾਲੇ ਕਰ ਅਤੇ ਇਕ ਭਾਰੀ ਰਕਮ ਕਰ ਵਜੋਂ ਲੈ ਆਪ ਲਾਹੌਰ ਪਰਤ ਆਇਆ।

ਰਣਜੀਤ ਸਿੰਘ ਦਾ ਕਸ਼ਮੀਰ, ਬੰਨੂ, ਟਾਂਕ ਅਤੇ ਡੇਰਾ ਇਸਮਾਇਲ ਖਾਂ ਪੁਰ ਅਧਿਕਾਰ ਸੰਨ ੧੮੧੯–੧੮੨੧

ਇਸ ਵਾਕਿਆ ਦੇ ਇਕ ਵਰ੍ਹੇ ਪਿਛੋਂ ਸੰਨ ੧੮੧੯ ਈ: ਵਿਚ ਰਣਜੀਤ ਸਿੰਘ ਨੇ ਮੁੜ ਕਸ਼ਮੀਰ ਤੇ ਚੜ੍ਹਾਈ ਕੀਤੀ ਅਤੇ ਜੱਬਾਰ ਖਾਂ ਬਾਰਕਜ਼ਈ ਨੂੰ ਉਥੋਂ ਕੱਢ ਕੇ ਸਾਰੇ ਦੇਸ ਨੂੰ ਆਪਣੇ ਅਧਿਕਾਰ ਹੇਠ ਲੈ ਆਂਦਾ। ਇਸ ਤੋਂ ਉਪਰੰਤ ਸੰ: ੧੮੨੧ ਈ: ਵਿਚ ਮਨਕੇਰਾ ਦੇ ਨਵਾਬ ਹਾਫਿਜ਼ ਅਹਿਮਦ ਖਾਂ ਨੂੰ ਉਸ ਦੀ ਰਿਆਸਤ ਵਿਚੋਂ ਬੇਦਖਲ ਕਰਕੇ ਦਰਿਆ ਸਿੰਧ ਦੇ ਦੋਹਾਂ ਪਾਸਿਆਂ ਦਾ ਇਲਾਕਾ ਮੀਆਂਵਾਲੀ, ਲੱਯਾ ਭੱਕਰ, ਬੰਨੂ, ਟਾਂਕ,

ਡੇਰਾ ਇਸਮਾਇਲ ਖਾਂ ਦੇ ਜ਼ਿਲਿਆਂ ਨੂੰ ਆਪਣੇ ਰਾਜ ਵਿਚ ਮਿਲਾ ਲਿਆ।

ਅਜ਼ੀਮ ਖਾਂ ਦੀ ਨੀਤੀ

ਅਟਕੋਂ ਪਾਰ ਦੇ ਇਲਾਕਿਆਂ ਵਿਚ ਰਣਜੀਤ ਸਿੰਘ ਦਾ ਦਿਨੋ ਦਿਨ ਵਧਦਾ ਜ਼ੋਰ ਵੇਖਕੇ, ਵਜ਼ੀਰ ਅਜ਼ੀਮ ਖਾਂ ਬਾਰਕਜ਼ਈ ਦੇ ਮਨ ਵਿਚ ਸਹਿਮਾਂ ਦਾ ਉਤਪੰਨ ਹੋਣਾ ਕੁਦਰਤੀ ਗੱਲ ਸੀ। ਉਹਨੂੰ ਇਸ ਗੱਲ ਦਾ ਹੋਰ ਵੀ ਕਸ਼ਟ ਹੋਇਆ ਕਿ ਉਹਦੇ ਸਗੇ ਭਰਾਵਾਂ-ਯਾਰ ਮੁਹੰਮਦ ਖਾਂ ਅਤੇ ਸੁਲਤਾਨ ਮੁਹੰਮਦ ਖਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਕਰਦਾਰ (ਗਵਰਨਰ) ਰਹਿਣਾ ਸਵੀਕਾਰ ਕਰ ਲਿਆ ਸੀ ਅਤੇ ਅਫਗਾਨਾਂ ਦੀ ਪਾਣ ਪਤ ਤੇ ਦਾਗ ਲਾ ਦਿੱਤਾ ਸੀ । ਇਸੇ ਲਈ ਉਸ ਨੇ ਪੱਕਾ ਇਰਾਦਾ ਕਰ ਲਿਆ ਕਿ ਜਿਸਤਰਾਂ ਵੀ ਹੋ ਸਕੇ ਰਣਜੀਤ ਸਿੰਘ ਦਾ ਰਾਜ ਅਟਕੋਂ ਪਾਰ ਨਹੀਂ ਵਧਣ ਦੇਵੇਗਾ। ਆਪਣੇ ਜੀਅ ਦੀ ਭਾਵਨਾ ਪੂਰੀ ਕਰਨ ਲਈ ਉਸ ਨੂੰ ਬਹਾਨਾ ਵੀ ਛੇਤੀ ਹੀ ਲੱਭ ਗਿਆ।

ਪਸ਼ੌਰ ਯੁੱਧ ਦਾ ਮੁਢ

ਉਹ ਇਸਤਰਾਂ ਕਿ ਸੰਨ੧੮੨੩ ਈ: ਵਿਚ ਦੁਸਹਿਰੇ ਲਾਗੇ ਮਹਾਰਾਜਾ ਵਲੋਂ ਸਾਰੇ ਜਗੀਰਦਾਰਾਂ ਅਤੇ ਸਰਦਾਰਾਂ ਦੇ ਨਾਂ ਹੁਕਮਨਾਮੇ ਘੱਲੇ ਗਏ ਕਿ ਉਹ ਆਪਣੀਆਂ ਆਪਣੀਆਂ ਫੌਜਾਂ ਲੈ ਕੇ ਤੁਰਤ ਹੀ ਜਿਹਲਮ ਪੁਜ ਜਾਣ। ਮਹਾਰਾਜਾ ਆਪ ਵੀ ਉਥੇ ਪੁੱਜ ਗਿਆ, ਸਗੋਂ ਇਸ ਸਾਲ ਦੁਸਹਿਰਾ ਭੀ ਓਥੇ ਹੀ ਜਾਕੇ ਮਨਾਇਆ। ਇਕੱਠਿਆਂ ਹੋ ਜਿਹਲਮ ਤੋਂ ਰਾਵਲਪਿੰਡੀ ਵੱਲ ਚਾਲੇ ਪਾ ਦਿੱਤੇ। ਰਾਵਲਪਿੰਡੀ ਪੁੱਜ ਕੇ ਫਕੀਰ ਅਜ਼ੀਜ਼-ਉੱਦੀਨ ਨੂੰ ਕਰ ਵਸੂਲ ਕਰਨ ਲਈ ਪਸ਼ੌਰ ਘੱਲਿਆ ਗਿਆ। ਸਰਦਾਰ ਯਾਰ ਮੁਹੰਮਦ ਖਾਂ ਨੇ ਬਿਨਾ ਕਿਸੇ ਹੀਲੇ ਬਹਾਨੇ ਦੇ ਸੁੰਦਰ ਘੋੜੇ, ਪਸ਼ਮੀਨੇ, ਮੇਵੇ ਅਤੇ ਨਕਦੀ ਭੇਟ ਕਰਕੇ ਫਕੀਰ ਅਜ਼ੀਜ਼ਉਦੀਨ ਨੂੰ ਮਾਣ ਸਹਿਤ ਵਿਦਿਆ ਕੀਤਾ। ਮਹਾਰਾਜਾ ਆਪ ਮੁੜ ਲਾਹੌਰ ਆ ਪੁੱਜਾ, ਪਰੰਤੂ ਫੌਜਾਂ ਦਾ ਬਾਹਲਾ ਭਾਗ ਜਿਹਲਮ ਤੋਂ ਲੈਕੇ ਅਟਕ ਤੀਕ ਨੀਅਤ ਕਰ ਦਿੱਤਾ।

ਅਜ਼ੀਮ ਖਾਂ ਨੂੰ ਇਹ ਗੱਲ ਉੱਕਾ ਹੀ ਅਸਹਿ ਜਾਪੀ ਕਿ ਉਹਦੇ ਭਰਾ ਇੱਕਰ ਮਹਾਰਾਜਾ ਰਣਜੀਤ ਸਿੰਘ ਨੂੰ ਨਜ਼ਰਾਨੇ ਭੇਟ ਕਰਦੇ ਰਹਿਣ। ਇਸੇ ਲਈ ਉਹ ਇਕ ਭਾਰੀ ਫੌਜ ਨਾਲ ਲੈ ਕੇ ਸਿਖਾਂ ਨਾਲ ਦੋ ਦੋ ਹੱਥ ਕਰਨ ਲਈ ਕਾਬਲ ਤੋਂ ਚੱਲ ਪਿਆ । ਉਸ ਨੇ ਪਸ਼ੌਰ ਅਤੇ ਅਟਕ ਦੇ

ਵਿਚਕਾਰਲੇ ਇਲਾਕਿਆਂ ਵਿਚ ਰਿਹਾਇਸ਼ ਰੱਖਣ ਵਾਲੇ ਸਰਦਾਰਾਂ ਅਤੇ ਮੁਲਖਈਆਂ ਨੂੰ ਸਿੰਘਾਂ ਦੇ ਵਿਰੁੱਧ ਜਹਾਦ ਲਈ ਭੜਕਾਇਆ । ਉਨ੍ਹਾਂ ਸਰਦਾਰਾਂ ਨੂੰ ਅਣਗਿਣਤ ਪੱਤ੍ਰ ਅਤੇ ਪਰਵਾਨੇ ਘੱਲੇ ਗਏ ਜਿਨ੍ਹਾਂ ਦੇ ਪੁਜਦਿਆਂ ਹੀ ਮਜ਼ਬੀ ਦੀਵਾਨਿਆਂ ਨੇ ਚਾਈਂ ਚਾਈਂ ਸਿੰਘਾਂ ਦੇ ਵਿਰੁੱਧ ਲੜਨ ਲਈ ਇਕੱਠਿਆਂ ਹੋਣਾ ਅਰੰਭ ਦਿੱਤਾ । ਰਣਜੀਤ ਸਿੰਘ ਵੀ ਅਫਗਾਨਾ ਦੀਆਂ ਇਨ੍ਹਾਂ ਜੰਗੀ ਤਿਆਰੀਆਂ ਤੋਂ ਬੇਖਬਰ ਨਹੀਂ ਸੀ । ਇਸ ਕਰਕੇ ਇਹਨੇ ਵੀ ਆਪਣੀਆਂ ਫੌਜੀ ਤਿਆਰੀਆਂ ਸ਼ੁਰੂ ਕਰ ਦਿੱਤੀਆਂ ।

ਲਾਹੌਰ ਤੋਂ ਫੌਜਾਂ ਦਾ ਚਲਣਾ

ਖ਼ਾਲਸੇ ਦੀ ਫੌਜ ਦਾ ਇਕ ਦਸਤਾ ਸ਼ਾਹਜ਼ਾਦਾ ਸ਼ੇਰ ਸਿੰਘ ਦੀ ਅਗਵਾਈ ਹੇਠ ਛੇਤੀ ਹੀ ਅਟਕ ਪੁਜ ਗਿਆ । ਉਹਦੀ ਸਹਾਇਤਾ ਲਈ ਦੂਜਾ ਦਸਤਾ ਵੀ ਥੋੜੇ ਹੀ ਦਿਨਾਂ ਪਿਛੋਂ ਘੱਲ ਦਿੱਤਾ ਗਿਆ । ਇਨ੍ਹਾਂ ਵਿਚੋਂ ਸ: ਹਰੀ ਸਿੰਘ ਨਲੂਆ, ਸ: ਅਤਰ ਸਿੰਘ ਸੰਧਾਵਾਲੀਆ, ਸ: ਧੰਨਾ ਸਿੰਘ ਮਲਵਈ ਅਤੇ ਦੀਵਾਨ ਕਿਰਪਾ ਰਾਮ ਸਪੁਤ੍ਰ ਦੀਵਾਨ ਮੁਹਕਮ ਚੰਦ ਦੇ ਨਾਂ ਵਰਣਨ ਯੋਗ ਹਨ । ਇਸ ਦਸਤੇ ਵਿਚ ਫੌਜ ਦੀਆਂ ਉਹ ਪੈਦਲ ਅਤੇ ਘੋੜ-ਸਵਾਰ ਪਲਟਨਾਂ ਵੀ ਸਨ ਜਿਹੜੀਆਂ ਕਿ ਹੁਣੇ ਹੀ ਇਲਾਰਡ ਅਤੇ ਵੰਤੂਰਾ ਨਾਮੇ ਫਰਾਂਸੀਸੀ ਅਫਸਰਾਂ ਦੀ ਨਿਗਰਾਨੀ ਹੇਠ ਪੱਛਮੀ ਜੰਗ ਦੇ ਢੰਗ ਤੋਂ ਕਾਫੀ ਜਾਣੂ ਹੋ ਚੁਕੀਆਂ ਸਨ ।

ਇਨ੍ਹਾਂ ਸਾਰਿਆਂ ਦੇ ਵਹੀਰ ਪਾਉਣ ਪਿਛੋਂ ਮਹਾਰਾਜਾ ਆਪ ਵੀ ਆਪਣੇ ਕਾਰਯ-ਨਿਪੁਨ ਜਰਨੈਲ ਮਿਸਰ ਦੀਵਾਨ ਚੰਦ ਤੋਪਖਾਨੇ ਵਾਲੇ ਨੂੰ ਨਾਲ ਲੈ ਕੇ ਲਾਹੌਰ ਤੋਂ ਚੱਲ ਪਿਆ ਅਤੇ ਰਾਤ ਦਿਨ ਕੂਚ ਕਰਦਾ ਅਟਕ ਜਾ ਪੁੱਜਾ ।

ਕਿਲਾ ਜਹਾਂਗੀਰਾ ਉੱਪਰ ਖਾਲਸਾ ਫੌਜ ਦਾ ਅਧਿਕਾਰ ਹੋਣਾ

ਸ: ਬੁੱਧ ਸਿੰਘ ਸੰਧਾਵਾਲੀਏ ਦੇ ਦਲ ਨੇ ਤੂਫਾਨੀ ਪੇਸ਼ਕਦਮੀ ਕਰਕੇ ਅਟਕ ਪਾਰ ਕੀਤਾ ਅਤੇ ਜਹਾਂਗੀਰਾ ਤੇ ਕਬਜ਼ਾ ਕਰ ਲੀਤਾ । ਕਿਲਾ ਜਹਾਂਗੀਰਾ ਦੇ ਅਫਗਾਨ ਸਿਪਾਹੀ ਕੁਝ ਘੜੀਆਂ ਤਾਂ ਮੁਕਾਬਲੇ ਤੇ ਡਟੇ ਪਰ ਉਨ੍ਹਾਂ ਨੇ ਹੱਲੇ ਦੀ ਤਾਬ ਸਹਿਣ ਯੋਗ ਨਾ ਹੋਣ ਕਰਕੇ ਅੰਤ ਹਥਿਆਰ

ਸੁੱਟ ਦਿੱਤੇ ਅਤੇ ਕਿਲੇ ਉਤੇ ਖ਼ਾਲਸੇ ਦਾ ਅਧਿਕਾਰ ਹੋ ਗਿਆ। ਇਸਤਰ੍ਹਾਂ ਅਕੌੜੇ ਵਾਲੇ ਸ: ਫੀਰੋਜ਼ ਖਾਂ ਦੀ ਤਾਕਤ ਵਿਚ ਬੜਾ ਘਾਟਾ ਆ ਗਿਆ। ਫੀਰੋਜ਼ ਖਾਂ ਤਾਂ ਜੰਗ ਅਰੰਭ ਹੋਣ ਤੋਂ ਪਹਿਲੋਂ ਹੀ ਹੈਜ਼ੇ ਨਾਲ ਨਾਲ ਮਰ ਚੁਕਾ ਸੀ। ਹੁਣ ਉਹਦੇ ਇਲਾਕੇ ਦਾ ਇਕ ਵੱਡਾ ਹਿੱਸਾ ਵੀ ਸਿੰਘਾਂ ਦੇ ਹੱਥ ਆ ਗਿਆ।

ਵੈਰੀਆਂ ਦੀ ਟਿੱਬਾ ਟੀਹਰੀ ਤੇ ਇਕਤ੍ਰਤਾ

ਜਹਾਂਗੀਰੇ ਦੀ ਹਾਰ ਪਿਛੋਂ ਅਫਗਾਨਾਂ ਦੀ ਫੌਜ ਪਿਛਾਹਾਂ ਨੁਸ਼ਹਿਰੇ ਵੱਲ ਉਠ ਨੱਠੀ ਅਤੇ ਟੀਹਰੀ ਦੀਆਂ ਪਹਾੜੀਆਂ ਵਿਚ, ਜਿਹੜੀਆਂ ਕਿ ਅਟਕ ਤੋਂ ਲਗਪਗ ਪੰਝੀ ਮੀਲ ਦੀ ਦੂਰੀ ਤੇ ਹਨ, ਆਪਣੀ ਖੇਰੂ ਖੇਰੂ ਹੋਈ ਤਾਕਤ ਨੂੰ ਇਕਤ੍ਰ ਕਰਨ ਲੱਗੀ। ਮੁਲਖਈਆ ਫੌਜ ਵੀ ਇਸ ਦੀ ਸਹਾਇਤਾ ਲਈ ਇਕਠੀ ਹੋਣ ਲੱਗ ਪਈ। ਇਨ੍ਹਾਂ ਦੀ ਅਗਵਾਈ ਸਰਦਾਰ ਸਮੁੰਦ ਖਾਂ ਬਾਰਕਜ਼ਈ ਦੇ ਹੱਥ ਸੀ, ਜੋ ਅਜ਼ੀਮ ਖਾਂ ਦਾ ਛੋਟਾ ਭਰਾ ਸੀ। ਦੂਜੇ ਬੰਨੇ ਪਸ਼ੌਰ ਵਲੋਂ ਅਜ਼ੀਮ ਖਾਂ ਆਪ ਆਪਣੀ ਭਾਰੀ ਫੌਜ ਲੈ ਵਾਹੋ ਦਾਹੀ ਵਧਦਾ ਚਲਿਆ ਆ ਰਿਹਾ ਸੀ। ਸੰਭਵ ਸੀ ਕਿ ਅਜ਼ੀਮ ਖਾਂ ਦੀ ਫੌਜ ਮੁਲਖਈਆਂ ਦੇ ਨਾਲ ਮਿਲਕੇ ਖ਼ਾਲਸਈ ਦਲਾਂ ਉਤੇ ਯਲਗਾਰ ਕਰ ਦੇਂਦੀ, ਪਰੰਤੂ ਮਹਾਰਾਜ ਅਤੇ ਉਸ ਦੇ ਫੌਜੀ ਅਫਸਰਾਂ ਦੀ ਸਿਆਣਪ ਨੇ ਉਨ੍ਹਾਂ ਨੂੰ ਆਪਸ ਵਿਚ ਨਾ ਮਿਲਣ ਦਿੱਤਾ।

ਮੁਨਸ਼ੀ ਸੋਹਨ ਲਾਲ ਆਪਣੀ ਕਿਤਾਬ 'ਰੋਜ਼ਨਾਮਚਾ ਰਣਜੀਤ ਸਿੰਘ' ਵਿਚ ਲਿਖਦਾ ਹੈ ਕਿ ਰਣ-ਭੂਮੀ ਦੀ ਜਾਂਚ ਲੈਣ ਲਈ, ਮਹਾਰਾਜਾ ਰਣਜੀਤ ਸਿੰਘ, ਜਿਹੜਾ ਕਿ ਆਪ ਉਸ ਵੇਲੇ ਤੀਕ ਅਟਕੋਂ ਪਾਰ ਲੰਘ ਕੇ ਟੀਹਰੀ ਪੁਜ ਚੁਕਾ ਸੀ, ਝੱਟ ਪੱਟ ਤਿਆਰ ਹੋ ਗਿਆ ਕਿਉਂਕਿ ਉਸ ਵੇਲੇ ਦਿਨ ਕੇਵਲ ਇਕ ਪਹਿਰ ਬਾਕੀ ਸੀ। ਇਸ ਲਈ ਉਸ ਨੇ ਝਟਪਟ ਆਪਣੇ ਫੌਜੀ ਅਫਸਰਾਂ ਨੂੰ ਸਲਾਹ ਲਈ ਸਦਵਾ ਘੱਲਿਆ। ਉਥੇ ਇਹ ਪ੍ਰਸ਼ਨ ਸਾਹਮਣੇ ਸੀ ਕਿ ਟਿੱਬਾ ਟੀਹਰੀ ਉਤੇ, ਜਿਥੇ ਕਿ ਪਠਾਣ ਕੀੜਿਆਂ ਦੇ ਭੌਣ ਵਾਂਗ ਇਕੱਤ੍ਰ ਹੋ ਰਹੇ ਹਨ, ਤੁਰੰਤ ਹੀ ਚੜ੍ਹਾਈ ਕਰ ਦਿੱਤੀ ਜਾਵੇ, ਜਾਂ ਇਹ ਗਲ ਅਗਲੀ ਸਵੇਰ ਤੇ ਛੱਡ ਦਿੱਤੀ ਜਾਵ। ਉਸ ਵੇਲੇ ਪੁਰਾਣੇ ਤਜਰਬੇ ਵਾਲੇ

ਫਰਾਂਸੀਸੀ ਜਰਨੈਲ ਵੰਤੂਰਾ ਨੇ ਇਹੋ ਸਲਾਹ ਦਿੱਤੀ ਕਿ ਤੁਰਤ ਹੀ ਹੱਲਾ ਬੋਲ ਦਿੱਤਾ ਜਾਵੇ ਤਾਕਿ ਅਜ਼ੀਮ ਖਾਂ ਅਤੇ ਜਮਾਨ ਖਾਂ ਦੀਆਂ ਫੌਜਾਂ ਨੂੰ ਇਕੱਠਿਆਂ ਹੋਣ ਦਾ ਅਉਸਰ ਹੀ ਨਾ ਮਿਲੇ। ਇਸ ਮੌਕਿਆ ਤੇ ਵੰਤੂਰਾ ਨੇ ਆਪਣੀ ਸਲਾਹ ਦੇਂਦੇ ਹੋਏ ਮਹਾਰਾਜਾ ਸਾਹਿਬ ਦੀ ਸੇਵਾ ਵਿਖੇ ਇਹ ਵੀ ਪ੍ਰਗਟ ਕੀਤਾ ਕਿ ਉਸ ਵੇਲੇ ਉਹ ਦਸ ਦੇ ਬਰਾਬਰ ਸਨ ਅਤੇ ਵੈਰੀ ਇੱਕ ਦੇ ਬਰਾਬਰ, ਪਰੰਤੂ ਪ੍ਰਭਾਤ ਤੀਕ ਵੈਰੀਆਂ ਦੀ ਸੰਖਿਆ ਦਸ ਹੋ ਜਾਵੇਗੀ ਅਤੇ ਉਹ ਇੱਕ ਰਹਿ ਜਾਣਗੇ ਕਿਉਂਕਿ ਵੈਰੀ ਚੌਹਾਂ ਬੰਨਿਆਂ ਤੋਂ ਆ ਆ ਕੇ ਇਕਤ੍ਰ ਹੋ ਰਹੇ ਸਨ ਅਤੇ ਕਾਬੁਲ ਵਲੋਂ ਅਜ਼ੀਮ ਖਾਂ ਆਪਣੀ ਸਿਖਲਾਈ ਭਰਪੂਰ ਫੌਜ ਲਈ ਵਾਹੋਦਾਹੀ ਚਲਿਆ ਆਉਂਦਾ ਸੀ। ਇਹ ਗੱਲ ਮਹਾਰਾਜਾ ਸਾਹਿਬ ਦੇ ਦਿਲ ਲਗੀ ਅਤੇ ਤੁਰੰਤ ਹੱਲਾ ਬੋਲਣ ਦਾ ਹੁਕਮ ਦੇ ਦਿੱਤਾ ਗਿਆ।

ਯੁਧ ਦੇ ਦੋ ਮੁਹਾਜ਼

ਯੁੱਧ ਦੇ ਦੋ ਮੁਹਾਜ਼ ਕਾਇਮ ਕੀਤੇ ਗਏ–ਇਕ ਮੁਹਾਜ ਲੁੰਡੇ ਦਰਿਆ ਦੇ ਸੱਜੇ ਬੰਨੇ ਅਤੇ ਦੂਜਾ ਖੱਬੇ ਬੰਨੇ। ਸੱਜੇ ਪਾਸੇ ਵਾਲੇ ਮੁਹਾਜ਼ ਤੇ ਸ਼ਾਹਜ਼ਾਦਾ ਸ਼ੇਰ ਸਿੰਘ, ਸਰਦਾਰ ਹਰੀ ਸਿੰਘ ਨਲੂਆ, ਸਰਦਾਰ ਬੁੱਧ ਸਿੰਘ ਸੰਧਾਵਾਲੀਆ ਆਦਿ ਦੀਆਂ ਭਾਰੀਆਂ ਫੌਜਾਂ ਨੇ ਮੋਰਚੇ ਲਾਏ ਹੋਏ ਸਨ। ਪਠਾਣਾਂ ਵਲੋਂ ਇਸ ਮੁਹਾਜ਼ ਪੁਰ ਅਜ਼ੀਮ ਦੇ ਦੋ ਭਰਾਵਾਂ ਅਤੇ ਜਬਾਰ ਖਾਂ ਨੇ ਅਫਗਾਨੀ ਫੌਜ ਦੀ ਕਮਾਨ ਸੰਭਾਲ ਰੱਖੀ ਸੀ। ਇਨ੍ਹਾਂ ਦੇ ਪਿਛੇ ਅਜ਼ੀਮ ਖਾਂ ਆਪ ਇਕ ਭਾਰੀ ਫੌਜੀ ਦਸਤੇ ਸਣੇ ਚਮਕਨੀ ਦੇ ਸਥਾਨ ਤੇ ਡੇਰੇ ਲਾਈ ਬੈਠਾ ਸੀ।

ਦਰਿਆ ਦੇ ਖੱਬੇ ਕੰਢੇ ਪੁਰ ਮਹਾਰਾਜਾ ਰਣਜੀਤ ਸਿੰਘ ਨੇ ਆਪ ਖਾਲਸਾ ਫੌਜ ਦੀ ਕਮਾਨ ਆਪਣੇ ਹੱਥ ਲੈ ਰਖੀ ਸੀ। ਇਸ ਫੌਜ ਵਿਚ ਅਕਾਲੀ ਫੂਲਾ ਸਿੰਘ, ਫਰਾਂਸੀਸੀ ਅਫਸਰਾਂ ਦੀਆਂ ਸਿਖਲਾਈਆਂ ਹੋਈਆਂ ਕੁਝ ਪੈਦਲ ਪਤਲਾਂ ਅਤੇ ਇਨ੍ਹਾਂ ਤੋਂ ਛੁੱਟ ਇਕ ਜਬਰਦਸਤ ਤੋਪਖਾਨਾ ਵੀ ਸੀ। ਇਨ੍ਹਾਂ ਦੇ ਟਾਕਰੇ ਤੇ ਪਠਾਣਾਂ ਦਾ ਇਕ ਅਥਾਹ ਮੁਲਖਈਆ ਲਸ਼ਕਰ ਇਕਤ੍ਰ ਹੋ ਰਿਹਾ ਸੀ ਅਤੇ ਇਸ ਦਾ ਇਕ ਵੱਡਾ ਭਾਗ ਪਹਾੜੀ ਟਿੱਲਿਆਂ ਦੀਆਂ

ਟੀਸੀਆਂ ਤੇ, ਜਿਥੋਂ ਕਿ ਉਹ ਸੌਖੇ ਹੀ ਖ਼ਾਲਸਾ ਫੌਜ ਪੁਰ ਗੋਲੀਆਂ ਅਤੇ ਪੱਥਰ ਵਰ੍ਹਾ ਸਕਦਾ ਸੀ, ਆਪਣੇ ਮੋਰਚੇ ਜਮਾ ਰਿਹਾ ਸੀ ਅਤੇ ਉਨ੍ਹਾਂ ਨੂੰ ਉਥੋਂ ਪਿਛਾਂਹ ਹਟਾਉਣਾ ਘੜੀ ਪੁਰ ਘੜੀ ਵਧੇਰੇ ਔਖਾ ਹੋ ਰਿਹਾ ਸੀ। ਮਹਾਰਾਜਾ ਰਣਜੀਤ ਸਿੰਘ ਨੇ ਕੁਲ ਪੈਦਲ ਪਲਟਨਾਂ ਅਤੇ ਹੌਲੀਆਂ ਘੁੜਨਾਲਾਂ ਦੇ ਦੋ ਤੋਪਖਾਨੇ ਆਪਣੇ ਫਰਾਂਸੀਸੀ ਜਰਨੈਲਾਂ ਵੰਤੂਰਾ ਅਤੇ ਐਲਾਰਡ ਦੇ ਨਾਲ ਕਰਕੇ ਇਨ੍ਹਾਂ ਨੂੰ ਅਜ਼ੀਮ ਖਾਂ ਦੇ ਹਿੱਲਣ ਜੁੱਲਣ ਦੀ ਤਾੜਨਾ ਰੱਖਣ ਲਈ ਅਤੇ ਉਸ ਨੂੰ ਦਰਿਆ ਪਾਰ ਕਰਕੇ ਮੁਲਖਈਆ ਲਸ਼ਕਰ ਨਾਲ ਨਾ ਮਿਲਣ ਦੇਣ ਲਈ ਨੀਯਤ ਕੀਤਾ।

ਇਨ੍ਹਾਂ ਮੁਹਾਜ਼ਾਂ ਦਾ ਕਵੀ ਨੇ ਇਕ ਪਦ ਦੁਆਰਾ ਇਉਂ ਵਰਨਣ ਕੀਤਾ ਹੈਃ—

ਲੁੰਡੇ ਪਾਰ ਉਰਾਰ ਤਬ, ਡੇਰੇ ਕੀਏ ਵਿਚਾਰ।
ਆਪੋ ਆਪਣੀ ਜੀਤ ਕਉ, ਚਾਹਤ ਹੈਂ ਸਰਦਾਰ।

ਟਿੱਬਾ ਟੀਰ੍ਹੀ ਦੀ ਲੜਾਈ

ਲੜਾਈ ਭਾਵੇਂ ਦੋਵੇਂ ਮੁਹਾਜ਼ਾਂ ਤੇ ਹੋ ਰਹੀ ਸੀ ਪਰ ਬਹੁਤ ਕਰਕੇ ਲੜਾਈ ਦਾ ਜ਼ੋਰ ਖੱਬੇ ਮੁਹਾਜ਼ ਪੁਰ ਹੀ ਰਿਹਾ। ਮੁਲਖਈਏ ਟੀਰ੍ਹੀ ਦੀਆਂ ਪਹਾੜੀਆਂ ਉਪਰ ਲਾਏ ਮੋਰਚਿਆਂ ਤੋਂ ਪੂਰਾ ਪੂਰਾ ਲਾਭ ਉਠਾਉਣਾ ਚਾਹੁੰਦੇ ਸਨ, ਇਸੇ ਕਰਕੇ ਜਿਵੇਂ ਹੀ ਮਹਾਰਾਜਾ ਸਾਹਿਬ ਦੀਆਂ ਪੈਦਲ ਪਲਟਨਾਂ ਟਿੱਬੇ ਵਲ ਵਧਣ ਲਗੀਆਂ ਤਿਵੇਂ ਹੀ ਉਤੋਂ ਪਠਾਣਾਂ ਨੇ ਗੋਲੀਆਂ ਅਤੇ ਪੱਥਰ ਵਰ੍ਹਾਣੇ ਛੋਹ ਦਿਤੇ। ਪੈਦਲ ਪਲਟਨਾਂ ਦੀ ਸਹਾਇਤਾ ਲਈ ਘੋੜ ਚੜ੍ਹਿਆਂ ਦਾ ਦਸਤਾ ਵੀ ਚੱਲ ਪਿਆ ਪਰ ਇਸ ਨੂੰ ਵੀ ਪਿਛਾਂਹ ਧੱਕ ਦਿੱਤਾ ਗਿਆ।

ਪਰਤ ਰਹੇ ਸਿੱਖਾਂ ਤੇ ਸਮੁੰਦ ਖਾਂ ਨੇ ਗਾਜ਼ੀ ਪਠਾਣਾਂ ਦੇ ਇਕ ਦਸਤੇ ਨਾਲ ਹੱਲਾ ਬੋਲ ਦਿੱਤਾ ਅਤੇ ਬੜਾ ਭਾਰੀ ਨੁਕਸਾਨ ਕੀਤਾ। ਇਸ ਘਟਨਾ ਨੇ ਸਿੱਖ ਪਲਟਨਾਂ ਨੂੰ ਕੁਝ ਢਹਿੰਦੀਆਂ ਕਲਾਂ ਵਿਚ ਲੈ ਆਂਦਾ। ਪਲਟਨਾਂ ਵਿਚ ਇਹੋ ਜੇਹੀ ਉਪਰਾਮਤਾ ਵੇਖਕੇ ਕੁਰਬਾਨੀ ਦੇ ਪੁੰਜ ਅਤੇ ਪੂਰਨ ਜੋਧਾ ਅਕਾਲੀ ਫੂਲਾ ਸਿੰਘ ਨੇ ਆਪਣੇ ਅਕਾਲੀ ਜੱਥੇ ਨਾਲ ਲੈ ਕੇ ਵਧ ਰਹੇ ਅਫਗਾਨਾਂ ਤੇ ਜਵਾਬੀ ਹੱਲਾ ਬੋਲ ਦਿੱਤਾ ਅਤੇ ਉਹ ਵੀਰਤਾ ਵਿਖਾਈ ਕਿ

ਵੇਂਹਦਿਆਂ ਵੇਂਹਦਿਆਂ ਪਠਾਣਾਂ ਦੀਆਂ ਲੋਥਾਂ ਦੇ ਢੇਰ ਲੱਗ ਗਏ।

ਅਕਾਲੀ ਫੂਲਾ ਸਿੰਘ ਦੀ ਸ਼ਹਾਦਤ

ਇਸੇ ਲੱਥ ਪੜੱਥ ਵਿੱਚ ਇਕ ਗੋਲੀ ਬਾਬਾ ਫੂਲਾ ਸਿੰਘ ਦੇ ਮਸਤਕ ਵਿਚ ਆਣ ਲੱਗੀ ਅਤੇ ਇਸ ਸ਼੍ਰੋਮਣੀ ਸੂਰਮੇ ਨੂੰ ਸ਼ਹਾਦਤ ਦਾ ਜਾਮ ਪਿਲਾ ਸਦੈਵੀ ਨੀਂਦਰ ਸੁਲਾ ਗਈ। ਇਹ ਸ਼ਹਾਦਤ ਜਿਥੇ ਮਹਾਰਾਜਾ ਰਣਜੀਤ ਸਿੰਘ ਲਈ ਅਤੇ ਖ਼ਾਲਸਾਂ ਫੌਜ ਲਈ ਅਸਹਿ ਘਾਟਾ ਸੀ ਉਥੇ ਪਠਾਣਾ ਲਈ ਕੁਝ ਘੜੀਆਂ ਵਾਸਤੇ ਸੁਖ ਦਾ ਸਾਹ ਲਿਆਉਣ ਵਾਲੀ ਵੀ ਹੋਈ। ਜਦੋਂ ਹੀ ਬਾਬਾ ਜੀ ਦੇ ਅਕਾਲ ਚਲਾਣੇ ਦੀ ਸੋ (ਸੂਹ) ਪਠਾਣਾਂ ਨੂੰ ਲੱਗੀ, ਉਨ੍ਹਾਂ ਦੇ ਢਹਿੰਦੇ ਦਿਲ ਠਿੱਲੇ ਅਤੇ ਉਨ੍ਹਾਂ ਦੇ ਹੌਸਲੇ ਵਧ ਗਏ।

ਫੂਲਾ ਸਿੰਘ ਕਉ ਮਾਰ ਕੇ, ਭਏ ਪ੍ਰਸੰਨ ਪਠਾਨ।
ਅਬ ਸਿੰਘਨ ਕਉ ਜੀਤ ਹੈਂ, ਮੋਇਓ ਬਡੋ ਬਲਵਾਨ।

ਅਤੇ ਸਭ ਪਠਾਣਾ ਨੇ ਇਕ ਵਾਰੀ ਫੇਰ ਅਜੇਹੇ ਜੋਰ ਨਾਲ ਹੱਲਾ ਬੋਲਿਆ ਕਿ ਸਿੱਖ ਪੜਤਲਾਂ ਵਿਚ ਖੇਰੂ ਖੇਰੂ ਹੋ ਜਾਣ ਦੀਆਂ ਨਿਸ਼ਾਨੀਆਂ ਉੱਭਰ ਆਈਆਂ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਗਟ ਹੋਣਾ

ਯੁੱਧ ਦਾ ਪਾਸਾ ਇੱਕੁਰਾਂ ਪਰਤਦਾ ਵੇਖਕੇ ਮਹਾਰਾਜਾ ਰਣਜੀਤ ਸਿੰਘ ਨੂੰ ਭੁਚੱਕਾ ਜੇਹਾ ਰਹਿ ਗਿਆ ਅਤੇ ਉਸੇ ਵੇਲੇ ਗੁਰਚਰਨਾਂ ਦਾ ਧਿਆਨ ਧਰ ਕਲਗੀਆਂ ਵਾਲੇ ਅੱਗੇ "ਕਾਢ ਲਏ ਜਨ ਅਪਨੇ" ਦੇ ਕਥਨ ਅਨੁਸਾਰ ਆਪ ਬਹੁੜੀ ਕਰਕੇ ਖ਼ਾਲਸਾ ਫੌਜ ਤੇ ਆਈ ਔਖ ਨੂੰ ਨਿਵਾਰਨ ਲਈ ਅਤੇ ਪੰਥ ਦੀ ਹਸਤੀ ਨੂੰ ਬਰਕਰਾਰ ਰੱਖਣ ਲਈ ਥਿਰ ਹਿਰਦੇ ਨਾਲ ਅਰਦਾਸ ਕੀਤੀ। ਇੱਥੇ ਕਵੀ ਗਨੇਸ਼ ਦਾਸ ਕਾਵਜ ਵਿਚਾਰ ਦਸਦਾ ਹੈ ਕਿ ਨਿਰਮਾਣ ਹਿਰਦੇ ਤੋਂ ਨਿਕਲੀ ਹੋਈ ਇਹ ਅਰਦਾਸ ਪ੍ਰਵਾਨ ਹੋਈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪ ਹੱਥ ਵਿਚ ਨੇਜਾ ਲਈ ਸੁੰਦਰ ਘੋੜੇ ਤੇ ਅਸਵਾਰ ਖ਼ਾਲਸਾ ਫੌਜ ਦੀ ਸਹਾਇਤਾ ਲਈ ਆਣ ਪੁਜੇ। ਕਵੀ ਦੇ ਸ਼ਬਦ ਇਹ ਹਨ:—

ਬ੍ਰਿਦ ਕੀ ਲਾਜ ਪਛਾਣ ਰਿਦੈ, ਸਿੰਘ ਆਰਤ ਜਾਣ ਕ੍ਰਿਪਾਲ ਹੋਇ ਆਏ।
ਸੋਹੈ ਤੁਰੰਗ ਸੁ ਨੇਜ਼ਾ ਲੈ ਹਾਥ, ਜੋ ਤੁਰਕਾਂ ਨੂੰ ਮਾਰ ਕੇ ਬੇਗ ਭਜਾਏ।

ਅਰਦਾਸ ਤੋਂ ਉਪਰੰਤ ਫੌਜ ਦੀ ਅਗਵਾਈ ਮਹਾਰਾਜਾ ਸਾਹਿਬ ਨੇ ਝੱਟ ਆਪਣੇ ਹੱਥ ਲਈ। ਰਾਖਵੀਂ ਫੌਜ ਅਤੇ ਇਸ ਤੋਂ ਛੁੱਟ ਫਰਾਂਸੀਸੀ ਅਫਸਰ ਸਣੇ ਉਨ੍ਹਾਂ ਦੀ ਉਸ ਖ਼ਾਲਸਾ ਫੌਜ ਦੇ ਜਿਹੜੀ ਕਿ ਪੱਛਮੀ ਢੰਗ ਅਨੁਸਾਰ ਸਿਖਾਈ ਗਈ ਸੀ ਅਤੇ ਅਜੀਮ ਖਾਂ ਦੇ ਹਿੱਲਣ ਜੁੱਲਣ ਦੀ ਨਿਗਾਹਦਾਰੀ ਲਈ ਨੀਯਤ ਕੀਤੀ ਹੋਈ ਸੀ, ਤੁਰੰਤ ਰਣ ਭੂਮੀ ਵਿਚ ਲਿਆਂਦੇ ਗਏ ਅਤੇ ਸਭ ਨੂੰ ਪਹਾੜੀ ਤੇ ਹੱਲਾ ਬੋਲਣ ਦਾ ਹੁਕਮ ਦਿੱਤਾ ਗਿਆ। ਮਿਸਰ ਦੀਵਾਨ ਚੰਦ ਨੂੰ ਹੁਕਮ ਹੋਇਆ ਕਿ ਠੀਕ ਇਨ੍ਹਾਂ ਦੇ ਸਾਹਮਣੇ, ਅਥਵਾ—ਪਹਾੜੀ ਦੇ ਦੂਜੇ ਪਾਸੇ ਆਪਣਾ ਤੋਪਖਾਨਾ ਸਥਾਪਤ ਕਰ ਲਵੇ ਅਤੇ ਇਧਰ ਦੀਆਂ ਹੱਲਾ ਕਰਨ ਵਾਲੀਆਂ ਪਤਲਾਂ ਜਿਸ ਵੇਲੇ ਆਪਣੀਆਂ ਬੰਦੂਕਾਂ ਚਲਾਣ ਉਸੇ ਵੇਲੇ ਉਹ ਵੀ ਵੈਰੀ ਦੇ ਪਿੱਛੇ ਦੀ ਪਹਾੜੀ ਤੇ ਗੋਲਾ ਬਾਰੀ ਕਰਨੀ ਅਰੰਭ ਕਰ ਦੇਵੇ ਤਾਕਿ ਦੁਸ਼ਮਨ ਪਹਾੜੀ ਪੁਰ ਆਪਣਾ ਜਮਾਉ ਦੇਰ ਤੀਕ ਨਾ ਰੱਖ ਸਕੇ। ਇਹ ਸਭ ਪ੍ਰਬੰਧ ਬਿਜਲੀ ਦੀ ਫੁਰਤੀ ਵਾਂਗ ਹੋ ਗਿਆ, ਫੇਰ ਕੀ ਸੀ ਲੱਗੀਆਂ ਬੰਦੂਕਾਂ ਅਤੇ ਤੋਪਾਂ ਚੱਲਣ।

ਲੜਾਈ ਦਾ ਜੋਰ ਅਤੇ ਅਫਗਾਨੀ ਫੌਜ ਦੀ ਅਨ੍ਹੇਰੇ ਵਿਚ ਭਾਜ

ਗੁਰ ਕਿਰਪਾ ਨਾਲ ਖ਼ਾਲਸਾ ਫੌਜ ਨੇ ਉਹ ਬਲ ਵਿਖਾਇਆ ਜਿਸ ਅਗੇ ਪਠਾਣਾਂ ਦਾ ਹੜ੍ਹ ਕੇਵਲ ਠਿਲਿਆ ਹੀ ਨਹੀਂ, ਸਗੋਂ ਪਾਟਣ ਲੱਗਾ ਅਤੇ ਥੋੜੀ ਦੇਰ ਦੀ ਲੜਾਈ ਉਪਰੰਤ ਹੀ ਬਚੇ ਖੁਚੇ ਪਠਾਣ ਖੇਰੂ ਖੇਰੂ ਹੋਕੇ ਅਨ੍ਹੇਰੇ ਦੀ ਸਤਹ ਹੇਠ ਆਪਣੀਆਂ ਜਾਨਾ ਬਚਾ ਅਤੇ ਮੈਦਾਨ ਛੱਡ ਆਲੇ ਦੁਆਲੇ ਦੀਆਂ ਪਹਾੜੀਆਂ ਵਿਚ ਜਾ ਵੜੇ।

ਅਨੁਮਾਨ ਇਹ ਹੈ ਕਿ ਕੋਈ ਚਾਰ ਹਜ਼ਾਰ ਪਠਾਣ ਅਤੇ ਲਗਪਗ ਦੋ ਹਜ਼ਾਰ ਸਿੰਘ ਇਸ ਯੁੱਧ ਦੀ ਭੇਟ ਹੋਏ। ਖ਼ਾਲਸਾ ਫੌਜ ਦੇ ਕਈ ਨਾਮੀ ਸਰਦਾਰ ਅਤੇ ਅਫਸਰ ਜਿਵੇਂ ਬਾਬਾ ਫੂਲਾ ਸਿੰਘ, ਸ: ਗਰਭਾ ਸਿੰਘ ਅਤੇ ਗੋਰਖਾ ਜਰਨੈਲ ਬਲਭਦ੍ਰ ਆਦਿ ਨੇ ਇਸ ਲੜਾਈ ਵਿਚ ਸ਼ਹੀਦੀਆਂ ਪ੍ਰਾਪਤ ਕੀਤੀਆਂ।

ਅਜ਼ੀਮ ਖਾਂ ਦੀ ਫੌਜ ਜਿਹੜੀ ਚਮਕਨੀ ਵਿਚ ਡੇਰੇ ਲਾਈ ਪਈ ਸੀ

ਨੌਸ਼ਹਿਰਾ ਦੀ ਲੜਾਈ ਵਿਚ ਭਾਗ ਨਾ ਲੈ ਸਕੀ । ਜਦ ਅਜ਼ੀਮ ਖਾਂ ਨੂੰ ਪਠਾਣਾਂ ਦੀ ਭਾਜ ਦੀ ਖਬਰ ਪੁੱਜੀ ਉਹ ਟਾਕਰੇ ਦੀ ਰਹਿੰਦੀ ਖੂੰਹਦੀ ਸ਼ਕਤੀ ਵੀ ਖੋ ਬੈਠਾ ਅਤੇ ਹੁਣ ਆਪਣੀ ਵਾਰੀ ਵੇਖ ਸਣੇ ਬਚੀ ਖੁਚੀ ਫੌਜ ਤੇ ਬੇਗਮਾਂ ਦੇ ਮੈਮਦ ਦੀਆਂ ਪਹਾੜੀਆਂ ਲੰਘਦਾ ਹੋਇਆ ਜਲਾਲਾਬਾਦ ਜਾ ਪੁੱਜਾ । ਲੁੰਡਾ ਦਰਿਆ ਪਾਰ ਵਾਲੀ ਖ਼ਾਲਸਾ ਫੌਜ ਨੇ ਉਸ ਦਾ ਪਿੱਛਾ ਕੀਤਾ ਅਤੇ ਉਸ ਦੇ ਕੈਂਪ ਤੇ ਜਾ ਅਧਿਕਾਰ ਜਮਾਇਆ।

ਅਜ਼ੀਮ ਖਾਂ ਦਾ ਬਿਨਾ ਦੋ ਹੱਥ ਕੀਤਿਆਂ ਰਣਂ ਭੂਮੀ ਵਿਚੋਂ ਖਿਸਕ ਜਾਣਾ

ਇਸ ਤੋਂ ਉਪਰੰਤ ਮਹਾਰਾਜਾ ਰਣਜੀਤ ਸਿੰਘ ਨੇ ਹਸ਼ਤ ਨਗਰ ਵਲ ਕੂਚ ਕੀਤਾ ਅਤੇ ਦੂਜੇ ਦਿਨ ੬ ਮਾਰਚ ਸੰਨ ੧੮੨੪ ਈ: ਨੂੰ ਵਿਜਈ ਰੂਪ ਵਿਚ ਸ਼ਹਿਰ ਪਸ਼ੌਰ ਵਿਖੇ ਪ੍ਰਵੇਸ਼ ਕੀਤਾ । ਸ਼ਹਿਰ ਨਿਵਾਸੀਆਂ ਨੇ ਆਪ ਜੀ ਦਾ ਬੜੀ ਗਰਮ ਜੋਸ਼ੀ ਨਾਲ ਸਵਾਗਤ ਕੀਤਾ । ਕਵੀ ਵੀ ਲਿਖਦਾ ਹੈ:—

ਯਾਰ ਮੁਹੰਮਦ ਨੂੰ ਮੁੜ ਪਸ਼ੌਰ ਦਾ ਗਵਰਨਰ ਥਾਪਣਾ

ਸਰਕਾਰ ਔਰ ਸਰਦਾਰ ਸਭ, ਆਏ ਸੁ ਮਿਲ ਪਸ਼ੌਰ ਮੇਂ ।
ਹਿੰਦੂ ਬ੍ਰਾਹਮਣ ਖੱਤਰੀ, ਧੰਨ ਭਾਗ ਹਮ ਇਸ ਠੌਰ ਮੇਂ ।

ਅਜ਼ੀਮ ਖਾਂ ਦਾ ਭਰਾ ਯਾਰ ਮੁਹੰਮਦ ਖਾਂ, ਜਿਹੜਾ ਦੋਵੇਂ ਪਾਸਿਓਂ ਆ ਰਹੀਆਂ ਫੌਜਾਂ ਨੂੰ ਵੇਖਕੇ ਪਸ਼ੌਰ ਛੱਡ ਭੱਜ ਗਿਆ ਸੀ, ਮੁੜ ਆ ਹਾਜਰ ਹੋਇਆ ਅਤੇ ਅੱਗੇ ਲਈ ਉਸ ਨੇ ਮਹਾਰਾਜਾ ਸਾਹਿਬ ਦੀ ਅਧੀਨਗੀ ਵਿਚ ਰਹਿਣਾ ਕਬੂਲਿਆ । ਉਸ ਨੇ ਆਪਣਾ ਜਗਤ ਪ੍ਰਸਿਧ ਘੋੜਾ 'ਕਹਾਰ' (ਗੌਹਰ ਬਾਰ) ਮਹਾਰਾਜਾ ਸਾਹਿਬ ਦੀ ਨਜਰ ਕੀਤਾ। ਸਰਕਾਰ ਨੇ ਦੂਰੇਡੀ ਸੂਝ ਅਤੇ ਨੀਤੀ ਤੋਂ ਕੰਮ ਲੈਂਦਿਆਂ ਹੋਇਆਂ ਯਾਰ ਮੁਹੰਮਦ ਖਾਂ ਦੇ ਇਹ ਪ੍ਰਤਿਗਜਾ ਕਰਨ ਤੇ ਕਿ ਉਹ ਹਰ ਸਾਲ ੧੧੦੦੦੦ ਰੁਪਯਾ ਕਰ ਵਜੋਂ ਲਾਹੌਰ ਦੇ ਖਜਾਨੇ ਵਿਚ ਜਮਾ ਕੀਤਾ ਕਰੇਗਾ, ਉਸ ਨੂੰ ਮੁੜ ਆਪਣੀ ਵਲੋਂ ਪਸ਼ੌਰ ਦਾ ਗਵਰਨਰ ਥਾਪ ਦਿੱਤਾ। ਅਪ੍ਰੈਲ ਦੇ ਅੰਤ ਵਿਚ ਮਹਾਰਾਜਾ ਸਾਹਿਬ ਇਸ ਮੁਹਿਮ ਤੋਂ ਵੇਹਲਿਆਂ ਹੋ ਕੇ ਰਾਜਧਾਨੀ ਲਾਹੌਰ ਵਿਖੇ ਪਰਤ ਆਏ ।

———o———

# ਸਾਰ ਪਸ਼ੌਰ ਯੁੱਧ ਨੰ: ੧

## ਇਸ ਰਚਨਾ ਦੇ ਕੁੱਲ ੧੩੩ ਛੰਦ ਹਨ

ਛੰਦ ੧–੭, ਮਹਾਰਾਜਾ ਰਣਜੀਤ ਸਿੰਘ ਦਾ ਪੰਜਾਬ ਉਤੇ ਤਸੱਲਤ ਜਮਾਣਾ ।

ਛੰਦ ੮ ਤੋਂ ੧੪, ਮਹਾਰਾਜੇ ਦਾ ਸਾਰੀ ਜਾਗੀਰਦਾਰੀ ਫੌਜ ਨੂੰ ਦੁਸਹਿਰੇ ਦੇ ਮੌਕੇ ਤੇ ਜਿਹਲਮ ਕੋਲ ਇਕੱਠਾ ਹੋਣ ਦਾ ਹੁਕਮ ਦੇਣਾ ਅਤੇ ਆਪ ਵੀ ਉਥੇ ਪੁਜਣਾ । ਮਹਾਰਾਜ ਦਾ ਜਿਹਲਮ ਤੋਂ ਰਾਵਲਪਿੰਡੀ ਪਹੁੰਚਣਾ ਅਤੇ ਯਾਰ ਮੁਸੰਮਦ ਖਾਂ ਦਾ ਪਸ਼ੌਰ ਤੋਂ ਮਹਾਰਾਜ ਦੀ ਸੇਵਾ ਵਿਚ ਨਕਦੀ, ਘੋੜੇ ਅਤੇ ਮੇਵੇ ਆਦਿ ਕਰ ਵਜੋਂ ਭੇਜਣਾ ।

ਛੰਦ ੧੫ ਤੋਂ ੩੨, ਮਹਾਰਾਜ ਦਾ ਯਾਰ ਮੁਹੰਮਦ ਕੋਲੋਂ ਫੀਰੋਜ ਖਾਂ ਖਟਕ ਦੀ ਰਾਹੀਂ 'ਕਹਾਰ' ਨਾਮੀ ਘੋੜੇ ਦਾ ਮੰਗਣਾ–ਯਾਰ ਮੁਹੰਮਦ ਦਾ ਇਨਕਾਰ ਕਰਨਾ–ਮਹਾਰਾਜ ਦੀ ਪਸ਼ੌਰ ਤੇ ਚੜ੍ਹਾਈ ।

ਛੰਦ ੩੩–੪੩, ਅਜ਼ੀਮ ਖਾਂ ਦਾ ਮੁਲੱਖਈਆਂ ਨੂੰ ਸਿੱਖਾਂ ਦੇ ਵਿਰੁੱਧ ਤਿਆਰ ਕਰਨਾ ਤੇ ਆਪਣਾ ਇਕ ਵੱਡਾ ਲਸ਼ਕਰ ਲੈ ਕੇ ਕਾਬਲ ਤੋਂ ਪਸ਼ੌਰ ਵਲ ਆਉਣਾ–ਖ਼ਾਲਸਾ ਫੌਜ ਦਾ ਅਟਕੋਂ ਲੰਘ ਜਹਾਂਗੀਰੇ ਨੂੰ ਫ਼ਤਿਹ ਕਰਕੇ ਉਥੇ ਡੇਰੇ ਲਾਉਣਾ ।

ਛੰਦ ੪੪-੪੯, ਸਰਦਾਰ ਜੈ ਸਿੰਘ ਅਟਾਰੀ ਵਾਲੇ ਦਾ ਅਜ਼ੀਮ ਖਾਂ ਦਾ ਸਾਥ ਛੱਡ ਕੇ ਮਹਾਰਾਜ ਦੀ ਮੁੜ ਸ਼ਰਨੀ ਆਉਣਾ ।

ਛੰਦ ੫੦–੬੦, ਅਜੀਮ ਖਾਂ ਦਾ ਚਮਕਨੀ ਤੇ ਡੇਰਾ ਲਾਉਣਾ, ਮੁਲਖਈਆ ਲਸ਼ਕਰ ਦਾ ਜਹਾਂਗੀਰੇ ਤੋਂ ਹਾਰ ਖਾਕੇ ਟੀਹਰੀ ਦੀਆਂ ਪਹਾੜੀਆਂ ਤੇ ਇਕਤ੍ਰ ਹੋ ਕੇ ਆਪਣੀ ਪੁਜੀਸ਼ਨ ਕਾਇਮ ਕਰਨਾ, ਮਹਾਰਾਜਾ ਰਣਜੀਤ ਸਿੰਘ ਦਾ ਟੀਹਰੀ ਦੇ ਕੋਲ ਪੁਜਣਾ ।

ਛੰਦ ੬੧–੧੧੯, ਜੰਗ ਦਾ ਦੋ ਵੱਖਰੇ ਵੱਖਰੇ ਮੁਹਾਜ਼ਾਂ ਤੇ ਸ਼ੁਰੂ ਹੋਣਾ-ਲੁੰਡੇ ਦਰਿਆ ਦੇ ਸੱਜੇ ਪਾਸੇ ਸ਼ਾਹਜਾਦਾ ਸ਼ੇਰ ਸਿੰਘ, ਬੁੱਧ ਸਿੰਘ ਅਤੇ ਉਨ੍ਹਾਂ

ਦੀ ਫ਼ੌਜਾਂ ਦਾ ਅਜ਼ੀਮ ਖਾਂ ਦੇ ਮੁਕਾਬਲੇ ਤੇ ਡਟਣਾ—ਦਰਿਆ ੋ ਖੱਬੇ ਪਾਸੇ ਮਹਾਰਾਜ ਦਾ ਆਪ ਅਕਾਲੀ ਫੂਲਾ ਸਿੰਘ ਦੇ ਨਿਹੰਗ ਦਸਤੇ ਅਤੇ ਪੈਦਲ ਪਲਟਨਾਂ ਲੈ ਕੇ ਮੁਲਖਈਆਂ ਨਾਲ ਜੰਗ ਕਰਨ ਲਈ ਤਿਆਰ ਹੋਣਾ—ਜੰਗ ਵਰਣਨ, ਬਾਬਾ ਫੂਲਾ ਸਿੰਘ ਦੀ ਸ਼ਹੀਦੀ, ਮੁਲਖਈਆਂ ਦੀ ਹਾਰ ਅਤੇ ਅਜ਼ੀਮ ਖਾਂ ਦਾ ਬਿਨਾਂ ਲੜ੍ਹਾਈ ਕੀਤਿਆਂ ਹੀ ਕਾਬਲ ਵਾਪਸ ਪਰਤ ਜਾਣਾ।

ਛੰਦ ੧੧੯—੧੨੨ ਅਜ਼ੀਮ ਖਾਂ ਦੀਆਂ ਬੇਗਮਾਂ ਦਾ ਉਹ ਨੂੰ ਤਾਹਨੇ ਦੇਣਾ।

ਛੰਦ ੧੨੩—੧੩੩ ਮਹਾਰਾਜਾ ਰਣਜੀਤ ਸਿੰਘ ਦਾਂ ਵਿਜਈ ਦੇ ਰੂਪ ਵਿਚ ਪਸ਼ੌਰ ਵਿਚ ਪ੍ਰਵੇਸ਼ ਕਰਨਾ—ਯਾਰ ਮੁਹੰਮਦ ਦਾ ਈਨ ਕਬੂਲਨਾ—ਅਤੇ 'ਕਹਾਰ' ਘੋੜਾ ਮਹਾਰਾਜ ਦੀ ਨਜ਼ਰ ਕਰਨਾ, ਮਹਾਰਾਜ ਦਾ ਉਹਨੂੰ ਪਸ਼ੌਰ ਦਾ ਗਵਰਨਰ ਥਾਪਣਾ।



੧ ੴ ਸਤਿਗੁਰ ਪ੍ਰਸਾਦਿ ।

# ਅਥ ਪਸ਼ੌਰ ਯੁੱਧ ਵਰਣਨ

ਦੋਹਰਾ

ਦੇਵੀ ਤੂੰ ਵਰਦਾਤਾ ਉਨਹੀ, ਸਿਮਰੇ ਸਭ ਸਿੱਧ ਹੋਇ ।
ਸ੍ਰੀ ਗੁਰੁ ਪੰਥ ਸੁਜਸ ਕਹੂੰ, ਦੇਹੁ ਸੁੱਧ ਬਰ ਸੋਇ ।੧।

ਸੋਰਠਾ

ਸ੍ਰੀ ਗਨੇਸ਼, ਦਿਨੇਸ਼, ਔਰ ਸੁਰੇਸ਼ ਜਲੇਸ਼ ਕੋ ।
ਮਹੇਸ਼, ਨਰੇਸ਼, ਸੁਦੇਸ਼, ਸਰਬ ਦੇਵ ਬੰਦਨ ਕਰਉਂ ।੨।

ਸਵੈਯਾ

ਆਦਿ ਕਰੀ ਮਰਜਾਦ ਧਰੀ, ਭਵ ਦੇਵ ਸੁ ਦੈਤ ਦੋਊ ਉਪਜਾਏ ।
ਆਪਸ ਮਾਹਿ ਲਰਾਇ ਤਿਨੈ, ਪਿਖ ਕੌਤਕ ਐਸ ਬਤਾਇ ਬਣਾਏ ।
ਪਾਪ ਕਰੇ ਸੁ ਦੁਰਾਈ ਕਲੂ, ਤਾਹੀਂ ਕਾਰਨ ਸਿੰਘ ਗੁਰੂ ਪ੍ਰਗਟਾਏ ।
ਆਪਨ ਜੋਤ ਸੁ ਪਾਇ ਸਭੈ, ਮੁਖ ਵਾਹਿਗੁਰੂ ਪ੍ਰਭ ਨਾਮ ਜਪਾਏ ।੩।

ਕਬਿੱਤ

ਗੋਬਿੰਦ ਸਿੰਘ ਆਪ, ਦੀਨੋ ਬੜੋ ਪਰਤਾਪ,
ਰਣਜੀਤ ਸਿੰਘ ਥਾਪ, ਜੋਤ ਆਪਣੀ ਸੁ ਪਾਇਕੇ ।
ਪ੍ਰਿਥਮ ਪੰਜਾਬ ਜੀਤ, ਨੀਤ ਮੈਂ *ਪ੍ਰਬੀਨ ਭਏ,
ਕਾਂਗੜੇ ਕਾ ਕੋਟ ਦੇਵੀ ਦੀਓ ਹਰਖਾਇਕੇ ।
ਅਟਕ ਪਟਕ ਦੈ ਸੁ ਲੀਨੀ ਦੇਰ ਕੀਨੀ ਨਾਹਿ,
ਮਾਰ ਮੁਲਤਾਨ, ਕਸ਼ਮੀਰ ਲੀਆ ਧਾਇਕੇ ।
ਪਾਛੇ ਕਰੀ ਦੌਰ ਸੁ ਪਸ਼ੌਰ ਮਾਰ ਲਏ ਹਏ,
ਅਬ ਚੜ੍ਹੇ ਸਭ ਸਿੰਘ ਮਨ (ਮੈਂ) ਖੁਨਸਾਇਕੇ ।੪।

---

* ਇਉਂ ਜਾਪਦਾ ਹੈ ਕਿ ਇਨ੍ਹਾਂ ਸ਼ਬਦਾਂ ਦਾ ਇਸ਼ਾਰ ਰਣਜੀਤ ਸਿੰਘ ਦੇ ਪੰਜਾਬ ਦਾ ਮਹਾਰਾਜਾ ਬਣ ਜਾਣ ਵਲ ਹੈ। ਸੰਨ ੧੮੦੨ ਵਿਚ ਮਹਾਰਾਜਾ ਨੇ ਲਾਹੌਰ ਦੇ ਕਿਲੇ ਵਿਖੇ ਇਕ ਦਰਬਾਰ ਲਾਇਆ ਅਤੇ ਅਗੇ ਲਈ ਆਪਣੇ ਨਾਂ ਨਾਲ 'ਸਰਕਾਰ ਵਾਲਾ' ਦੇ ਸ਼ਬਦ ਦੀ ਵਰਤੋਂ ਦਾ ਹੁਕਮ ਦਿੱਤਾ । ਵਿਸਥਾਰ ਲਈ ਵੇਖੋ, ਕ੍ਰ: ਨਾ:, ਪੰਨਾ ੧੬, ੧੭ ।

## ਕਬਿੱਤ

ਧਾਇ ਕੇ ਪਸ਼ੌਰ ਲੀਨ, ਮਾਯਾ ਛੀਨ ਦੀਨ ਹੂਏ,
ਹੋਇ ਕੇ ਅਧੀਨ ਭਾਗੇ, ਕਾਬਲ ਰਹਾਏ ਹੈਂ ।
ਜੀਤ ਕੈ ਪਸ਼ੌਰ ਤੋ ਲਾਹੌਰ ਸਿੰਘ ਆਇ ਮਿਲ,
ਪਾਈ ਭਲੀ ਠੌਰ ਮਨ ਹਰਖ ਬੜ੍ਹਾਏ ਹੈਂ ।
ਮੁਗਲ ਪਠਾਣ ਭਏ ਅਖੀਏ ਸੁਬਹਾਨ ਉਤ,
ਕਹਿਤ ਪ੍ਰਮਾਨ ਹਮ ਜੀਵਨ ਨ ਭਾਏ ਹੈਂ ।
ਕਰੋ ਸੁ ਉਪਾਉ ਦਾਉ ਘਾਉ ਸਭ ਸਿੰਘਨ ਕੋ,
ਇਹੋ ਚਿਤ ਚਾਉ, ਖਾਣਾ ਖਾਉ ਹਰਖਾਏ ਹੈਂ । ੫ ।

## ਕਬਿੱਤ

ਤੁਰਕਨ ਬਿਚਾਰੀ, ਪੱਤ ਰਹੀ ਨਾ ਹਮਾਰੀ,
ਜੀਤ ਲੀਨੀ ਭੂਮ ਸਾਰੀ, ਸੋ ਭਿਖਾਰੀ ਭਏ ਜਾਣੀਏ ।
ਮੁਲਤਾਨ, ਕਸ਼ਮੀਰ, *ਮਨਕੇਰੇ ਮੌਨ ਧਾਰੀ,
ਬੜੀ ਮਨ ਪੀਰ, ਕੋਈ ਹਰੋ, ਸੁਖ ਮਾਣੀਏ ।
ਸੁਨਕੇ ਦੁਰਾਨੀ, ਬਾਤ ਲਾਗੀ ਮਾਨੋ ਕਾਨੀ,
ਸਭੇ ਭਏ ਕ੍ਰੋਧਵਾਨੀ, ਸੁਣ ਵਾਨੀ ਹਠ ਠਾਨੀਏ ।
ਚਲੋ ਕਰੇਂ ਜੰਗ, ਮਾਰੇਂ ਸਿੰਘਾਂ ਨੂੰ ਨਿਸੰਗ,
ਬਣੇ ਭਲੋ ਤਬੇ ਢੰਗ, ਜੀਤ ਲੈ ਹੈਂ ਰਾਜਧਾਨੀਏ । ੬ ।

## ਕਬਿੱਤ

ਆਪ ਸਰਕਾਰ, ਕੀਓ ਮਨ ਮੇਂ ਵਿਚਾਰ,
ਚੜ੍ਹੇ ਤੁਰਕਨ ਕੀ ਓਰ ਮਾਰ, ਆਵੈਂ ਫ਼ਤਿਹ ਪਾਇ ਕੇ ।

---

* ਮਹਾਰਾਜਾ ਰਣਜੀਤ ਸਿੰਘ ਨੇ ਮਨਕੇਰਾ ਸੰਨ ੧੮੨੧ ਵਿਚ ਫ਼ਤਿਹ ਕੀਤਾ । ਨਵਾਬ ਮਨਕੇਰਾ ਦਾ ਇਲਾਕਾ ਸਿੰਧ ਦਰਿਆ ਦੇ ਦੋਵੀਂ ਪਾਸੀਂ ਸੀ । ਉੱਧਰ ਡੇਰਾ ਇਸਮਾਇਲ ਖਾਂ ਅਤੇ ਇੱਧਰ ਮਨਕੇਰਾ । ਅਟਕ, ਮੁਲਤਾਨ, ਕਸ਼ਮੀਰ, ਪਸ਼ੌਰ ਅਤੇ ਮਨਕੇਰਾ ਪਠਾਣੀ ਹਕੂਮਤਾਂ ਸਨ । ਇਨ੍ਹਾਂ ਸਭਨਾਂ ਤੇ ਮਹਾਰਾਜ ਨੇ ਅਧਿਕਾਰ ਪ੍ਰਾਪਤ ਕਰ ਲੀਤਾ ਸੀ ।

ਚੜ੍ਹਿਓ ਰਣਜੀਤ ਸਿੰਘ ਹਿੰਦੂਓਂ ਕਾ ਪਾਤਸ਼ਾਹ,
ਆਪ ਕਰਤਾਰ ਅਵਤਾਰ ਧਾਰ ਆਇ ਕੇ ।
ਸਾਥ ਉਮਰਾਉ ਬੀਰ, ਚੜ੍ਹੇ ਸਭ ਧਾਰ ਧੀਰ,
ਕਰਕੇ *ਦੁਸਹਿਰਾ ਸੁ ਰਿਦੇ ਹਰਖਾਇ ਕੇ ।
ਉਤਰੇ ਦਰਿਆਓਂ ਪਾਰ; ਸਾਰ ਭਈ ਤੁਰਕਨ ਕਉ,
ਲਿਖਿਓ †ਪਰੋਜ਼, ਆਏ ਸਿੰਘ ਬਹੁ ਧਾਇ ਕੇ । ੭ ।

ਦੋਹਰਾ

‡ਅਜ਼ੀਮ ਖਾਨ ਕਉ ਲਿਖਿਓ, ਪਰੋਜ਼ ਬਾਤ ਸਤ ਭਾਇ ।
ਹਿੰਦੂਓਂ ਕਾ ਪਾਤਸ਼ਾਹ ਅਬ, ਆਇਓ ਮਹਾ ਰਿਸਾਇ । ੮ ।

ਕਬਿੱਤ

ਸ਼ਾਹਜ਼ਾਦੇ ਖੜਗ ਸਿੰਘ, ਸ਼ੇਰ ਸਿੰਘ, ਤਾਰਾ ਸਿੰਘ ਆਏ,
ਔਰ ਉਮਰਾਉ ਕੁਛ ਅੰਤ ਨਹਿ ਪਾਈਏ ।
ਬੁਧ ਸਿੰਘ, ਧੰਨਾ ਸਿੰਘ, ਹਿੰਮਤ ਸਿੰਘ, ਹਰੀ ਸਿੰਘ,
ਮੀਆਂ ਧਿਆਨ ਸਿੰਘ, ਔਰ ਕੇਤਕ ਸੁਣਾਈਏ ।
ਸੁਚੇਤ ਸਿੰਘ, ਹਰਦਾਸ ਸਿੰਘ, ਗੁਲਾਬ ਸਿੰਘ,
ਖੁਸ਼ਹਾਲਸਿੰਘ ਦਯਾ ਸਿੰਘ, ਅਤਰ ਸਿੰਘ ਸੂਰਮੇ ਬਤਾਈਏ।
ਜਗਤ ਸਿੰਘ, ਪ੍ਰਤਾਪ ਸਿੰਘ, ਸ਼ਾਮ ਸਿੰਘ, ਜਵਾਲਾ ਸਿੰਘ,
ਕਰਮ ਸਿੰਘ, ਗਰਭਾ ਸਿੰਘ, ਆਏ ਹੈਂ ()ਰਿਸਾਈਏ । ੯ ।

---

* ਇਸ ਵਰ੍ਹੇ ਮਹਾਰਾਜਾ ਨੇ ਦੁਸਹਿਰਾ ਜਿਹਲਮ ਵਿਖੇ ਮਨਾਇਆ ਸੀ ।

† ਭਾਵ ਫੀਰੋਜ਼ ਖਾਂ ਖਟਕ ਤੋਂ ਹੈ। ਇਸ ਦਾ ਇਲਾਕਾ ਅਟਕ ਦ ਪਾਰਲੇ ਕੰਢੇ ਤੋਂ ਲੈ ਕੇ ਨੁਸ਼ਹਿਰੇ ਤਕ ਜਾਂਦਾ ਸੀ ਅਤੇ ਇਹ ਇਲਾਕਾ ਗਵਰਨਰ ਪਸ਼ੌਰ ਦੇ ਅਧਿਕਾਰ ਹੇਠ ਸੀ ।

‡ ਅਜ਼ੀਮ ਖਾਂ ਬਾਰਕਜ਼ਈ ਕਾਬਲ ਦ ਵਜ਼ੀਰ ਸੀ। ਪਸ਼ੌਰ ਅਤੇ ਕਸ਼ਮੀਰ ਦੇ ਗਵਰਨਰ ਇਸ ਦੇ ਛੋਟੇ ਭਰਾ ਸਨ ।

() ਇਸ ਕਬਿੱਤ ਤੋਂ ਪਤਾ ਲਗਦਾ ਹੈ ਕਿ ਇਸ ਜੁੱਧ ਵਿਚ ਮਹਾਰਾਜ ਦੇ ਹੁਕਮ ਅਨੁਸਾਰ ਸਾਰੇ ਵੱਡੇ ਵੱਡੇ ਜਾਗੀਰਦਾਰ ਆਪੋ ਆਪਣੀਆਂ ਫੌਜਾਂ ਸਣੇ ਸ਼ਾਮਲ ਹੋਏ ਸਨ ਕਿਉਂ ਜੋ ਇਸ ਜੁੱਧ ਨੇ ਫੈਸਲਾ ਕਰਨਾ ਸੀ ਕਿ ਅਟਕ ਪਾਰ ਦੇ ਇਲਾਕੇ ਤੇ ਖ਼ਾਲਸੇ ਦਾ ਦਾਬਾ ਪੱਕੀ ਤਰਾਂ ਰਹੇਗਾ ਜਾਂ ਨਹੀਂ ।

ਛੰਦ

ਯਾਰ ਖਾਂ * ਪਠਾਣ ਲੈ ਪ੍ਰਧਾਨ ਸਭ ਇੱਕਠੇ ਕੀਏ।
ਫੀਰੋਜ਼ ਖਾਂ ਲਿਖਿਓ ਹਮੇਂ ਸੁ ਸਣਾਇ ਸਭਨਨ ਕਉ ਦੀਏ।
ਹਿੰਛ ਕਉ ਪਾਤਸ਼ਾਹ ਆਇਓ, ਸੰਗ ਫੌਜ ਅਪਾਰ ਹੈ।
ਚਾਹਤ †'ਕਹਾਰ' ਤੁਰੰਗ ਕਉ, ਇਹ ਲਿਖੀ ਬਾਤ ਸੁ ਸਾਰ ਹੈ। ੧੦।

ਦੋਹਰਾ

ਕਰੋ ਬਿਚਾਰ ਸੁ ਸਭੇ ਮਿਲ, ਕੌਣ ਉਚਿਤ ਹੈ ਬਾਤ।
ਨਾ ਦੀਜੇ ਘੋੜਾ ਇਨ੍ਹੇਂ, ਜੁੱਧ ਕਰਨ ਕੁਲ ਭਾਤ। ੧੧।

ਸਵੈਯਾ

ਉਤ ਓਰ ਪਠਾਣ ਬਿਚਾਰ ਕਰੈਂ, ਲਰੀਏ, ਕਿਦਹੂੰ ਤਾਈਂ ਤੁਰੰਗ ਪਠਾਵੈਂ।
ਇਤ ਓਰ ਸੁ ਸਿੰਘ ਚੜ੍ਹੇ ਸਭ ਹੀ, ਚਲ ਜਿਹਲਮ ਤੀਰ ਸੁ ਡੇਰਾ ਲਗਾਵੈਂ।
ਸਾਰ ਭਈ ਸੁ ਪਠਾਣਨ ਕਉ, ਕਰ ਘੋੜੇ ਤਯਾਰ 'ਕਹਾਰ' ਬਤਾਵੈਂ।
ਦਸ ਬਾਰਹ ਤੁਰੰਗ ‡ਉਤੰਗ ਸੁਰੰਗ, ਜੁ ਮਾਯਾ ਦੈ ਸੰਗ ਸੁਬੇਗ ()ਭਿਜਾਵੈਂ।੧੨।

ਦੋਹਰਾ

ਨਜਰ ਤੁਮਾਰੀ ਧਰੀ ਹਮ, ਘੋੜਾ ਇਹੀ 'ਕਹਾਰ'।
ਡੇਰਾ ਕਰੋ ਪਿਛਾਂਹ ਅਬ, ਰਈਅਤ ਹਮੇਂ ਬਿਚਾਰ। ੧੩।

---

* ਭਾਵ ਯਾਰ ਮੁਹੰਮਦ ਖਾਂ ਤੋਂ ਹੈ। ਇਹ ਅਜ਼ੀਮ ਖਾਂ ਦਾ ਛੋਟਾ ਭਰਾ ਸੀ। ਸੰਨ ੧੮੧੮ ਵਿਚ ਜਦ ਮਹਾਰਾਜਾ ਨੇ ਪਸ਼ੌਰ ਫ਼ਤਿਹ ਕੀਤਾ ਤਦ ਇਸ ਨੇ ਮਹਾਰਾਜ ਨੂੰ ਨਕਦ ਰੁਪਏ ਅਤੇ ਘੋੜੇ ਕਰ ਵੱਜੋਂ ਦੇਣੇ ਪਰਵਾਨ ਕੀਤੇ ਸਨ।

† ਫ਼ਾਰਸੀ ਸ਼ਬਦ 'ਗੌਹਰ ਬਾਰ' ਦਾ ਵਿਗਾੜ ਹੈ। ਇਹ ਈਰਾਨੀ ਨਸਲ ਦਾ ਇਕ ਅਤੀ ਸੁੰਦਰ ਘੋੜਾ ਸੀ ਜਿਹੜਾ ਇਕ ਦਮ ਵਿਚ ਸੌ ਕੋਹ ਦਾ ਪੈਂਡਾ ਕਰ ਲੈਂਦਾ ਸੀ। ਵੇਖੋ, ਛ: ਨਾ:, ਪੰਨਾ ੧੫੩।

‡ ਸੰ:, ਉਚੇ ਕਦ ਵਾਲਾ।

() ਇਸ ਸਬੰਧ ਵਿਚ ਵੇਖੋ, ਸੋਹਨ ਲਾਲ, ਦ: ੨, ਪੰਨਾ ੩੦੦। ਉੱਥੇ ਲਿਖਿਆ ਹੈ ਕਿ ਜਦ ਮਹਾਰਾਜਾ ਰਾਵਲਪਿੰਡੀ ਪੁੱਜਾ ਤਾ ਯਾਰ ਮੁਹੰਮਦ ਖਾਂ ਨੇ ਬਾਰਾਂ ਬੋਝ ਮੇਵੇ ਆਦਿ, ਪੰਜ ਘੋੜੇ, ਅਤੇ ਤਿੰਨ ਜੋੜੀਆਂ ਸ਼ਿਕਾਰੀ ਬਾਜਾਂ ਦੀਆਂ ਨਜ਼ਰ ਕੀਤੀਆਂ। ਇਹ ਵਸਤਾਂ ਲੈ ਕੇ ਮਹਾਰਾਜ ਵਾਪਸ ਪਰਤ ਆਇਆ।

## ਕਬਿੱਤ

ਟਕੇ ਔ ਤੁਰੰਗ ਲੈ ਲਾਹੌਰ ਸਰਕਾਰ ਆਇ ।
ਹਰੀ ਸਿੰਘ ਹੂੰ ਕਉ ਦਰਬੰਦ* ਸੁ ਪਠਾਇਓ ਹੈ ।
ਕਿਨੂੰ ਆਇ ਕਿਹੋ ਇਹ ਕਹਾਰ ਘੋੜਾ ਨਾਂਹ,
ਓਹੇ ਐਤੇ ਔਰ ਪਠ ਦੀਓ, ਸੁਣ ਸਿੰਘ ਤੁਰਸਾਯੋ ਹੈ ।
ਸਰਕਾਰ ਸੁ ਬਖਾਨ, ਦੇਖੋ ਤੁਰਕ ਬੇਈਮਾਨ,
ਕਹਿ ਕਰਾਰ ਦਗਾਬਾਜ਼ੀ ਸੁ ਕਮਾਯੋ ਹੈ ।
ਲਿਖਿਓ ਪਰਵਾਨਾ ਸੁ ਸ਼ਾਹਜ਼ਾਦਾ ਸ਼ੇਰ ਸਿੰਘ ਸੁਣ,
ਚੜ੍ਹੋ ਤੁਮ ਧਾਇ ਜੁ 'ਕਹਾਰ' ਲੈ ਮੰਗਾਯੋ ਹੈ । ੧੪ ।

## ਕਬਿੱਤ

ਚੜ੍ਹੋ ਸ਼ਾਹਜ਼ਾਦਾ ਸ਼ੇਰ ਸਿੰਘ ਕਿਰਪਾ ਰਾਮ ਸੰਗ,
ਧੰਨਾ ਸਿੰਘ ਅਤਰ ਸਿੰਘ †ਤਾਬਿਆ ਚਲਾਇ ਹੈਂ ।
ਮੂਲ ‡ਰਾਜੀ ਫੌਜ ਮਨਕੇਰੀਆ ()ਕਸੂਰੀਆ ਹੈਂ,
ਦੀਨੀ ਦਾਬ ਤਾਈਂ ਮਾਰ ਧੂਮ ਸੁ ਮਚਾਏ ਹੈਂ ।
ਲਿਖ ਪਰਵਾਨਾ ਸੋ ਫੀਰੋਜ਼ ਓਰ ਭੇਜ ਦੀਓ,
ਦੀਜੀਏ 'ਕਹਾਰ' ਤੋ ਅਪਾਰ ਸੁਖ ਪਾਏ ਹੈਂ ।
ਨਾ ਤੋ ਅਬ ਖਾਲਸਾ ਨਿਹੰਗ ਸਿੰਘ ਆਏ ਬਹੁਤ,
ਲੂਟ ਲੈ ਹੈਂ ਦੇਸ, ਫਿਰ ਪਾਛੈ ਪਛੁਤਾਏ ਹੈਂ । ੧੫ ।

---

* ਵਾਪਸੀ ਪੁਰ ਹਰੀ ਸਿੰਘ ਨਲੂਏ ਨੂੰ ਦਰਖੰਦ ਦੇ ਕਿਲੇ ਦੀ ਰੱਖਿਆ ਲਈ ਭੇਜਣ ਦਾ ਜ਼ਿਕਰ ਸੋਹਨ ਲਾਲ ਨੇ ਵੀ ਆਪਣੀ ਪੁਸਤਕ ਦ: ੨, ਪੰਨਾ ੩੦੦ ਤੇ ਕੀਤਾ ਹੈ।

† ਸ਼ਾਹਜ਼ਾਦਾ ਸ਼ੇਰ ਸਿੰਘ ਦੀ ਫ਼ੌਜ ਵਿਚ ੮੦੦੦ ਜਵਾਨ ਸਨ । ਵੇਖੋ, ਜ਼: ਨਾ: ਪੰਨਾ ੧੫੩ ।

‡ ਇਹ ਸਵਾਰੀ ਫੌਜ ਦਾ ਇਕ ਭਾਗ ਸੀ ਜਿਸ ਵਿਚ ਲਗਪਗ ੫੫੦ ਜਵਾਨ ਸਨ । ਇਸ ਦਾ ਸਾਲਾਨਾ ਖਰਚ ਖੜਗ ਸਿੰਘ ਦੀ ਜਾਗੀਰ ਵਿਚੋਂ ਹੁੰਦਾ ਸੀ। ਇਸ ਡੇਰੇ ਦੇ ਵਡੇ ਅਫ਼ਸਰ ਮੂਲਰਾਜ ਸਨ। ਪਿਛੇ ਇਸ ਦਾ ਨਾਂ 'ਮੂਲਰਾਜੀ ਡੇਰਾ' ਪੈ ਗਿਆ ਸੀ। (ਵੇਖੋ, ਖਾ: ਦ: ਰੀ:, ਜਿਲਦ ੧, ਪੰਨਾ ੧੧੯) ।

() ਭਾਵ ਨਵਾਬ ਮਨਕੇਰਾ ਅਤੇ ਕੁਤਬ ਦੀਨ ਕਸੂਰੀਆ ਤੋਂ ਹੈ। ਮਹਾਰਾਜ ਦੇ ਹੁਕਮ ਅਨੁਸਾਰ ਦੂਜੇ ਜਾਗੀਰਦਾਰਾਂ ਵਾਕਰ ਇਹ ਵੀ ਇਸ ਜੁੱਧ ਵਿਚ ਸ਼ਾਮਲ ਹੋਏ ਸਨ ।

## ਛੰਦ

ਫ਼ੀਰੋਜ਼ ਖ਼ਾਨ ਪਠਾਣ ਕਹਿ, ਲਿਖ ਅਰਜ਼ੀ ਏਹ ਪਠਾਈ ਹੈ ।
ਯਾਰ ਸੁ ਖਾਨ ਕੀ ਓਰ ਲਿਖ, ਸੋ 'ਕਹਾਰ' ਬੇਗ ਮੰਗਾਈ ਹੈ ।
ਬਿਨੈ ਕਹੀ ਉਹ ਕਿਨ ਦੁਸ਼ਟ ਨੇ, ਇਹ ਕੂੜ ਬੋਲ ਅਲਾਈ ਹੈ।
ਕਹਾਰ ਤੋ ਆਗੇ ਦੀਆ, ਕਿਸੇ ਚੁਗਲ ਲੂਤੀ ਲਾਈ ਹੈ ।੧੬ ।

## ਸਵੈਯਾ

ਕੋਪ ਕਹਿਓ ਸੁ ਸ਼ਾਹਜ਼ਾਦੇ ਤਬੈ, ਦਗੇਬਾਜ਼ੀ ਕਰੀ ਫਲ ਸੋ ਅਬ ਪਾਵੈ ।
ਲੂਟ ਕੈ ਦੇਸ ਬਰਾਨ ਕਰੈਂ, ਤਬ ਜਾਣੇਗੇ ਮਨ ਕੋ ਭਲ ਭਾਵੈ ।
ਨਹੀਂ ਤੋ ਅਬ ਦਿਹੁ 'ਕਹਾਰ' ਮੰਗਾਇ, ਰਹੈ ਪਤ ਤੋ ਅਤ ਹੀ ਸੁਖ ਪਾਵੈ।
ਆਏ ਸਦੇ ਸਰਕਾਰੋਂ ਮੇਂ, ਨਹਿ ਦੇਵੈਂ ਤੋ ਮਾਰ ਸੁ ਖਾਕ ਰਲਾਵੈ ।੧੭।

## ਦੋਹਰਾ

ਫੀਰੋਜ਼ ਖਾਨ ਤਬ ਲਿਖ ਪਠਿਓ, ਯਾਰ ਖਾਨ ਵਲ ਜਾਣ ।
ਘੋੜਾ ਦੇਹੁ 'ਕਹਾਰ' ਅਬ, ਆਏ ਸਿੰਘ ਬਲਵਾਨ ।੧੮ ।

## ਸਵੈਯਾ

ਯਾਰ ਮੁਹੰਮਦ ਬੁਲਾਇ ਭਰਾਤ, ਦੀਵਾਨ ਮੁਸਾਹਿਬ ਹੈਂ ਸਬ ਆਏ ।
ਆਪੋ ਆਪਨੀ ਬੁੱਧ ਕੀ ਬਾਤ ਕਹੋ, ਜੁ 'ਕਹਾਰ' ਤੁਰੰਗ ਚਹੇ ਫਿਰ ਆਏ।
ਸ਼ੇਰ ਸਿੰਘ ਸ਼ਾਹਜ਼ਾਦਾ ਮੁਲਕ ਮੇਂ ਆਇ, ਕੀਓ ਅਤਿ ਜੋਰ ਸੁ ਧੂਮ ਮਚਾਏ।
ਕੌਣ ਸਲਾਹ ਕਰੋ ਮਿਲਕੇ ਕਿ ਦੇਹੂੰ *ਕਹਾਰ ਕਿ ਜੰਗ ਸੁਹਾਏ ।੧੯।

## ਕਬਿੱਤ

ਦੀਵਾਨ ਤਬ ਕਹੇ ਦਿਹੋ ਘੋੜਾ ਰੰਗ ਰਹੇ ਬੜੋ,
ਜੋਰ ਅਬ ਆਹੈ ਸਿੰਘ ਗੁਰੂ ਨੇ ਵਧਾਏ ਹੈਂ ।
ਯਾਰ ਖਾਨ ਮਰਜ਼ੀ ਪਾਇ ਬੋਲਿਓ,
ਮੁਸਾਹਿਬ ਸੁ ਸੁਣੋ ਬਾਤ ਏਕ ਜਾ ਤੇ ਜਸ ਪਾਏ ਹੈਂ ।
ਜੈਮਲ ਸੁ ਫ਼ਤਿਹ ਤਾਈਂ ਕਹਿਓ ਬਾਦਸ਼ਾਹ ਏਹ,

---

* ਲੜੀ ਜੋੜਨ ਲਈ ਵੇਖੋ, ਸਵੈਯਾ ਨੰ: ੧੨ ।

ਦੀਜੀਏ *ਤੁਰੰਗ ਦਰਿਆਈ ਸਤਿਭਾਏ ਹੈਂ ।
ਦੀਓ ਨਹਿ ਕਿਕਾਨ ਸੁ ਪ੍ਰਾਣ ਦੇਣ ਭਲੇ ਜਾਣ,
ਰਾਖਿਓ ਸੁ ਬੋਲ ਲੋਕ ਅਜਿਤੋ ਸੁ ਗਾਏ ਹੈਂ । ੨੦ ।

ਦੋਹਰਾ

ਪਾਂਡੋ ਰਾਜਸੂ ਜੱਗ ਹਿਤ, ਛੋੜਿਓ ਭਲੋ ਤੁਰੰਗ ।
ਤਹੀਂ ਸਮਾਨ ਜਾਣੋ ਅਹੀ, ਜੋ ਮਨ ਭਾਵੈ ਢੰਗ । ੨੧ ।

ਦੋਹਰਾ

ਯਾਰ ਖਾਂ ਸਿਰ ਫੇਰ ਕਰ, ਜਾਨ ਗਰਬ ਕਹਿ ਬਾਤ ।
ਲਿਖ ਦੀਜੋ ਸਰਕਾਰ ਕਉ, ਕਰੋਂ ਜੰਗ ਹਰਖਾਤ । ੨੨ ।

ਸਵੈਯਾ

ਫੇਰ ਪ੍ਰਧਾਨ ਬਖਾਨ ਇਹੀ ਹਮ, ਕਉ ਕੁਛ ਦੋਸ ਨਹਿ ਦੀਜੈ ਰਾਈ ।
ਸਿੰਘਨ ਸੰਗ ਜੋ ਸਿੱਦਤ ਹੈ, ਸੋਈ ਜਾਣ ਰਿਦੇ ਅਪਨੀ ਲਘੁਤਾਈ ।
ਗੁੜ ਦੀਏ ਮਰੇ ਬਿਖ ਕਾਹੇ ਧਰੇ, ਸੋ ਤੁਰੰਗ ਦੇਹੁ ਸਭ ਦੇਸ ਬਚਾਈ ।
ਜੰਗ ਕੀਏ ਭਲ ਢੰਗ ਨਹੀਂ, ਕਸ਼ਮੀਰ ਗਇਓ ਕਛੁ ਨਾਹਿ †ਵਸਾਈ ।੨੩।

ਦੋਹਰਾ

ਸ੍ਰੀ ਗੁਰੂ ਗੋਬਿੰਦ ਸਿੰਘ, ਸਿੰਘਨ ਦੀਓ ਪ੍ਰਤਾਪ ।
ਤਾਂਤੇ ਸਰਨੀ ਜਾਇ ਕੈ, ਜਾਨ ਬਚਾਵਹੁ ਆਪ । ੨੪ ।

ਸਵੈਯਾ

ਫਰ ਮੁਹੰਮਦ ਖਾਨ ਕਹੋ, ਸੁ ਪਠਾਣਨ ਆਨ ਸਭੈ ਮਿਟ ਜਾਵੈ ।

---

* 'ਤੁਰੰਗ ਦਰਿਆਈ' ਉਸ ਘੋੜੇ ਨੂੰ ਆਖਦੇ ਹਨ ਜਿਹੜਾ ਦੇਵਤਿਆਂ ਦੇ ਸਮੁੰਦਰ ਮਥਨ ਕਰਨ ਤੇ ਨਿਕਲਿਆ ਸੀ। ਜਿਥੋਂ ਤੀਕ ਅਕਬਰ ਬਾਦਸ਼ਾਹ ਦਾ ਚਤੌੜ ਦੇ ਕਿਲੇ ਦੇ ਰੱਖਿਅਕ ਜਰਨੈਲਾਂ ਜੈਮਲ ਸਿੰਘ ਅਤੇ ਫ਼ਤਿਹ ਸਿੰਘ ਕੋਲੋਂ ਇਸ ਘੋੜੇ ਦੇ ਮੰਗਣ ਦਾ ਸੰਬੰਧ ਹੈ, ਇਤਿਹਾਸ ਇਸ ਤੇ ਕੋਈ ਰੋਸ਼ਨੀ ਨਹੀਂ ਪਾਉਂਦਾ ।

† ਇਸ ਥਾਂ ਕਸ਼ਮੀਰ ਖੁੱਸ ਜਾਣ ਵੱਲ ਇਸ਼ਾਰਾ ਕਰਨ ਤੋਂ ਭਾਵ ਇਹ ਹੈ ਕਿ ਮਹਾਰਾਜ ਨੇ ਕੇਵਲ ਚਾਰ ਵਰ੍ਹੇ ਪਹਿਲਾਂ ਯਾਰ ਮੁਹੰਮਦ ਦੇ ਭਰਾ ਜੱਬਾਰ ਖਾਂ ਕੋਲੋਂ ਕਸ਼ਮੀਰ ਜਿੱਤੀ ਸੀ। ਇਸ ਮੌਕਿਆ ਤੇ ਯਾਰ ਮੁਹੰਮਦ ਦਾ ਮੰਤ੍ਰੀ ਉਸ ਨੂੰ ਉਹ ਘਟਨਾ ਚੇਤੇ ਕਰਾ ਕੇ ਲੜਾਈ ਤੋਂ ਰੋਕਣਾ ਚਾਹੁੰਦਾ ਹੈ।

ਲੱਗਨ ਮੇਂ ਚਲੈ ਚਰਚਾ, ਸੁ ਤੁਰੰਗ ਦੀਓ ਤਬ ਜਾਨ ਬਚਾਵੈ ।
ਭਰਾਤ ਮੁਸਾਹਿਬ ਐਸੇ ਕਹੈ, ਜੋ ਵਿਚਾਰੀ, ਭਲੀ, ਹਠ ਨਾਂਹ ਗਹਾਵੈ ।
ਲਿਖ ਕੈ ਪਠੀਐ ਨੈਹੇ ਅਸੁ ਦਹੈਂ, ਤੁਮ ਆਇ ਲੜੋ ਹਮ ਨਾਹਿ ਡਰਾਵੈ । ੨੫ ।

ਦੋਹਰਾ

ਲਿਖ ਭੇਜਿਓ ਸੁ ਫੀਰੋਜ਼ ਕਉ, ਸਿੰਘਨ ਜਾਇ ਸੁਨਾਇ ।
ਨਾਹੂੰ ਦੀਨ ਤੁਰੰਗ ਭਲ, ਕਰੋ ਜੁੱਧ ਅਬ ਆਇ । ੨੬ ।

ਦੋਹਰਾ

ਯਾਰ ਮੁਹੰਮਦ ਲਿਖ ਪਠਿਓ, ਸੁਣ ਸ਼ਾਹਜ਼ਾਦਾ ਸਾਰ ।
ਅਜ਼ੀਮ ਖਾਨ ਹਮ ਪਹ ਚਹੈ, ਘੋੜਾ ਦੇਹੀ 'ਕਹਾਰ' । ੨੭ ।

ਸਵੈਯਾ

ਅਜ਼ੀਮ ਖਾਨ ਕਉ ਜੀਤ ਤੁਰੰਗ ਲੀਓ,
ਇਹ ਬਾਤ ਤੁਮਹਿ ਹਮ ਸਾਚ *ਸੁਨਾਇਓ ।
ਪਾਂਡਵ ਰਾਜ ਕੇ ਅਸੁ ਸਮਾਨ ਨਹਿ,
ਦੋਹ ਤੁਮੀਂ ਸ਼ਮਸ਼ੀਰ ਚਲਾਇਓ ।
ਆਇ ਲੜੋ ਨਹਿ ਡਰੇਂ ਤੁਮ ਤੇ,
ਮੁਲਖਈਏ ਸਭੈ ਗਾਜ਼ੀ ਹੋਣ ਕਉ ਆਇਓ ।
ਆਪਣੇ ਤਾਤ ਕਉ ਸਾਰ ਲਿਖਿਓ,
ਨਹਿ ਢੀਲ ਕਰਉ, ਆਇ ਜੰਗ ਮਚਾਇਓ । ੨੯ ।

---

* ਸੰਨ ੧੮੧੮ ਤੋਂ ਮਹਾਰਾਜਾ ਰਣਜੀਤ ਸਿੰਘ ਹਰ ਸਾਲ ਯਾਰ ਮੁਹੰਮਦ, ਗਵਰਨਰ, ਕੋਲੋਂ ਘੋੜੇ ਆਦਿ ਕਰ ਵਜੋਂ ਲਿਆ ਕਰਦਾ ਸੀ । ਕਾਬੁਲ ਦੇ ਵਜ਼ੀਰ ਅਜ਼ੀਮ ਖਾਂ ਨੂੰ, ਜਿਹੜਾ ਕਿ ਇਸ ਦਾ ਭਰਾ ਸੀ, ਇਹ ਨਹੀਂ ਸੀ ਭਾਉਂਦਾ ਕਿ ਸਿੰਘਾਂ ਦੀ ਤ਼ਾਕਤ ਪਸ਼ੌਰ ਵਿਚ ਕਾਇਮ ਹੋ ਜਾਵੇ । ਇਸੇ ਕਰਕੇ ਉਹ ਜਨਵਰੀ ਸੰਨ ੧੮੨੩ ਵਿਚ ਆਪਣੇ ਭਰਾ ਯਾਰ ਮੁਹੰਮਦ ਦੇ ਕੰਨ ਖਿੱਚਣ ਲਈ ਅਤੇ ਇਲਾਕੇ ਦਾ ਪੂਰਣ ਤੌਰ ਤੇ ਪ੍ਰਬੰਧ ਕਰਨ ਲਈ ਇਕ ਵੱਡੀ ਸੈਨਾ ਨਾਲ ਲੈ ਕੇ ਪਸ਼ੌਰ ਵੱਲ ਆਇਆ । ਕਵੀ ਨੇ ਇਹ ਗੱਲ ਭਲੀ ਪ੍ਰਕਾਰ ਯਾਰ ਮੁਹੰਮਦ ਦੇ ਮੂੰਹੋਂ ਅਖਵਾਈ ਹੈ ਕਿ ਖਾਲਸੇ ਦਾ ਟਾਕਰਾ ਉਸ ਨਾਲ ਨਹੀਂ, ਸਗੋਂ ਅਜ਼ੀਮ ਖਾਂ ਨਾਲ ਸੀ ।

ਦੋਹਰਾ

ਆਇ ਸੁ ਪਾਤੀ ਖਾਨ ਕੀ, ਭਗਵਾਨ ਦਾਸ ਸੁ ਸੁਣਾਇ ।
ਦੇਵੈ ਨਹਿ 'ਕਹਾਰ' ਤੁਹਿ, ਲੜੀਏ ਮਹਾ ਰਿਸਾਇ । ੨੯ ।

ਕਬਿੱਤ

ਸੁਣੀ ਤੁਰਕਨ ਦੀ ਪਾਤੀ ਸ਼ੇਰ ਸਿੰਘ ਸ਼ਾਹਜ਼ਾਦੇ,
ਜਾਤੀ ਤਾਤੀ ਬਾਣੀ ਬੋਲ, ਐਸੋ ਸਭ ਕਉ ਸੁਣਾਇ ਕੇ ।
ਬੁਲਾਇ ਕੇ ਨਕੀਬ ਕਹੇ, ਪਠਿਓ ਜਥੇਦਾਰਨ ਕਉ,
ਅਟਕ ਕੈ ਪਾਰ ਅਜ ਡੇਰਾ ਕਰੋਂ ਜਾਇ ਕੇ ।
ਆਇਸ ਕਉ ਮਾਨ, ਚੜ੍ਹੇ ਸਿੰਘ ਬਲਵਾਨ,
ਸੁਣੀ ਧਮਕ ਪਠਾਨ, ਤਉ ਫੀਰੋਜ਼ ਚਲਿਓ ਧਾਇ ਕੇ ।
ਕਾਬਲ ਕਉ ਜਾਇ, ਤਉ ਅਜ਼ੀਮ ਕਉ ਚੜ੍ਹਾਇ ਲਿਆਇ,
ਸਿੰਘਨ ਕੀ ਪਾਤੀਆ ਸੁਣਾਈ ਸੁਖ ਪਾਇ ਕੇ । ੩੦ ।

ਦੋਹਰਾ

ਲੈ ਆਇਓ ਪਸ਼ੌਰ ਕਉ, ਅਜ਼ੀਮ ਖ਼ਾਨ ਰਿਸ ਮਾਨ ।
ਹਲਕਾਰੇ ਦੀਨੀ ਖਬਰ, ਫੀਰੋਜ਼ ਲੈ ਆਇਓ ਜਾਣ । ੩੧ ।

ਸਵੈਯਾ

ਵਿਸਾਖਾ ਸਿੰਘ ਦੀਵਾਨ ਕਹੈ ਸਭ ਕਉ, ਦੇਖਉ ਤੁਰਕਨ ਜ਼ਾਤ ਦਗਾ ਹੀ ਕਮਾਵੈ ।
ਆਪ ਲਿਖਿਓ ਸਰਕਾਰ ਇਹੀ, ਸੋ ਫੀਰੋਜ਼ ਹੈ ਆਪਣੋ ਰੱਛ ਕਰਾਵੈ ।
ਇਨ ਕੀ ਅਬ ਬਾਤ ਭਈ ਬਖਿਆਤ, ਅਜ਼ੀਮ ਖਾਨ ਕੈ ਸਾਥ ਮਤਾ ਜੁ *ਪਕਾਵੈ ।
ਸਰਕਾਰ ਕੀ ਓਰ ਲਿਖੀ ਅਰਜ਼ੀ, ਜੁ ਫੀਰੋਜ਼ ਸੁ ਜਾਇ ਅਜ਼ੀਮ ਲਿਆਵੈ ।੩੨।

---

* ਫੀਰੋਜ਼ ਖ਼ਾਂ ਖਟਕ ਦੁਵੱਲੀ ਚਾਲ ਚੱਲ ਰਿਹਾ ਸੀ, ਕਦੀ ਮਹਾਰਾਜਾ ਰਣਜੀਤ ਸਿੰਘ ਵੱਲ ਹੋ ਜਾਂਦਾ ਅਤੇ ਕਦੀ ਆਪਣੇ ਭਰਾਵਾਂ ਪਠਾਣਾਂ ਦਾ ਹੋ ਬਹਿੰਦਾ । ਹੁਣ ਵੀ ਇਹੋ ਹੀ ਅਜ਼ੀਮ ਖਾਂ ਨੂੰ ਚੁੱਕ ਚੁਕਾ ਕੇ ਪਸ਼ੌਰ ਲਿਆਇਆ ਸੀ । ਪੁਸ਼ਟੀ ਲਈ ਵੇਖੋ, ਸੋਹਨ ਲਾਲ, ਦ: ੨, ਪੰਨਾ ੩੦੦, ਜਿਥੇ ਲਿਖਿਆ ਹੈ:–

"ਫੀਰੋਜ਼ ਖਾਂ ਖਤਕ ਕਿ ਬਾਇਸੇ ਇਸ਼ਤਆਲ ਨਵਾਇਰ ਜੱਦਾਲੋਕੱਤਾਲ ਸ਼ੁਦਹ ਬੂਦ ।"

ਦੋਹਰਾ

ਆਇ ਅਜ਼ੀਮ ਸੁ ਕੋਪ ਕੈ, ਬਹੁਤ ਮੁਲਖਈਏ ਸੰਗ।
ਗਾਜ਼ੀ ਹੋਣ ਸੁ ਕਹਿਤ ਹੈਂ, ਦਾੜ੍ਹੀ ਮੁੱਛਨ ਰੰਗ। ੩੩।

ਸਵੈਯਾ

ਆਏ ਦੁਰਾਨੀ ਘਨੇ ਮਿਲ ਕੈ, ਕਰ ਮੂਛ ਸੁ ਦਾੜ੍ਹੀਆਂ ਰੰਗ ਰੰਗਾਏ।
ਗਾਜ਼ੀ ਥੀਏਂ ਲੜ ਮਾਰ ਮਰੇਂ, ਅਬ ਦੀਨ ਪਹਿ ਸੀਸ ਦਿਹੈਂ ਹਰਖਾਏ।
ਗਜ ਬਾਜ* ਚੜ੍ਹੇ ਆਇ ਬੇਗ ਲੜੇ, ਹਥਿਆਰ ਜੜੇ, ਯਾਹੀ ਸਿੰਘ ਸੁ ਘਾਏ।
ਸਾਰ ਸੁਣੀ ਸਰਕਾਰ ਜਬੈ, ਜਥੇਦਾਰਨ ਸੰਗ ਲੈ ਆਪ ਸਿਧਾਏ।੩੪।

ਦੋਹਰਾ

ਅੰਮ੍ਰਿਤਸਰ ਅਸ਼ਨਾਨ ਕਉ, ਸਰਕਾਰ ਸੁ ਭਈ ਤਿਆਰ।
ਸ਼ਾਲਾਬਾਗ ਸੁ ਜਾਇ ਤਬ, ਸੁਣੀ ਸੁ ਤੁਰਕਨ †ਸਾਰ। ੩੫।

ਸਵੈਯਾ

ਯਹ ਫੀਰੋਜ਼ ਕੀ ਬਾਤ ਸੁਣੀ, ਦਗੇਬਾਜ਼ੀ ਕਰੀ ਮਨ ਮੈਂ ਖੁਨਸਾਏ।
ਲਿਖ ਕੈ ਪਰਵਾਨਾ ਪਠਿਓ ਸਰਕਾਰ, ਸੁਨ੍ਹਹੁ ਬੁੱਧ ਸਿੰਘ ਚੜ੍ਹੋ ਅਬ ਧਾਏ।
ਸ਼ੇਰ ਸਿੰਘ ਕੀ ਜਾਇ ਕਰਉ ਹਮਰਾਹ, ਸੁਣੀ ਤਉ ਚੜ੍ਹੇ ਨਹਿ ਦੇਰ ਲਗਾਏ।
ਗੁਲਾਬ ਸਿੰਘ ਹਰੀ ਸਿੰਘ ਆਏ ਤਬੈ, ਫਿਰ ‡ਲੁੰਡੀਕੇ ਪਾਰ ਹੋਇ ਜੰਗ ਮਚਾਏ।੩੬।

ਕਬਿੱਤ

ਸ਼ੇਰ ਸਿੰਘ ਸੰਗ ਔਰ ਚੜ੍ਹੇ ਸਰਦਾਰ,
ਜੰਗ ਅਟਕ ਕੈ ਪਾਰ ਹੋਇ, ਲੜੈਂ ਖੁਨਸਾਇ ਕੈ।

---

* ਸੰ:, ਘੋੜਾ।

† ਸੋਹਨ ਲਾਲ ਵੀ ਲਿਖਦਾ ਹੈ ਕਿ ਮਹਾਰਾਜ ਨੂੰ ਇਹ ਖਬਰ ਉਸ ਵੇਲੇ ਮਿਲੀ ਜਦ ਕਿ ਉਹ ਸ਼ਾਲਾਮਾਰ ਦੇ ਲਾਗੇ ਸਨ। (ਦ: ਦੂ, ਪੰਨਾ ੩੦੨) ਇਸ ਤੋਂ ਸਿੱਧ ਹੁੰਦਾ ਹੈ ਕਿ ਕਵੀ ਸਦਾ ਮਹਾਰਾਜ ਦੀ ਅਰਦਲ ਵਿਚ ਰਹਿੰਦਾ ਸੀ।

‡ ਇਹ ਦਰਿਆ ਕਾਬਲ ਵਲੋਂ ਆਉਂਦਾ ਹੈ ਅਤੇ ਆਮ ਕਰਕੇ 'ਕਾਬੁਲ' ਨਾਂ ਨਾਲ ਪ੍ਰਸਿੱਧ ਹੈ। ਇਹ ਅਟਕ ਵਿਚ ਆਕੇ ਗਿਰਦਾ ਹੈ।

*ਕ੍ਰਿਪਾ ਰਾਮ ਜਾਇ ਸੁ ਖੇੜੇ ਲੂਟ ਫੂਕ ਦੀਏ,
ਸੁਣਕੈ ਫੀਰੋਜ ਗਮੀ ਭਈ ਬਿਸਮਾਇ ਕੈ ।
ਇਤ ਓਰ ਤੇ ਨਿਹੰਗ ਪੀਏ ਭੰਗ ਫੋਗ ਮਾਹਿੰ,
ਸਬ ਕਹਿਤ ਫੀਰੋਜ ਆਪੇ ਮਰੇ ਦੁਖ ਪਾਇ ਕੈ ।
ਤੈਸੇ ਭਈ ਬਾਤ ਸੁ ਅਜ਼ੀਮ ਸਾਬ ਮਤਾ ਕਰੈਂ,
ਭਯੋ ਹੈਜ਼ਾ ਸੁ ਵਫਾਤ ਪਾਈ ਜਾਇ ਕੈ । ੩੭ ।

ਦੋਹਰਾ

ਫੀਰੋਜ਼ ਮੋਇਓ †ਅਚਾਨਕੇ, ਅਜ਼ੀਮ ਖਾਨ ਬਿਸਮਾਇ ।
ਯਾਰ ਮੁਹੰਮਦ ਕਉ ਕਹਿਤ, ਅਬ ਦਿਨ ਮੰਦ ਆਇ । ੩੮ ।

ਸੋਰਠਾ

ਸਿੰਘਨ ਸੁਣੀ ਜੁ ਸਾਰ, ਫੀਰੋਜ਼ ਮੁਯੋ ਹੈਜ਼ਾ ਭਿਓ ।
ਦਗਾ ਕਰਤ ਚਿਤ ਧਾਰ, ਬਦਲਾ ਸ਼ੀਘਰ ਹੀ ਲੀਓ । ੩੯ ।

ਛੰਦ

ਇਤ ਓਰ ਤੇ ਸਰਕਾਰ ਚੜ੍ਹ, ਸਬ ਆਏ ਸ਼ੀਘਰ ਜਾਣੀਏ ।
ਹਰੀ ਸਿੰਘ ਉਤ ਕਿਰਪਾ ਰਾਮ ਸੰਗ ਸੋ ਔਰ ਸਿੰਘ ਪਛਾਣੀਏ ।
ਧੰਨਾ ਸਿੰਘ ਰਜਬਨ ਚੜ੍ਹੇ ਮਿਲ ‡ਜਗੀਰੇ ਲੜਨ ਹਠ ਠਾਣੀਏ ।
ਤੀਰ ਤੁਪਕ ਗੋਲੀਆਂ, ਦੋਹੂੰ ਓਰ ਮਾਰਤ ਮਾਣੀਏ । ੪੦ ।

ਦੋਹਰਾ

ਇਲਾਹੀ ਬਖਸ਼ ਕਉ ਹੁਕਮ ਤਬ, ਆਪ ਸ਼ਾਹਜ਼ਾਦੇ ਕੀਨ।
ਤੋਪ ਗੁਬਾਰੇ ਰਹਿਕਲੇ, ਮਾਰੋ ਤੁਮ ਪਰਬੀਨ । ੪੧ ।

---

* ਵੇਖੋ, ਸੂਚੀ (ੳ) । ਇਸ ਨੇ ਅਟਕ ਤੋਂ ਪਾਰ ਫੀਰੋਜ ਖਾਂ ਖਤ੍ਰਕ ਦੇ ਇਲਾਕੇ ਨੂੰ ਫੂਕਿਆ ਸਾੜਿਆ ਸੀ ।

† ਫੀਰੋਜ ਖਾਂ ਸਚੀ ਮੁੱਚੀ ਹੈਜ਼ੇ ਦੀ ਬੀਮਾਰੀ ਨਾਲ ਹੀ ਮੋਇਆ ਸੀ । ਪੁਸ਼ਟੀ ਲਈ ਵੇਖੋ, ਸੋਹਨ ਲਾਲ, ਦ: ਦੂ, ਪੰਨਾ ੩੦੫ ।

‡ ਭਾਵ ਜਹਾਂਗੀਰੇ ਦੇ ਕਿਲੇ ਤੋਂ ਹੈ ਜਿਥੇ ਪਠਾਣਾਂ ਨੇ ਜੀ ਤੋੜਕੇ ਟਾਕਰਾ ਕੀਤਾ, ਪਰੰਤੂ ਹਰੀ ਸਿੰਘ ਨਲੂਆ ਅਤੇ ਦੀਵਾਨ ਕ੍ਰਿਪਾ ਰਾਮ ਦੀ ਕੁਮਕ ਪੁੱਜਣ ਤੇ ਪਠਾਣ ਕਿਲਾ ਛਡ ਕੇ ਨੱਠ ਗਏ । ਪੁਸ਼ਟੀ ਲਈ ਵੇਖੋ, ਸੋਹਨ ਲਾਲ, ਦ: ੨, ਪੰਨਾ ੩੦੩ ।

ਸੋਰਠਾ

ਲੜੇ ਸੁ ਹਠ ਬਹੁ ਧਾਰ, ਮਰੇ ਕੋਊ ਘਾਇਲ ਪੜੇ ।
ਗੋਲੇ ਚਲੇ ਅਪਾਰ, ਤੋਪਨ ਝੇਰੇ ਪਰੇ ਬਹੁਤ । ੪੨ ।

ਸਵੈਯਾ

ਦੇਵਾ ਸਿੰਘ ਦੁਆਬੀਏ ਖੂਬ ਲੜੇ,
ਅਤਰ ਸਿੰਘ ਨੇ ਜੰਗ ਕਰ ਤੁਰਕ ਸੁ ਘਾਇ ।
ਕਿਰਪਾ ਰਾਮ ਕੈ ਸੰਗ ਦੁਆਬੀਏ ਸਿੰਘ,
ਲੜੇ ਅਤਿਸਹਿ ਮਾਰ ਮਾਰ ਮਚਾਇ ।
ਸ਼ਾਮ ਸਿੰਘ, ਤਾਰਾ ਸਿੰਘ ਸਾਮੁਨੇ ਹੋਇ,
ਸੁ ਤੁਰਕਨ ਮਾਰਨ ਹੇਤ ਬੜ੍ਹਾਇ ।
ਬੰਦੂਕ ਤਮਾਚੇ ਦੁਰਾਨੀ ਚਲਾਏ,
ਗਿਰੇ ਕਈ ਸਿੰਘ ਜੋ ਸੁਰਗ ਸਿਧਾਇ । ੪੩ ।

ਕਬਿੱਤ

ਹਰੀ ਸਿੰਘ, ਕਿਰਪਾ ਰਾਮ, ਅਤਰ ਸਿੰਘ ਬੈਠ ਕਰ,
ਮਿਲਕੇ ਸੁ ਮਤਾ ਕਰੀ ਚੜ੍ਹੇ ਸਿੰਘ ਧਾਇਕੇ ।
ਭਈ ਝੜੀ ਦਿਨ ਤੀਨ ਚਾਰ, ਅਸਬ ਸਭੈ ਲੋੜਦਾਰ,
ਹੋਇ ਕੈ ਸੁਪਾਰ ਕਣਕ ਵੱਢੀ ਤੁਰਕ ਘਾਇਕੇ ।
ਆਇ ਸੁ ਮਲੇਛ ਜੋਊ, ਕੀਨੋ ਮਿਲ ਬੜੋ ਸ਼ੋਰ,
ਭਏ ਘੋਰ ਵਾਜੇ ਲੜੇ ਸਭ ਹੀ ਰਿਸਾਇਕੇ ।
ਜਗੀਰੋ ਫ਼ਤਿਹ ਪਾਇ ਕਈ ਸਿੰਘ ਭਏ ਘਾਇ,
ਤਬ ਸਿੰਘਨ ਕੇ ਸੀਸ *ਜੀਮ ਆਗੇ ਡਾਰੇ ਆਇਕੇ । ੪੪ ।

ਕਬਿੱਤ

ਕਿਨ ਹੂੰ ਪਠਾਣ ਮਾਰਿਓ ਪੈਰ ਕਾ ਸੁ ਠੇਡਾ,
ਜਾਣ ਮੂੰਹ ਤੇ ਬਖਾਨ ਮਾਰੇ ਸ਼ਤਰੂ ਪਚਾਰ ਕੇ ।

* ਅਜ਼ੀਮ ਖਾਂ ।

*ਜੈ ਸਿੰਘ ਅਟਾਰੀ ਵਾਲੇ ਪੇਖਕੇ ਕਰੋਧ ਕੀਨੋ,
ਗੁਰੂ ਕਾ ਹੈ ਪੰਥ, ਕਰੇਂ ਹਾਨਤ ਹੰਕਾਰ ਕੇ।
ਅਬ ਇਹਾਂ ਰਹਿਣ, ਹਮਾਰਾ ਬਣੇ ਨਾਹੀਂ ਛਿਣ,
ਆਪਣੇ ਹੀ ਪੰਥ (ਜਾਇ) ਕੀਜੀਏ ਬਹਾਰ ਕੇ।
ਜਲਾਲ ਖਾਨ ਖਿਲਜੀ ਅਰ ਮੁਗਲ †ਰਕਾਨ ਸੰਗ,
ਆਇਓ ਹੈ ਸ਼ਾਹਜ਼ਾਦੇ ਪਾਸ ਪ੍ਰੀਤ ਰੀਤ ਧਾਰ ਕੇ। ੪੫।

ਦੋਹਰਾ

ਬਾਰਮ ਬਾਰ ਅਜ਼ੀਮ ਕਹੈ, ਜੈ ਸਿੰਘ ਜਾਣ ਨਹਿ ਪਾਇ।
ਮੂਰਖ ਦੁਸ਼ਟ ਪਠਾਣ ਇਹ, ਸਿੰਘਨ ਸਿਰ ਪਗ ਲਾਇ। ੪੬।

ਸੋਰਠਾ

ਦੈਵ ਸੰਜੋਗ ਸੁ ਪਾਇ, ਕਾਗਨ ਮੈਂ ਕੋਇਲ ਬਸੈ।
ਦੌਲਤ ਆਪਨੀ ਭਾਇ, ਤਿਉਂ ਦੁਸ਼ਟਨਿ ਸੰਗ ਤਿਆਗਿਓ।੪੭।

ਸਵੈਯਾ

ਆਇਕੇ ਸਿੰਘਨ ਤਾਈਂ ਤਿਨੈ, ਸ੍ਰੀ ਵਾਹਿਗੁਰੂ ਕੀ ਫ਼ਤਿਹ ਸੁ ਬੁਲਾਇਓ।
ਲੈ ਗਲ ਲਾਇ ਮਿਲੇ ਸਭ ਹੀ ਕਉ, ਅਨੰਦ ਸਾਥ ਰਹੋ ‡ਅਭੈ ਆਇਓ।

---

* ਜੈ ਸਿੰਘ ਅਟਾਰੀ ਵਾਲੇ ਸਰਦਾਰਾਂ ਵਿਚੋਂ ਸੀ। ਇਸ ਨੂੰ ਕਿਵੇਂ ਸ਼ਕ ਹੋ ਗਿਆ ਕਿ ਮਹਾਰਾਜ ਰਣਜੀਤ ਸਿੰਘ ਉਸ ਤੇ ਨਰਾਜ ਸਨ। ਇਸੇ ਕਾਰਨ ਉਹ ਮਹਾਰਾਜ ਦੀ ਨੌਕਰੀ ਛੱਡ ਦੋਸਤ ਮੁਹੰਮਦ ਖਾਂ ਕੋਲ, ਜਿਸ ਪਾਸ ਇਕ ਵੇਰਾਂ ਉਹ ਮਹਾਰਾਜ ਦੇ ਰਾਜਦੂਤ ਵਜੋਂ ਹੋ ਆਇਆ ਸੀ, ਚਲਾ ਗਿਆ। ਇਸ ਮੌਕਿਆ ਤੇ ਜੈ ਸਿੰਘ ਅਜ਼ੀਮ ਖਾਂ ਦੇ ਨਾਲ ਰਲ ਕੇ ਮਹਾਰਾਜਾ ਰਣਜੀਤ ਸਿੰਘ ਦੇ ਵਿਰੁੱਧ ਲੜਨ ਆਇਆ ਸੀ, ਪਰੰਤੂ ਜਦ ਪਠਾਣਾਂ ਨੇ ਸ਼ਹੀਦ ਹੋਏ ਸਿੰਘਾਂ ਦੇ ਸਿਰਾਂ ਨੂੰ ਠੁੱਡੇ ਮਾਰੇ ਤਾਂ ਇਸ ਦੀ ਕੌਮੀ ਅਣਖ ਨੂੰ ਸੱਟ ਵੱਜੀ। ਸਿੰਘਾਂ ਦੀ ਇਹ ਬੇਹੁਰਮਤੀ ਉਸ ਤੋਂ ਸਹਾਰੀ ਨਾ ਗਈ ਅਤੇ ਮੁੜ ਮਹਾਰਾਜ ਦੀ ਸ਼ਰਨ ਆ ਲਈ। ਜੈ ਸਿੰਘ ਦੀ ਵਾਪਸੀ ਅਥਵਾ ਸਿੰਘਾਂ ਦੀ ਬੇਹੁਰਮਤੀ ਦਾ ਜਿਕਰ ਇਸ ਕਵੀ ਅਤੇ ਲੈਪਲ ਗ੍ਰਿਫਨ ਤੋਂ ਛੁੱਟ ਹੋਰ ਕਿਸੇ ਨੇ ਨਹੀਂ ਕੀਤਾ। ਪੁਸ਼ਟੀ ਲਈ ਵੇਖੋ, ਲੈਪਲ ਗ੍ਰਿਫ਼ਨ ਪੰਨਾ ੬੭।

† ਫ਼ਾ: ਅਰਕਾਨ, ਜਮਾ ਰੁਕਨ, ਅਰਥਾਤ–ਸਰਦਾਰ।

‡ ਬਿਨਾਂ ਭੈ ਦੇ।

ਆਗੇ ਤੇ ਇਹ ਬਖਾਨ ਹੋਈ ਤਿਨ, ਸਿੰਘਨ ਸੀਸ ਸੁ ਠੇਡਾ ਲਗਾਇਓ ।
ਪੇਖਤ ਬੜ ਮਨ ਕ੍ਰੋਧ ਭਯੋ, ਅਬ ਪੰਥ ਕੀ ਹਾਲਤ ਨਾਹਿ ਸੁਖਾਇਓ ।੪੮।

ਦੋਹਰਾ

ਤਾਂ ਤੇ ਆਉਣੇ ਪੰਥ ਚਲ, ਕਰੇ ਹੋਇ ਗੁਜਰਾਨ ।
ਮਲੇਛਨ ਕੋ ਸੰਗ ਤਿਆਗ ਕੇ, ਆਇਓ ਸਿੰਘਨ ਜਾਨ । ੪੯ ।

ਸਵੈਯਾ

ਆਦਰ ਮਾਨ ਸ਼ਾਹਜ਼ਾਦੇ ਕੀਨੋ, ਸਰਕਾਰ ਤੇ ਤੋਹੇ ਜਗੀਰ ਦਿਵਾਵੇਂ ।
ਸਿੰਘਨ ਮਾਹਿ ਪ੍ਰਸੰਨ ਰਹੋ ਦੇਖੋ, ਤੁਰਕਨ ਕਉ ਅਬ ਮੂਲ ਗਵਾਵੇਂ ।
ਆਵਤ ਹੈ ਸਰਕਾਰ ਅਭੇ, ਮਾਰ ਤੁਰਕਨ ਸੋ ਅਤਿ ਜੰਗ ਮਚਾਵੇਂ ।
ਉਤ ਓਰ ਅਜ਼ੀਮ ਮੁਲਖਈਏ ਲੈ ਸੰਗ *ਚਮਕੱਨੀ ਮਾਂਹਿ ਸੁਡੇਰਾ ਲਗਾਵੇਂ।੫੦।

ਕਬਿੱਤ

ਕਹੇਂ ਮੁਲਖਈਏ ਗਾਜ਼ੀ ਹੋਣ ਹਮ ਆਏ,
ਸਬ ਚਲੋ ਤੁਮ ਸੰਗ, ਜੰਗ ਕਰੋ ਹਰਖਾਇ ਕੇ ।
ਬੈਠ ਰਹੇ ਬਣੇ ਨਾਹੀਂ, ਸਾਹਮਣੇ ਹੋ ਲੜੇ ਤਾਈਂ,
ਸੁਣਕੇ ਅਜ਼ੀਮ ਚੜ੍ਹ ਆਯੋ ਖੁਨਸਾਇ ਕੇ ।
ਗਾਜ਼ੀਆਂ ਕੀ ਕਹੀ ਮੰਨੀ ਆਇ ਚਮਕਨੀ ਤਬ,
ਆਵਤ ਹੀ ਸੁਣੀ ਸਰਕਾਰ ਆਈ †ਧਾਇ ਕੇ ।
ਹਰਕਾਰੇ ਦੀਨੀ ਸਾਰ, ਆਈ ਆਪ ਸਰਕਾਰ,
ਅਬ ਅਟਕ ਕੇ ਪਾਰ, ਸਿੰਘਾਂ ਡੇਰੇ ਭਲ ਪਾਇ ਕੇ । ੫੧ ।

ਦੋਹਰਾ

ਸਰਕਾਰ ਕਹੇ ਗਾਹਣ‡ ਮਿਲੇ, ਦੀਵਾਨ ਚੰਦ ਬਰ ਮਾਨ ।

---

* ਚਮਕਨੀ ਪਸ਼ੌਰ ਤੋਂ ਪੰਜ ਮੀਲ ਨੌਸ਼ਹਿਰੇ ਵਲ ਹੈ । ਇੱਥੇ ਇਕ ਵੱਡੀ ਭਾਰੀ ਜ਼ਿਆਰਤਗਾਹ ਅਤੇ ਪੁਸਤਕਾਲਯ ਸੀ ।

† ਅਜ਼ੀਮ ਖਾਂ ਦੇ ਪਸ਼ੌਰ ਵੱਲ ਆਉਣ ਦੀ ਸੋਹ ਪਾਕੇ ਮਹਾਰਾਜ ਲਾਹੌਰ ਤੋਂ ਪਸ਼ੌਰ ਵੱਲ ਟੁਰ ਪਏ । ਦੇਖੋ, ਜ਼: ਨਾ:, ਪੰਨਾ ੧੧੭ ।

‡ ਗਾਹਣ ਉਸ ਥਾਂ ਨੂੰ ਆਖਦੇ ਹਨ ਜਿਥੋਂ ਦਰਿਆ ਸੌਖੀ ਤਰਾ ਪਾਰ ਕੀਤਾ ਜਾ ਸਕੇ । ਗਾਹਣ ਲੱਭਣ ਦੀ ਲੋੜ ਇਸ ਲਈ ਪਈ ਕਿ ਵੈਰੀਆਂ ਨੇ ਅਟਕ ਦਾ ਪੁਲ ਤੋੜ ਛਡਿਆ ਹੋਇਆ ਸੀ । ਗਾਹਣ ਲੱਭਣ ਤੇ ਤੋਪਾਂ ਹਾਥੀਆਂ ਤੇ ਲੱਦ ਕੇ ਦਰਿਆ ਪਾਰ ਉਤਾਰੀਆਂ ਗਈਆਂ । ਵੇਖੋ ਕਨਿੰਘਮ, ਪੰਨਾ ੧੬੧ ।

ਡੇਰਾ ਪਾਰ ਲੰਘਾਇਕੇ, ਗਹੀ ਚੜ੍ਹਾਈ ਜਾਣ ।੫੨।

ਦੋਹਰਾ

ਗੜ੍ਹੀ ਮਾਂਹਿ ਥੇ ਤੁਰਕ ਬਹੁ, ਲੜੇ ਪਹਿਰ ਪਰਮਾਨ ।
ਓੜਕ ਹਾਰ ਮਿਲੀ ਤਬਹਿ, ਦੀਵਾਨ ਚੰਦ ਬਲਵਾਨ ।੫੩।

ਦੋਹਰਾ

ਭੀਮਾ ਸਿੰਘ ਸੁ ਲੜਿਓ ਤਿਨ, ਮਨ ਮੇਂ ਕ੍ਰੋਧ ਬਸਾਇ ।
†ਨਾਸਰ ਦੀਨ ਗਹਿ ਲੜਿ ਮੋਇਓ, ਸੂਰਨ ਕੀ ਗਤ ਪਾਇ ।੫੪।

ਸਵੈਯਾ

ਚੰਦ ਦੀਵਾਨ ਸਵਾਰ ਲਜਾਇ, ਗੜ੍ਹੀ ਸੁ ਲਈ ਫ਼ਤਿਹ ਬੇਗ ਸੁ ਪਾਇਓ ।
ਜਵਾਲਾ ਸਿੰਘ ਕਹੇ ਕਤਲ ਆਮ ਕਰੇਂ, ਦਯਾਵਾਨ ਸਬੈ ਫਿਰ ਦੀਨ ਭਜਾਇਓ।
ਸਰਕਾਰ ਸੁ ਪਾਰ ਹੋਇ ਆਏ ਤਬੈ, ਤੋ ਜਗੀਰੇ ਕੇ ਸਾਮੁਨੇ ਡੇਰਾ *ਲਗਾਇਓ।
ਸ਼ੇਰ ਸਿੰਘ ਸ਼ਾਹਜਾਦੇ ਕੋ ਸਾਰ ਕਹੀ, ਹਮ ਸਾਮੁਨੇ ਹੀ ਚੜ੍ਹਕੇ ਤੁਮ ਆਇਓ ।੫੫।

ਸਵੈਯਾ

ਯਾਰ ਮੁਹੰਮਦ ਔਰ ਅਜ਼ੀਮ, ਦੀਵਾਨ ਮੁਸਾਹਿਬ ਹੈਂ ਸਦਵਾਏ ।
ਹਿੰਦੂਆਂ ਕੋ ਪਾਤਸ਼ਾਹ ਸੋ ਆਇ, ਕਹੋ ਕਹਿ ਢੰਗ ਸੁ ਜੰਗ ਮਚਾਏ ।
()ਚਾਲੀ ਹਜ਼ਾਰ ਸੁ ਗਾਜ਼ੀ, ਸਬੈ ਨੌਰ ਜਾਇ ਚੜ੍ਹੇ, ਸੁ ਲੜੇ ਹੈਂ ਰਿਸਾਏ ।
ਅਜ਼ੀਮ ਖਾਨ ਕੇ ਸੰਗ ਪਠਾਣ ਘਣੇ, ਸ਼ਾਹਜ਼ਾਦੇ ਕੇ ਸਾਮੁਨੇ ਡੇਰਾ ਲਗਾਏ ।੫੬।

---

* ਇਨ੍ਹਾਂ ਦੋਵੇਂ ਜੋਧਿਆ ਦੇ ਨਾਂ ਬੰਡਲ ਨੰ: ੧੧ ਤੇ ੧੨ ਸੰਮਤ ੧੮੭੮–੭੯ ਵਿਚ ਆਉਂਦੇ ਹਨ ।

† ਇਸ ਦੀ ਪੁਸ਼ਟੀ ਲਈ ਵੇਖੋ, ਸੋਹਨ ਲਾਲ, ਦ: ੨, ਪੰਨਾ ੩੦੪ ।

‡ ਇਹ ਚਾਲੀ ਹਜ਼ਾਰ ਗਾਜ਼ੀ ਉਹ ਸਨ ਜਿਹੜੇ ਅਜ਼ੀਮ ਖਾਂ ਦੀ ਤਰਬੀਅਤ ਯਾਫ਼ਤਾ ਫੌਜ ਤੋਂ ਵੱਖਰੇ ਸਨ। ਕਨਿੰਘਮ ਨੇ ਇਨ੍ਹਾਂ ਦੀ ਸੰਖਿਆ ਵੀਹ ਹਜ਼ਾਰ ਦੱਸੀ ਹੈ, ਵੇਖੋ, ਕਨਿੰਘਮ, ਪੰਨਾ ੧੬੧ ।

### ਦੋਹਰਾ

ਲੁੰਡੀ *ਪਾਰ ਉਰਾਰ ਤਬ, ਡੇਰੇ ਕੀਏ ਵਿਚਾਰ ।
ਆਪੋ ਆਪਨੀ ਜੀਤ ਕਉ, ਚਾਹਤ ਹੈਂ ਸਰਦਾਰ । ੫੭ ।

### ਸਵੈਯਾ

ਕੌਰ ਸਿੰਘ ਅਕਾਲੀ ਸੁ ਰੈਨ ਦਿਨੇ, ਜਾਇ ਤੁਰਕਨ ਕਉ ਇਹ ਬਾਨੀ ਸੁਨਾਵੇ ।
ਭਜ ਜਾਓ ਸਭੈ ਪੰਛਤਾਉ ਰਹੈ, ਸਿੰਘ ਮਾਰੇਂਗੇ ਕਤਲੇਆਮ ਸੁ ਪਾਵੇ ।
ਮਲੇਛ ਸੁਣੇ ਮਨ ਮਾਈਂ ਰਿਸਹਿ, ਤਬ ਤੋਪ ਕੇ ਗੋਲੇ ਜੋ ਬੇਗ ਚਲਾਵੇ ।
ਅਤਰ ਸਿੰਘ ਕੈ ਡੇਰੇ ਕਉ ਸਿੰਘ ਤਿਹੂੰ, ਤੈਂ ਪਟ ਲਗਿਓ ਸੁਰਧਾਮ ਸਿਧਾਵੈ ।੫੮।

### ਕਬਿੱਤ

ਗੁਲਾਬ ਸਿੰਘ ਰਾਜਾ, ਅਤਰ ਸਿੰਘ, ਹਰੀ ਸਿੰਘ ਸਭ,
ਕਿਰਪਾ ਰਾਮ ਸੁ ਇਲਾਹੀ ਬਖਸ਼ ਤੋਪਨ ਚਲਾਏ ਹੈਂ ।
ਕਰੇਂ ਬਹੁਤ ਜੰਗ, ਤੀਰ ਗੋਲੀਆਂ ਨਿਸੰਗ ਮਾਰੇਂ,
ਭਰੇ ਅਭਿਮਾਨ ਤੁਰਕ ਮਰੇ ਅਰਰਾਏ ਹੈਂ ।
ਦੂਜੀ ਓਰ ਆਪ ਸਰਕਾਰ ਸਰਦਾਰ ਬਹੁ,
ਬਹਿ ਟੀਹਰੀ ਡੇਰਾ ਕਰ ਜੁੱਧ ਸੁ ਕਰਾਏ ਹੈਂ ।
ਸਿੰਘ ਹੈਂ ਬੇਅੰਤ ਨਾਹੀਂ ਅੰਤ ਤਾਈਂ ਪਾਈਅਤ,
ਲੜੋ ਜੋਰਾ ਜੋਰੀ ਕਿਹੋ ਸਭੈ †ਸਮਝਾਏ ਹੈਂ । ੫੯ ।

---

* ਇਸ ਲੜਾਈ ਦੇ ਦੋ ਮੁਹਾਜ ਸਨ–ਲੁੰਡੀ (ਕਾਬੁਲ) ਦਰਿਆ ਦੇ ਸੱਜੇ ਕੰਢੇ ਸ਼ਾਹਜ਼ਾਦਾ ਸ਼ੇਰ ਸਿੰਘ ਸਣੇ ਸ: ਹਰੀ ਸਿੰਘ ਨਲੂਆ ਅਤੇ ਸ: ਬੁੱਧ ਸਿੰਘ ਅਜ਼ੀਮ ਖਾਂ ਦਾ ਰਾਹ ਰੋਕੀ ਬੈਠਾ ਸੀ। ਅਜ਼ੀਮ ਖਾਂ ਨੇ ਚਮਕਨੀ ਤੇ ਡੇਰਾ ਲਾਇਆ ਹੋਇਆ ਸੀ । ਦਰਿਆ ਦੇ ਖੱਬੇ ਕੰਢੇ ਨੁਸ਼ਹਿਰੇ ਕੋਲ ਮਹਾਰਾਜ ਆਪ ਅਕਾਲੀ ਫੂਲਾ ਸਿੰਘ ਅਤੇ ਹੋਰ ਸਰਦਾਰਾਂ ਸਣੇ ਪੁੱਜ ਚੁਕੇ ਸਨ। ਜਹਾਂਗੀਰੇ ਦੇ ਕਿਲੇ ਤੋਂ ਭਾਂਜ ਖਾਧਾ ਪਠਾਣੀ ਲਸਕਰ ਟੀਰ੍ਹੀ ਦੀਆਂ ਪਹਾੜੀਆਂ ਤੇ ਮੋਰਚੇ ਲਾ ਰਿਹਾ ਸੀ, ਅਤੇ ਲੜਾਈ ਛੋਹਣ ਲਈ ਅਜ਼ੀਮ ਖਾਂ ਦੀ ਕੁਮਕ ਦੀ ਰਾਹ ਵੇਖ ਰਿਹਾ ਸੀ।

† 'ਸਮਝਾਏ' ਸ਼ਬਦ ਤੋਂ ਕਵੀ ਦਾ ਇਸ਼ਾਰਾ ਉਸ ਗੱਲ ਬਾਤ ਤੋਂ ਹੈ ਜੋ ਦਰਿਆ ਪਾਰ ਕਰਨ ਦੇ ਫੌਰਨ ਬਾਅਦ ਪਠਾਣਾਂ ਤੇ ਹਮਲਾ ਕਰਨ ਸਬੰਧੀ ਮਹਾਰਾਜਾ ਅਤੇ ਫੌਜੀ ਅਫਸਰਾਂ ਵਿਚਕਾਰ ਹੋਈ। ਸੰਧਿਆ ਦਾ ਵੇਲਾ ਸੀ ਤੇ ਵਿਚਾਰ ਗੋਚਰੇ ਇਹ ਗੱਲ ਸੀ ਕਿ ਹਮਲਾ ਹੁਣੇ ਕੀਤਾ ਜਾਵੇ ਜਾਂ ਭਲਕੇ ਸਵੇਰਸਾਰ। ਅੰਤ ਫੈਸਲਾ ਇਹ ਹੋਇਆ ਕਿ ਹੱਲਾ ਇਕ ਦਮ ਬੋਲ ਦਿੱਤਾ ਜਾਵੇ। ਪੁਸ਼ਟੀ ਲਈ ਵੇਖੋ ਸੋਹਣ ਲਾਲ, ਦ: ੨, ਪੰਨਾ [illegible]।

ਦੋਹਰਾ

ਅਟਕ ਪਾਰ ਸਰਕਾਰ ਹੋਇ, ਟੀਹਰੀ ਡੇਰਾ ਕੀਨ ।
ਫੂਲਾ ਸਿੰਘ ਕਉ ਕਿਹੋ ਤਬ, ਟਿੱਬੀ ਚੜ੍ਹੋ ਪ੍ਰਬੀਨ । ੬੦ ।

ਕਬਿੱਤ

ਚੌਹੂੰ ਓਰ ਡੇਰੇ ਕੀਨ, ਨਾਮ ਵਾਹਿਗੁਰੂ ਲੀਨ,
ਤੁਰਕਨ ਕਉ ਦੀਨ ਕਰ, ਮਾਰੇਂ ਅਬ ਧਾਇਕੇ ।
ਇਕ ਓਰ ਪਲਟਲਾਂ ਸੁ ਘੋੜ ਚੜ੍ਹੇ ਡੇਰੇ ਲਾਇ,
ਕਰਮ ਸਿੰਘ, ਜਵਾਲਾ ਸਿੰਘ, ਸ਼ਾਮ ਸਿੰਘ ਆਇਕੇ ।
ਮੀਆਂ ਸਿੰਘ ਪਲਟਲ ਕੋ ਐਸੇ ਹੀ ਬਖਾਨ ਕਹੇ,
ਲੜੋ ਹਠ ਧਾਰ ਨਾਂਹਿ ਪਾਛੈ ਪਗ ਪਾਇਕੇ ।
ਖੁਸ਼ਹਾਲ ਸਿੰਘ, ਦਿਆ ਸਿੰਘ, ਗਰਭਾ ਸਿੰਘ, *ਰਾਮਸਿੰਘ,
ਦੁਰਾਨੀਆਂ ਕਉ ਮਾਰਨੇ ਕਉ, ਬੜੋ ਚਿਤ ਚਾਇਕੇ । ੬੧ ।

ਦੋਹਰਾ

ਗਰਭਾ ਸਿੰਘ ਹਥਿਆਰ ਗਹਿ, ਚੜ੍ਹਿਓ ਤੁਰੰਗ ਕੁਦਾਇ ।
ਤੁਰਕਨ ਸੋਂ ਲੜ ਹੈਂ ਭਲੇ, ਗਾਜ਼ੀ ਹੋਣ ਜੋ ਆਇ । ੬੨ ।

ਦੋਹਰਾ

ਔਰ ਸਿੰਘ ਸੁ ਬੇਅੰਤ ਹੈਂ, ਗਿਣਤੀ ਕਹੀ ਨ ਜਾਇ ।
ਵਾਹਿਗੁਰੂ ਮੁਖ ਤੇ ਜਪੈਂ, ਬੈਠ ਲਵੈ ਦਰਿਆਇ । ੬੩ ।

ਕਬਿੱਤ

ਆਏ ਤੁਰਕ ਅਪਾਰ, ਚੜ੍ਹੇ ਟਿੱਬੀ ਹਿਤ ਧਾਰ,
ਫੂਲਾ ਸਿੰਘ ਪਾਈ ਸਾਰ, ਸਰਕਾਰ ਕੋ ਸੁਣਾਇਓ ਹੈ ।
ਕੀਜੇ ਆਇਸ ਨਿਸੰਗ, ਮਾਰਾਂ ਤੁਰਕਾਂ ਨੂੰ ਨਿਹੰਗ,
ਬਣੇ ਭਲੋ ਤਬ ਢੰਗ, ਪਲੀ ਪਲ ਮੇਂ ਗਵਾਇਓ ਹੈ ।

---

* ਇਸ ਕਬਿੱਤ ਵਿਚ ਆਏ ਸਭੇ ਸਰਦਾਰਾਂ ਅਤੇ ਕੁਮੇਦਾਨਾਂ ਦੇ ਨਾਂ ਮਹਾਰਾਜਾ ਰਣਜੀਤ ਸਿੰਘ ਦੇ ਰੀਕਾਰਡ ਵਿਚ ਹਨ । ਵੇਖੋ, ਖਾ: ਦ: ਰੀ:, ਬੰ: ੧੧, ਸੰਮਤ ੧੯੭੫ । ਮੀਹਾਂ ਸਿੰਘ ਦਾ ਨਾਂ ਬੰ: ਏ. । ਆਈ., ਸੰਮਤ ੧੯੭੫-੭੭ ਵਿਚ ਹੈ ।

ਕਹਿ ਪਠਿਓ ਸਰਕਾਰ, ਘੜੀ ਏਕ ਧੀਰ ਧਾਰ,
ਫੇਰ ਤਲਵਾਰਨ ਸੋਂ ਜੰਗ ਹੂੰ ਮਚਾਇਓ ਹੈ।
ਫੂਲਾ ਸਿੰਘ ਕਹੇ ਅਬ, ਧੀਰ ਸਮਾ ਨਾਹਿੰ,
ਤੁਮ ਆਇਸ ਜੁ ਚਹੇਂ ਮਾਰ ਮਨ ਮੈਂ ਰਿਸਾਇਓ ਹੈ। ੬੪।

ਦੋਹਰਾ

ਖੁਸ਼ਹਾਲ ਸਿੰਘ ਲੈ *ਰਜਬਨਾਂ, ਚੜ੍ਹਿਓ ਸੁ ਮਨ ਰਿਸ ਪਾਇ।
ਕੰਪੂ †ਕਉ ਆਇਸ ਕਰੀ, ਚੜ੍ਹ ਮਾਰੋ ਅਬ ਧਾਇ। ੬੫।

ਸਵੈਯਾ

ਆਣ ਪਠਾਨਨ ਜੋਰ ਕੀਓ, ਚਲ ਤੋਪ ਕਉ ਹੀਏ ਕੈ ਸਾਥ ਲਿਆਵੈਂ।
ਚੌਫੇਰੇ ਤੇ ਘੇਰ ਲੀਏ ਸਗਰੇ, ਬਹੁ ਸਿੰਘਨ ਕਉ ਹਥਿਆਰ ਚਲਾਵੈਂ।
ਕਿਨ ਹੂੰ ਤਲਵਾਰ ਸੁ ਬਰਛਾ ਕਮਾਨ, ਬੰਦੂਕ ਸੰਗੀਨ ਕਟਾਰੀ ਸੁ ਲਾਵੈਂ।
ਮਾਰ ਕੇ ਖੇਤ ਕਰੇ ਬਹੁ ਸਿੰਘਨ, ਰਹਿੰਦਿਆਂ ਕਉ ਅਬ ਬੇਗ ਭਜਾਵੈਂ। ੬੬।

ਸਵੈਯਾ

ਤੋਪ ਪੈ ਆਨ ਪਰੇ ਜਬ ਹੀ, ਬਹੁ ਸਿੰਘਨ ਕਉ ਤਿਨ ਮਾਰ ਭਜਾਇਓ।
ਫੂਲਾ ਸਿੰਘ ਕਹੇ ਜਵਾਲਾ ਸਿੰਘ ਸੁਣੋ, ਅਬ ਤੋ ਲੜਨੇ ਕਾ ਸਮਾਂ ਸ਼ੁਭ ਆਇਓ।
‡ਹੀਰਾਸਿੰਘ ਸੁ ਟੋਪੀ ਜੋ ਦੂਰ ਤੇ ਦੇਖ, ਤੁਰੰਗ ਕੁਦਾਇ ਕੈ ਬੇਗ ਹੀ ਆਇਓ।
ਜੰਗ ਮੈਂ ਰੰਗ ਰੰਗੀਨ ਭਏ, ਹਥਿਆਰ ਗਹੇ ਤਉ ਮਲੇਛ ਭਜਾਇਓ। ੬੭।

---

* ਅੰਗਰੇਜ਼ੀ ਸ਼ਬਦ ਰਜਮੈਂਟ, ਫਰਾਂਸੀਸੀ ਸ਼ਬਦ ਰੈਜਿਮੈਨ। ਇਹ ਉਸ ਸਵਾਰੀ ਫੌਜ ਦੇ ਦਸਤੇ ਸਨ ਜਿਨ੍ਹਾਂ ਨੂੰ ਫ਼ਰਾਂਸੀਸੀ ਅਫਸਰਾਂ ਨੇ ਤਿਆਰ ਕੀਤਾ ਸੀ।

† ਇਹ ਫ਼ਰਾਂਸੀਸੀ ਸ਼ਬਦ ਹੈ। ਅੰਗਰੇਜ਼ੀ ਸ਼ਬਦ ਕੈਂਪ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰੀਕਾਰਡਾਂ ਅਨੁਸਾਰ ਯੂਰਪੀਅਨ ਢੰਗ ਨਾਲ ਸਿਖਲਾਈਆਂ ਫੌਜਾਂ ਦੇ ਲਈ ਵਰਤਿਆ ਗਿਆ ਹੈ ਜਿਸ ਵਿਚ ਪੈਦਲ, ਸਵਾਰੀ ਅਤੇ ਤੋਪਖਾਨੇ ਤਿੰਨੇ ਸ਼ਾਮਲ ਹੁੰਦੇ ਸਨ। ਅਤੇ ਇਨ੍ਹਾਂ ਨੂੰ ਸਰਕਾਰੀ ਖਜ਼ਾਨੇ ਵਿਚੋਂ ਤਨਖਾਹ ਦਿੱਤੀ ਜਾਂਦੀ ਸੀ। ਇਸ ਦੇ ਮੁਕਾਬਲੇ ਤੇ ਮਹਾਰਾਜਾ ਸਾਹਿਬ ਦੀ ਬਾਕੀ ਦੀ ਫੌਜ ਲਈ ਜਿਸ ਵਿੱਚ ਜਗੀਰਦਾਰਾਂ ਦੀ ਫੌਜ ਵੀ ਸਮਿੱਲਤ ਹੁੰਦੀ ਸੀ, ਸ਼ਬਦ 'ਡੇਰਾ' ਵਰਤਿਆ ਗਿਆ ਹੈ।

‡ ਸੋਹਨ ਲਾਲ ਅਨੁਸਾਰ ਇਸ ਦਾ ਨਾਂ ਮਹਾਰਾਜਾ ਰਣਜੀਤ ਸਿੰਘ ਦੇ ਪ੍ਰਸਿੱਧ ਸਰਦਾਰਾਂ ਵਿਚ ਆਉਂਦਾ ਹੈ।

### ਸਵੈਯਾ

ਬੁਧ ਸਿੰਘ ਸਰਦਾਰ ਆਇਸ ਦੇ, ਜਮਾਦਾਰ ਸੁਣੋ ਅਬ ਤੋਪ ਚਲਾਇਓ ।
ਜੰਬ ਵਾਲੀ ਸੁ ਲੋਹਟ ਤੋਪ ਸੁ, ਛਰਰਾ ਚਲਾਇ ਕੇ ਡੇਰਾ ਉਡਾਇਓ ।
ਤੁਰਕਨ ਕੀ ਤਬ ਹਾਰ ਹੂਈ, ਛੋੜ ਤੋਪ ਗਏ ਮਨ ਮੇਂ ਪਛੁਤਾਇਓ ।
*ਮੇਵਾ ਸਿੰਘ ਕੁਮੇਦਾਨ ਤੋਪ ਕੋ †ਸੰਭਾਰ, ਦੇਹਿ ਸੁ ਭਾਰੀ ‡ਮਚਾਇਓ । ੬੮ ।

### ਸਵੈਯਾ

ਤੀਰ ਤੜਾਕ ਪਟਾਕ ਬੰਦੂਕ, ਸਟਾਕ ਕਟਾਰੀ ਸਕੀਨ ਚਲਾਵੈਂ ।
ਬਰਛੀ ਔ .˙.ਸਾਂਗ ਸੁ ()ਧੋਪ ਕੋ ਘੋਪ, ਭਲੀ ਬਿਧ ਸੋ ਅਤਿ ਜੰਗ ਮਚਾਵੈਂ।
ਫੂਲਾ ਸਿੰਘ ਕੋ ਤੇਜ ਅਕਾਲ ਦੀਓ, ਹੀਰਾਸਿੰਘ []ਕਲ੍ਹ ਜੁ ਮਲੇਛ ਭਜਾਵੈਂ।
ਮਾਰ ਭਲੇ ਹਥਿਆਰਨ ਸੋਂ, ਬਹੁ ਤੁਰਕਨ ਕਉ ਜਮ ਧਾਮ ਪਠਾਵੈਂ । ੬੯ ।

### ਕਬਿੱਤ

::ਪਰਤਾਪ ਸਿੰਘ ਪੇਖ, ਤੋਪ ਲੈ ਚਲੇ ਮਲੇਛ,
ਕਰੋ ਜੰਗ ਸੋ ਵਸੇਖ, ਲੜੋ ਸਿੰਘੋ ਅਬ ਧਾਇ ਕੇ ।
ਆਇ ਕ੍ਰੋਧ ਠਾਨ, ਲੜੇ ਸੂਰਮੇ ਜਵਾਨ,
ਮਾਰ ਮਾਰ ਸੁ ਬਖਾਨ, ਪਰੇ ਸਭੋ ਹੀ ਰਿਸਾਇ ਕੇ ।
ਕੀਨੋ ਤਰਕਨ ਸੁ ਜੰਗ, ਮਾਰੇਂ ਤੀਰ ਸੁ ਤੁਫੰਗ,
ਕੀਨੋ ਘਾਇਲ ਸੁ ਅੰਗ, ਸਾਤੋ ਸਿੰਘ ::ਮੁਰਛਾਇ ਕੇ ।

---

* ਇਹ ਸਰਦਾਰ ਤੋਪਖਾਨੇ ਦਾ ਅਫਸਰ ਸੀ । ਇਸ ਦੇ ਅਧਿਕਾਰ ਹੇਠ ਅੱਠ ਤੋਪਾਂ ਸਨ ।

† ਤੋਪ ਦਾ ਮਸਾਲਾ ਭਾਵ ਸੰਸਕ੍ਰਿਤ ਸ਼ਬਦ ਸਾਮਗਰੀ ਤੋਂ ਬਣਿਆ ਹੋਇਆ ।

‡ ਇਸ ਤੁਕ ਦੇ ਅਰਥ ਸਪਸ਼ਟ ਨਹੀਂ ।

.˙. ਇਕ ਤਰਾਂ ਦੀ ਦਸ ਫੁੱਟ ਲੰਬੀ ਬਰਛੀ ।

() ਗੁਪਤੀ ।

[] ਜੋਧਾ ।

:: ਇਹ ਅਟਾਰੀ ਵਾਲੇ ਸਰਦਾਰਾਂ ਵਿੱਚੋਂ ਸੀ ।

:: ਇਕ ਤੋਪ ਤੇ ਸੱਤ ਜਾਂ ਅੱਠ ਤੋਪਚੀ ਅਤੇ ਤਿੰਨ ਅਫਸਰ (ਇਕ ਜਮਾਦਾਰ, ਦੂਜਾ ਹਵਾਲਦਾਰ ਅਤੇ ਤੀਜਾ ਨਾਇਕ) ਨੀਅਤ ਹੁੰਦੇ ਸਨ। ਵੇਖੋ, ਖਾ: ਦ: ਗੀ:, ਜਿਲਦ ੧, ਪੰਨਾ ੪ ।

ਕੋਪ ਕੇ ਅਟਾਰੀ ਵਾਲਾ ਪਰਿਓ ਸਰਦਾਰ ਆਪ,
ਗਏ ਤੁਰਕ ਭਾਜ ਹਾਥ ਜ਼ਖਮ *ਲਗਾਇ ਕੇ । ੭੦ ।

ਦੋਹਰਾ

ਹੀਰਾ ਸਿੰਘ ਕਉ ਕਿਹੋ ਤਿਨ, ਅਬ ਮਾਰੋ ਲਲਕਾਰ ।
ਹੋਇ ਇਕੱਤ੍ਰ ਪਰੇ ਸਿੰਘ, ਜਬ ਤੁਰਕ ਭਜੈ ਨਹਿ ਸੰਭਾਰ। ੭੧ ।

ਕਬਿੱਤ

ਏਕ ਜੁ ਦੁਰਾਨੀ ਆਇਓ, ਊਧਮ ਮਚਾਇ ਬੜੋ,
ਜਵਾਲਾ ਸਿੰਘ ਸਿੰਘ ਤਾਈਂ ਖੰਡਾ ਪਰਹਾਰਿਓ ।
ਦੂਜੀ ਓਰ ਗਿਲਜਨ ਕੀ ਫੌਜ ਆਣ ਪਰੀ ਜਿਨੈਂ,
ਫੂਲਾ ਸਿੰਘ ਸੈਨ ਲੈ ਬਿਡਾਰ ਤੁਰਕ ਮਾਰਿਓ ।
ਸੈਂਕੜੇ ਹੀ ਮਾਰੇ, ਅੰਗ ਅੰਗ ਕਟ ਡਾਰੇ,
ਸੋ ਦੁਰਾਨੀ ਤਬ ਹਾਰੇ, ਭਾਜ ਚਲੇ ਨਾ ਸੰਭਾਰਿਓ ।
ਤੋਪ ਕਉ ਛੁਡਾਏ, ਮਾਰ ਮਗਰੋਂ ਦਬਾਏ,
ਕਹੇ ਦੇਖੋ ਹਾਇ ਹਾਇ, ਸਿੰਘਾਂ ਜੋਰ ਗੁਰੂ ਧਾਰਿਓ । ੭੨ ।

ਸਵੈਯਾ

ਆਏ ਦੁਰਾਨੀ ਸੁ ਸੂਰ ਬੜੋ,
ਰਾਜਾ ਸਿੰਘ ਤਿਸੈ ਤਲਵਾਰ ਸੁ ਮਾਰਿਓ ।
ਮਾਰ ਕੇ ਤੁਰਕ ਵੰਗਾਰ ਭਲੇ ਫਿਰ,
ਔਰ ਕੇ ਸੀਸ ਸੁ ਬੇਗ ਪ੍ਰਹਾਰਿਓ ।
ਤਲਵਾਰ ਪਹਿ ਜਾਇ ਲਗੀ ਤਲਵਾਰ,
ਸੋ ਟੂਟ ਗਈ ਮਨ ਸ਼ੋਕ ਬਿਚਾਰਿਓ ।
ਫੂਲਾ ਸਿੰਘ ਪੇਖਤ ਹੀ ਕੁਦ ਆਇ ਪਰਿਓ,
ਤਬ ਤੁਰਕਨ ਮਾਰ ਕੇ ਸਿੱਖ ਉਬਾਰਿਓ । ੭੩ ।

---

* ਸ: ਪ੍ਰਤਾਪ ਸਿੰਘ ਦੇ ਹੱਥ ਤੇ ਜ਼ਖਮ ਲਾਉਣ ਦਾ ਜਿਕਰ ਲੇਪਲ ਗ੍ਰਿਫਨ ਨੇ ਵੀ ਆਪਣੀ ਪੁਸਤਕ ਦੇ ਪੰਨਾ ੬੮ ਤੇ ਕੀਤਾ ਹੈ ।

ਦੋਹਰਾ

ਤੋਪ ਛੁਡਾਇ ਲਈ ਤਬੇ, ਮਾਰੇ ਤੁਰਕ ਅਪਾਰ ।
ਜੀਵਤ ਜੋ ਟਿੱਬੀ ਚੜ੍ਹੇ, ਤਿਨਹਿ ਕਰਤ ਪਰਹਾਰ । ੭੪ ।

ਕਬਿੱਤ

ਕੁਦਾਇ ਕੇ ਕਿਕਾਨ ਪਰਿਓ ਮਾਰਨ ਪਠਾਣਨ ਕਉ,
ਫੂਲਾ ਸਿੰਘ ਜੰਗ ਦੇਸ਼ ਦੇਸ਼ ਮਸ਼ਹੂਰ ਹੈ ।
ਪ੍ਰਿਥਮ ਫਰੰਗੀ ਹੂੰ ਕੋ *ਪਹਿਆ ਫੂੰਕ ਡਾਰਿਓ ਜਬ,
ਤਬ ਹੀ ਤੇ ਲੋਗਨ ਮੇਂ ਭਲੋ ਜਸ ਪੂਰ ਹੈ ।
ਮਾਰਨ ਦੁਰਾਨੀਆਂ ਕੋ ਚੜ੍ਹਿਓ ਹੈ ਪਹਾੜ ਪਹਿ,
ਹਾਥ ਲੀਏ ਖੰਡਾ ਮਾਰ ਤੁਰਕਨ ਕਉ ਚੂਰ ਹੈ ।
ਕੀਨੋ ਜਬ ਵਾਰ, ਮਾਰ ਖੰਡਾ ਸੂਤ ਧਾਰ,
ਚਲੀ ਸ੍ਰੋਨਿਤ ਕੀ ਧਾਰ, ਸੋ ਫਵਾਰੇ ਕੀ ਜੂਰਾਂ† ਹੈ । ੭੫ ।

ਦੋਹਰਾ

ਗਰਭਾ ਸਿੰਘ ਹਥਿਆਰ ਗਹਿ, ਚੜ੍ਹਿਓ ਤੁਰੰਗ ਕੁਦਾਇ ।
ਤਲਵਾਰਨ ਸੋ ਮਾਰ ਕੇ, ਤੁਰਕਨ ਦੀਓ ਗਿਰਾਇ । ੭੬ ।

ਚੌਪਈ

ਗਰਭਾ ਸਿੰਘ ਡਿਗਤ ਤਜੇ ਪ੍ਰਾਨ । ਸਨਮੁਖ ਸੀਸ ਦੀਏ ਬਲਵਾਨ ।
‡ਕਰਮ ਸਿੰਘ ਪੇਖਤ ਹੀ ਆਇਓ । ਤੁਰਕਨ ਕਉ ਹਥਿਆਰ ਚਲਾਇਓ ।੭੭।

---

* ਪੰਜਾਬੀ ਵਿੱਚ ਕੱਚੇ ਰਾਹ ਜਾਂ ਲਾਂਘੇ ਲਈ ਵਰਤਿਆ ਜਾਂਦਾ ਹੈ । "ਪਹਿਆ ਫੂੰਕ ਡਾਰਿਓ" ਦਾ ਇਸ਼ਾਰਾ ਅਕਾਲੀ ਫੂਲਾ ਸਿੰਘ ਦੀ ਕੈਪਟਨ ਵਾਈਟ ਨਾਲ ਦਸੰਬਰ ਸੰਨ ੧੮੦੯ ਵਿਚ ਹੋਈ ਮੁੱਠਭੇੜ ਵੱਲ ਹੈ । ਕਪਤਾਨ ਵਾਈਟ ਦੀ ਆਪਣੀ ਰੀਪੋਰਟ ਪੜ੍ਹਨ ਤੋਂ ਪਤਾ ਲਗਦਾ ਹੈ ਕਿ ਉਸ ਨੂੰ ਤੰਬੂ ਅਤੇ ਦੂਜਾ ਸਾਮਾਨ ਛੱਡ ਕੇ ਭੱਜਣਾ ਪਿਆ ਜਿਹੜਾ ਪਿਛੋਂ ਅਕਾਲੀ ਫੂਲਾ ਸਿੰਘ ਨੇ ਜਾਂ ਤੇ ਲੁਟ ਲਿਆ ਜਾਂ ਫੂਕ ਦਿੱਤਾ । ਵਿਸਥਾਰ ਲਈ ਵੇਖੋ, ਸੂਚੀ ਪਤ੍ਰ ਅਤੇ ਰਾਜਾਜ਼ ਆਫ ਦੀ ਪੰਜਾਬ, ਕ੍ਰਿਤ ਲੈਪਨ ਗ੍ਰਿਫ਼ਨ, ਪੰਨਾ ੧੬੫ ।

† ਅਰਥ ਸਪਸ਼ਟ ਨਹੀਂ ਹਨ ।

‡ ਸ: ਕਰਮ ਸਿੰਘ ਚਹਿਲ ਦਾ ਨਾਂ ਪਹਿਲੀ ਵਾਰ ਖ਼ਾ: ਦ: ਰੀ:, ਬੰਡਲ ੨ ਅਨੁਸਾਰ ਤਨਖਾਹ ਦੇ ਕਾਗਜ਼ਾਂ ਵਿਚ ਸੰਮਤ ੧੮੬੯ ( ੧੮੧੨ ਈ: ) ਵਿਖੇ ਆਉਂਦਾ ਹੈ । ਇਸ ਨੂੰ ਇਕ ਲੱਖ ਪੰਜਾਹ ਹਜ਼ਾਰ ਦੀ ਜਾਗੀਰ ਮਿਲੀ ਹੋਈ ਸੀ ਅਤੇ ਇਹ ਜਾਗੀਰ ਫੌਜੀ ਸੇਵਾ ਲਈ ੨੫੦ ਸਵਾਰ ਰੱਖਣ ਬਦਲੇ ਦਿੱਤੀ ਗਈ ਸੀ ।

ਸਵੈਯਾ

ਤਾੜ ਤੜਾਕ ਕਮਾਨ ਲੈ ਬਾਨ, ਜਵਾਨ ਪਠਾਣ ਕਉ ਬੇਗ ਚਲਾਇਓ ।
ਤਿਨ ਸਿੰਘਨ ਜੰਗ ਕੀਓ ਭਲ ਢੰਗ, ਸੋ ਮਾਰ ਮਲੇਛਨ ਕਉ ਤਬ ਘਾਇਓ।
ਪਠਾਣ ਕੇ ਹਾਥ ਤੇ ਗੋਲੀ ਲਗੀ, ਕਰਮ ਸਿੰਘ ਤੋ ਘਾਇਲ ਹੋਇਕੇ ਆਇਓ।
ਆਨ ਕੇ ਡੇਰੇ ਪ੍ਰਾਨ ਤਜੇ, ਸੁਰਧਾਮ ਗਿਓ, ਹਰਨਾਮ *ਧਿਆਇਓ ।੭੮।

ਕਬਿੱਤ

ਏਕ ਜੁ ਦੁਰਾਨੀ ਆਇ ਸਿੰਘ ਕਉ ਤਲਵਾਰ ਲਾਇ,
ਲਗੀ ਹੈ ਤੁਰੰਗ ਜਾਇ ਔਰ ਸੂ ਚਲਾਇਓ ।
ਮੋਢੇ ਹੂੰ ਕੋ ਮਾਰ ਸਿੰਘ ਕੀਨੋ ਹੈ ਬੇਹਾਲ ਤਿਨ,
ਖੁਸ਼ਹਾਲ ਸਿੰਘ ਜਮਾਦਾਰ ਪੇਖਕੇ ਰਿਸਾਇਓ ।
ਕੋਪ ਕੇ ਪਠਾਣ ਕੋ ਸੁ ਮਾਰੀ ਤਲਵਾਰ ਜਾਣ,
ਲਾਗਤ ਹੀ ਸੀਸ ਤਾਈਂ ਗੇਂਦ ਸੋ ਗਿਰਾਇਓ ।
ਪੇਖ ਤੁਰਕ ਔਰ, ਭਾਜ ਗਏ ਤਜ ਠੌਰ,
ਤਬ ਸਿੱਖ ਕੋ ਛੁੜਾਇ, ਮਲੇਛਨ ਕੋ ਘਾਇਓ ।੭੯।

ਦੋਹਰਾ

ਐਸੋ ਪੌਰਸ਼ ਕੀਓ ਜਬ, ਸੁਜਸ ਭਯੋ ਜਮਾਦਾਰ ।
ਸਿਖ ਉਭਾਰਿਓ ਤੁਰਕ ਹਤ, ਕਥਾ ਚਲੀ ਸੁਖ ਸਾਰ। ੮੦ ।

ਸਵੈਯਾ

ਸਰਕਾਰ ਸੁਚੇਤੇ ਕੋ ਤਾੜ ਤਬੈ, ਫਰਾਂਸੀਸ ਸੁ †ਕੰਪੂ ਜੁ ਸੰਗ ਲਿਵਾਏ ।

---

* ਇਸ ਦੀ ਪੁਸ਼ਟੀ ਲੈਪਲ ਗ੍ਰਿਫਨ, ਪੰਨਾ ੪੩੮ ਤੋਂ ਹੁੰਦੀ ਹੈ।

† ਇਥੇ 'ਕੰਪੂ ਫਰਾਂਸੀਸ (ਫਰੈਂਚ ਬ੍ਰਿਗੇਡ ਜਾਂ ਫੌਜ ਖਾਸ) ਤੋਂ ਭਾਵ ਉਹ ਕਵਾਇਦ ਦਾਨ ਪਿਆਦਾ ਪਲਟਨ ਅਤੇ ਸਵਾਰੀ ਰਜਬਨ ਹੈ ਜਿਹੜੀ ਕਿ ਫਰਾਂਸੀਸੀ ਜਰਨੈਲ ਵੰਤੂਰਾ ਅਤੇ ਐਲਾਰਡ ਦੇ ਮਾਤਹਿਤ ਸੀ। ਇਸ ਵਿੱਚ ਚਾਰ ਪਿਆਦਾ ਪਲਟਨਾਂ, ਦੋ ਸਵਾਰੀ ਰਜਬਨਾਂ ਅਤੇ ਇਕ ਤੋਪਖਾਨਾ ਸਮਿੱਲਤ ਸੀ। ਸੰਨ ੧੮੩੮ ਤੇ ੧੮੩੯ ਈ: ਦੇ ਕਾਗਜ਼ਾਂ ਅਨੁਸਾਰ ਇਸ ਦੀ ਸਮੁਚੀ ਸੰਖਿਆ ੫੪੪੭ ਨਫਰੀ ਸੀ। ਇਸ ਵਿੱਚ ੨੬ ਤੋਪਾਂ ਵੀ ਸਨ । ਇਸ ਦਾ ਮਾਸਕ ਖਰਚ ਲਗਪਗ ਅੱਠਾਸੀ ਹਜ਼ਾਰ ਰੁਪਿਆ ਸੀ । ਵੇਖੋ, ਖਾ: ਦ: ਰੀ:, ਜਿਲਦ ੧, ਪੰਨਾ ੪੮।

ਇਕ ਓਰ ਸੋਂ ਰਜਬਨ ਸਿੰਘ ਚੜ੍ਹੇ ਦੂਜੀ ਓਰ ਦੀਵਾਨ ਹੂੰ ਚੰਦ ਸੁ ਧਾਏ ।
ਜੰਗ ਕੀਓ, ਭਲ ਢੰਗ ਤਬੈ, ਪਹਿਰ ਇਕ ਸੁ ਸਾਰ ਸੋਂ ਸਾਰ ਬਜਾਏ ।
ਫ਼ਰਾਂਸੀਸ ਫਰੰਗੀ ਭੀ ਖ਼ੂਬ ਲੜੇ, ਬਹੁ ਤੁਰਕਨ ਕਉ ਜਮਧਾਮ ਪਠਾਏ ।੯੧।

ਕਬਿੱਤ

ਫਰਾਂਸੀਸ ਨੇ *ਦਰੈਸ ਬਾਂਧ, ਠਾਢੇ ਆਇ ਢਿੱਗੀ ਢਿਗ,
ਸਾਹਿਬ ਸੋ ਲੋਕ ਕਹੇ, ਲੜੋ ਚਿਤ ਲਾਇ ਕੈ ।
ਦੇਵਾ ਸਿੰਘ ਮਿਨ੍ਹਿਆਲੀਏ ਕੋ ਹੁਕਮ ਸੁ ਦੀਨੋ ਤਬ,
ਪੜਤਲ ਲੜਾਈਏ ਤੁਰਕ ਜੁ ਰਿਸਾਇ ਕੈ ।
ਘਣੇ ਤੁਰਕ ਆਏ ਮਾਰ ਮਾਰ ਕਰੇ ਧਾਏ,
ਤਲਵਾਰਨ ਕੈ ਸਾਥ ਜੰਗ ਕੀਨੋ ਭਲੀ ਭਾਇ ਕੈ ।
ਏਕ ਜੋ ਦੁਰਾਨੀ ਆਇ, ਮਾਰੀ ਤਲਵਾਰ ਭਾਇ,
ਦੇਵਾ ਸਿੰਘ ਲਾਗੀ ਪਖਿ ਰਿਹੋ ਪਛੁਤਾਇ ਕੈ । ੯੨ ।

ਕਬਿੱਤ

ਦਲ ਸਿੰਘ ਸੁ †ਅਜੀਟਨੇ ਕਹਿਓ ਲਲਕਾਰ ਤਾਈਂ,
ਮਾਰੋ ਤੋਹ ਜੋਰ ਰਾਖ ਆਪਣੀ ਸੰਭਾਰਿਓ ।
ਮਲੇਛ ਸੋ ਬਖਾਨ, ਮਾਰੋਂ ਤੋਹਿ ਰਹੋ ਦੂਰ ਜਾਣ,
ਕੋਪ ਹਠ ਠਾਨ ਸੋ ‡ਨਿਸ਼ਾਨਚੀ ਕੋ ਮਾਰਿਓ ।
ਪੇਖ ਸੁ ਰਿਸਾਇ, ਤਬ ਦਲ ਸਿੰਘ ਧਾਇ,
ਤਾਈਂ ਮਾਰੀ ਤਲਵਾਰ, ਸੀਸ ਜੁਦਾ ਕਰ ਡਾਰਿਓ ।
ਹੌਲਦਾਰ ਕੋ ਨਿਸ਼ਾਨ ਦੇ ਚੜ੍ਹਾਏ ਸਿੰਘ ਪਰਬਤ ਪੈ,
ਲੜੋ ਹਠ ਧਾਰ ਨਹੀਂ ਪਾਛੈ ਕੋ ਪਧਾਰਿਓ । ੯੩ ।

ਸਵੈਯਾ

ਧਾਇ ਚੜ੍ਹੇ ਸੁ ਰਿਸਾਇ ਸਬੈ, ਮਾਰ ਗੋਲੀਆਂ ਕ੍ਰੋਧ ਕੀਓ ਅਤਿ ਭਾਰੀ ।

---

* ਅੰਗਰੇਜ਼ੀ ਸ਼ਬਦ ਕਤਾਰ ਵਿਚ ਖੜੇ ਹੋਣਾ ।
† ਐਡਜੂਟੈਂਟ ।
‡ ਉਹ ਅਫਸਰ ਜਿਸ ਦੇ ਹੱਥ ਵਿੱਚ ਪੜਤਲ ਦਾ ਝੰਡਾ ਫੜਿਆ ਹੁੰਦਾ ਸੀ।

ਮਾਰ ਬਿਦਾਰ ਸੁ ਤੁਰਕ ਘਣੇ, ਬਹੁ ਸਿੰਘ ਸ਼ਹੀਦ ਕ਼ੀਓ ਬਲਕਾਰੀ।
ਆਇ ਮਲੇਛਨ ਜ਼ੋਰ ਕੇ ਸਾਥ ਸੋ, ਸਿੰਘਨ ਕੋ ਬਹੁਤ ਘਾਇ ਕਰ ਡਾਰੀ।
ਸਿੰਘ *ਮੁੜੇ ਤੋ ਅਜੀਟਨ ਭਾਖੈ, ਲਾਹੌਰ ਹੈ ਦੂਰ ਲੜੋ ਹਠ ਧਾਰੀ।੯੪।

ਦੋਹਰਾ

ਤਮਕ ਖਾਇ ਫਿਰ ਮੁੜੇ ਸਬ, ਲੜੇ ਸੁ ਹਠ ਮਨ ਧਾਰ।
†ਪਾਂਚੋ ਹੀ ਪੜਤਲ ਸਬੈ, ਮਾਰੋ ਮਾਰ ਉਚਾਰ।

ਕਬਿੱਤ

ਅੜਦਲੀ ਭਗਵਾਨ ਸਿੰਘ ਹੁਕਮ ਸਿੰਘ ਹੁਤੇ ਪਾਸ,
ਤਾਹੀਂ ਸੰਗ ਲੈ ਕੇ ਗਿਓ ਤੁਰਕਨ ਮੇਂ ਧਾਇ ਕੇ।
‡ਵੀਰ ਸਿੰਘ ਸਾਥ ਕਹਿਓ ਸਿੰਘਨ ਸੁ ਕਹੋ ਜਾਇ,
ਭਾਜੇ ਤੇ ਕਲੰਕ ਹੋਇ, ਲੜੋ ਸਬੀ ਆਇ ਕੇ।
ਸੁਣ ਸਿੰਘ ਸੁ ਰਿਸਾਇ, ਲੜੇ ਸਭੇ ਹਰਖਾਇ,
ਇਹ ਪਲੜਾ ਸੁ ਰੰਜਬਨੇ ਲੜਿਓ ਰਿਸਾਇ ਕੇ।
ਤੁਰਕਨ ਕੋ ਮਾਰ, ਗਾਜ਼ੀ ਦੀਏ ਹੈਂ ਬਿਡਾਰ,
ਫਰਾਂਸੀਸਨ ਕੀ ਫੌਜ ਦਾ ਤੁਰਿਓ ਜਸ ()ਛਾਇ ਕ। ੯੬।

ਸਵੈਯਾ

ਏਕ ਦੁਰਾਨੀ ਆਇ ਬੜੋ, ਸਰਧਾ ਸਿੰਘ ਕੇ ਤਾਈਂ ਤਲਵਾਰ ਚਲਾਇਓ।
ਭੁਜ ਮਾਹਿ ਲਗੀ ਨਹਿ ਦਰਦ ਕੀਓ, ਫਿਰ ਤੁਰਕ ਕੀ ਓਰ ਸੁ ਦੇਖ ਰਿਸਾਇਓ।

---

* ਪ੍ਰਿੰਸਪ ਨੇ ਵੀ ਆਪਣੀ ਪੁਸਤਕ ਵਿਚ ਇਸ ਮੌਕਿਆ ਤੇ ਸਿੰਘਾਂ ਦੇ ਪਿੱਛੇ ਹਟਣ ਦਾ ਜ਼ਿਕਰ ਕੀਤਾ ਹੈ।

† ਫੌਜ ਖਾਸ ਵਿਚ ਉਂਜ ਤਾਂ ਚਾਰ ਪੜਤਲਾਂ ਸਨ ਪਰ ਕੁਝ ਸਮੇਂ ਲਈ ਇਸ ਵਿਚ ਇਕ ਹੋਰ ਪੜਤਲ ਵੀ ਮਿਲਾ ਦਿੱਤੀ ਗਈ ਸੀ। ਵੇਖੋ, ਲੈਪਲ ਗ੍ਰਿਫ਼ਨ, ਪੰਨਾ ੧੨੫।

‡ ਭਗਵਾਨ ਸਿੰਘ ਅਤੇ ਵੀਰ ਸਿੰਘ ਦੇ ਨਾਂ ਖਾ: ਦ: ਰੀ:, ਬੰਡਲ ਨੰ: ੧੧, ਸੰਮਤ ੧੬੭੮ ਵਿਚ ਆਉਂਦੇ ਹਨ।

() ਲੜਾਈ ਦਾ ਸਿੱਟਾ ਖ਼ਾਲਸਾ ਫੌਜ ਦੇ ਹੱਕ ਵਿਚ ਨਿਕਲਨਾ ਬਹੁਤ ਹੱਦ ਤਕ ਜ਼ਰਨੈਲ ਵੈਂਟੂਰਾ ਦੀ ਫੌਜ ਕਰਕੇ ਸੀ, ਜਿਸ ਦੀ ਪੁਸ਼ਟੀ ਸ਼ਹਾਮਤ ਅਲੀ ਦੀ ਪੁਸਤਕ 'ਸਿਖਸ ਐਂਡ ਅਫ਼ਗਾਨਜ਼' ਦੇ ਪੰਨਾ ੧੬੭ ਤੋਂ ਵੀ ਹੁੰਦੀ ਹੈ।

ਮਾਰ ਤਲਵਾਰ ਸੁ ਤੁਰਕ ਬਿਡਾਰ, ਸੁ ਗੇਂਦ ਕੇ ਜਿਉਂ ਤਾਈਂ ਸੀਸ ਉੜਾਇਓ।
ਕੀਰਤ ਸਿੰਘਨ ਮਾਹਿ ਭਈ,ਸਰਧਾ ਸਿੰਘ ਨੇ ਤੁਰਕ ਭਲੀ ਬਿਧ ਘਾਇਓ।੯੭।

ਕਬਿੱਤ

*ਮਜੁਰ ਅਲੀ ਤੋਪਾਂ ਮਾਰ ਜੁੱਧ ਸੁ ਅਪਾਰ ਕੀਓ,
ਆਏ ਤੁਰਕ ਜੋਰ ਚਲੇ ਤੋਪ ਕੋ ਲਿਵਾਇ ਕੇ।
†ਬਾਬੇ ਸਿੰਘ ਧਾਇ, ਮਾਰੇ ਤੁਰਕ ਸੁ ਰਿਸਾਇ,
ਲਈ ਤੋਪ ਸੁ ਛੁਡਾਇ, ਕੀਓ ਜੰਗ ਭਲੀ ਭਾਇ ਕੇ।
‡ਜਗਤ ਸਿੰਘ ਲੜਿਓ, ਪਰਤਾਪ ਸਿੰਘ ਅੜਿਓ,
ਸੁ ਦੀਵਾਨ ਚੰਦ ਫੌਜ ਦੀਏ ਤੁਰਕ ਸੁ ਘਾਇ ਕੇ।
ਗੁਲਾਬ ਸਿੰਘ ਘੋੜ ਚੜ੍ਹੇ ()ਲੜੇ ਹਠ ਧਾਰ ਬਹੁਤ,
ਮਾਰਤ ਸੁ ਗੋਲੀਆਂ ਜੁ ਲੜੇ ਚਿੱਤ ਚਾਇ ਕੇ।੯੮।

ਕਬਿਤ

ਸ਼ੇਰੋਵਾਲੀਆ ਗੁਲਾਬ ਸਿੰਘ ਲੜਿਓ ਹਠ ਧਾਰ ਬਹੁਤ,
ਦੁਵਾਦਸ ਮਲੇਛ ਤਿਨ ਮਾਰੇ ਹੈਂ ਰਿਸਾਇ ਕੇ।
ਦੂਰ ਸੇ ਪਠਾਣ ਮਾਰੀ ਗੋਲੀ ਵੱਖੀ ਲਾਗੀ ਆਣ,
ਗਿਓ ਸੁਰਧਾਮ ਗਤ ਸੂਰਨ ਕੀ ਪਾਇ ਕੇ।

---

* ਮਜ਼ੁਰ ਅਲੀ ਤੋਪਖਾਨੇ ਦਾ ਅਫਸਰ ਸੀ। ਇਸੇ ਦੇ ਤੋਪਖਾਨੇ ਵਿੱਚ ਛੇ ਘੁੜਨਾਲਾਂ ਸਨ।

† 'ਬਾਬੇ ਸਿੰਘ' ਤੋਂ ਭਾਵ ਬਾਬਾ ਫੂਲਾ ਸਿੰਘ ਦੇ ਨਿਹੰਗ ਸਿੰਘ ਹੈ।

‡ ਇਹ ਅਟਾਰੀ ਵਾਲੇ ਸਰਦਾਰਾਂ ਵਿਚੋਂ ਸੀ।

() ਭਾਵ ਘੁੜ ਚੜ੍ਹਾ ਖਾਸ ਤੋਂ ਹੈ। ਇਸ ਡੇਰੇ ਵਿੱਚ ੧੩੦੦ ਸਵਾਰ ਸਨ ਜਿਨ੍ਹਾਂ ਦਾ ਸਾਲਾਨਾ ਖਰਚ ਸਾਢੇ ਪੰਜ ਲਖ ਸੀ। ਇਸ ਡੇਰੇ ਦੀ ਕਮਾਨ ਸ: ਗੁਲਾਬ ਸਿੰਘ ਕਪਤਾਨ ਅਤੇ ਦੀਵਾਨ ਦੇਵੀ ਸਹਾਇ ਦੇ ਸਪੁਰਦ ਸੀ। ਇਸ ਡੇਰੇ ਵਿਚ ਦੋ ਵਾਧੇ ਸਨ: ਇਕ ਤਾਂ ਇਹ ਕਿ ਇਸ ਦੇ ਸਭ ਜਵਾਨ ਅਮੀਰ ਅਤੇ ਉਚੇ ਘਰਾਣਿਆਂ ਦੇ ਸਪੂਤ ਸਨ। ਦੂਜੇ ਇਹ ਕਿ ਓਹ ਨਿਰਭੈਤਾ ਅਤੇ ਜੰਗੀ ਕੰਮਾਂ ਵਿਚ ਨਿਪੁਣ ਸਨ। ਇਨ੍ਹਾਂ ਦੇ ਕਾਰਨਾਮੇ ਰੋਮ ਦੇ ਬਾਦਸ਼ਾਹ ਜੂਲੀਅਸ ਸੀਜ਼ਰ ਅਤੇ ਨੀਪੋਲੀਅਨ ਦੀਆਂ ਖਾਸ ਗਾਰਦਾਂ ਦੀ ਯਾਦ ਚੇਤੇ ਕਰਾ ਦੇਂਦੇ ਹਨ।

ਮੀਆਂ ਧਿਆਨ ਸਿੰਘ ਕਹੇ ਸਿੰਘਨ ਪਚਾਰ ਇਹ,
ਲੜੋ ਹਠ ਧਾਰ, ਪਾਵੋ ਮੁੰਸਬੀ ਸੁ ਆਇ ਕੇ।
ਰਾਜਾ ਹੈ ਸੁਚੇਤ ਸਿੰਘ ਚੜ੍ਹੋ ਜੋਰਾ ਜੋਰ,
ਸਰਕਾਰੰ ਸੁਣ ਕਹੇ ਲੜਿਓ ਅਤਿ ਹੀ ਸੁ ਧਾਇ ਕੇ।੮੯।

ਕਬਿੱਤ

ਏਕ ਜੋ ਪਠਾਣ ਆਇ ਮਾਰ ਮਾਰ ਕਰੇ ਧਾਇ,
ਮੀਆਂ ਲਾਭ ਸਿੰਘ ਤਾਂ ਕੋ ਖੰਡਾ ਏਕ ਮਾਰਿਓ।
ਕਪ ਕੇ ਪਠਾਣ ਮਾਰ ਤਲਵਾਰ ਜਾਣ,
ਲਾਗੀ ਭੁਜ ਪਰ ਆਣ, ਨਹਿ ਦਰਦ ਬਿਚਾਰਿਓ।
ਤਾਈਂ ਤਲਵਾਰ ਮਾਰ ਕੋਪ ਕੇ ਪਚਾਰ ਕਹੇ,
'ਮਾਰੋਂ ਤੋਹੇ ਜੋਰ ਰਾਖ ਆਪਣ ਸੰਭਾਰਿਓ'।
ਮਾਰ ਹਥਿਆਰ ਤੁਰਕ ਦੀਏ ਹੈਂ ਬਿਡਾਰ,
ਤਿਨ ਸੁਣੀ ਸਰਕਾਰ ਸੋ ਦਿਆਲ ਹੋ ਉਚਾਰਿਓ।੯੦।

ਕਬਿੱਤ

ਕੰਗਨ ਸੁ *ਕੰਚਨ ਕੇ ਦੀਏ ਹੈਂ ਕ੍ਰਿਪਾਲ ਹੋਇ,
ਪੇਖ ਪਰਸੰਨ ਕਹੀ ਬਾਤ ਸਤਿ ਚਾਇ ਕੇ।
†ਹੀਰਾਂ ਸਿੰਘ ਕੋ ਵਜ਼ੀਰ ਇਨ੍ਹੇਂ ਦੇਂਗੇ ਜਗੀਰ,

---

* ਮਹਾਰਾਜ ਨੇ ਇਹ ਤਰੀਕਾ ਬਣਾਇਆ ਹੋਇਆ ਸੀ ਕਿ ਛੋਟਾ ਤੋਸ਼ੇਖਾਨਾ ਸਦਾ ਉਨ੍ਹਾਂ ਦੇ ਨਾਲ ਰਹੇ। ਸਰਕਾਰੀ ਕਾਗਜ਼ਾਂ ਵਿਚ ਇਸ ਨੂੰ 'ਬਹਿਲਾ ਤੋਸ਼ੇਖਾਨਾ' ਦੇ ਨਾਂ ਨਾਲ ਸੱਦਿਆ ਗਿਆ ਹੈ। ਮਹਾਰਾਜ ਜਦ ਵੀ ਕਿਸੇ ਦੇ ਕੰਮ ਨੂੰ ਪ੍ਰਸ਼ੰਸਾ ਯੋਗ ਪਾਉਂਦੇ ਤਾਂ ਉਸ ਦੇ ਕਾਰਨਾਮੇ ਦੀ ਵਡਿਆਈ ਨੂੰ ਕਾਇਮ ਰਖਣ ਲਈ ਤੁਰਤ ਦਾਨ ਮਹਾ ਪੁੰਨ ਅਨੁਸਾਰ ਉਸ ਨੂੰ ਉਸੇ ਵੇਲੇ ਇਨਾਮ ਦੇਂਦੇ।

† ਇਹ ਰਾਜਾ ਧਿਆਨ ਸਿੰਘ ਦਾ ਪੁੱਤਰ ਸੀ। ਮਹਾਰਾਜ ਇਸ ਨੂੰ ਬਹੁਤ ਪਿਆਰ ਕੀਤਾ ਕਰਦੇ ਸਨ, ਅਤੇ ਸਦਾ 'ਬਚੜੀਆਂ' ਦੇ ਨਾਂ ਨਾਲ ਸੰਬੋਧਨ ਕਰਦੇ। ਇਸੇ ਲਈ ਸਰਕਾਰੀ ਕਾਗਜ਼ਾਂ ਵਿਚ ਇਸ ਨੂੰ 'ਫਰਜ਼ੰਦ-ਏ-ਖਾਸ' ਲਿਖਿਆ ਹੈ। ਇਸ ਦੇ ਵੱਡਾ ਹੋਕੇ ਸਿਆਣਾ ਅਤੇ ਨੀਤੀਵਾਨ ਹੋਣ ਦੇ ਚਿੰਨ੍ਹ ਛੋਟੀ ਉਮਰ ਵਿੱਚ ਹੀ ਦਿਖਾਈ ਦੇਣ ਲਗ ਪਏ ਸਨ। ਇਹ ਮਹਾਰਾਜਾ ਦੇ ਪਿਛੋਂ ਮਹਾਰਾਜਾ ਦਲੀਪ ਸਿੰਘ ਦਾ ਵਜ਼ੀਰ ਬਣਿਆ। ਵਿਸਥਾਰ ਲਈ ਵੇਖੋ ਸੂਚੀ ਪਤ੍ਰ।

ਧਾਰੀ ਰਿਦੇ ਅਤਿ ਧੀਰ, ਲੜਿਓ ਭਲੋ ਸੋ ਰਿਸਾਇ ਕੇ।
ਔਰ ਸੁ ਪਠਾਣ ਆਇ, ਸਿੰਘਨ ਕੋਪ ਰਿਦੇ ਧਾਇ,
*ਫੈਰ ਸੁ ਲਗਾਏ, ਕੀਏ ਜਖਮੀ ਸੁ ਧਾਇ ਕੇ।
ਮਾਰਿਓ ਕਰ ਕੋਪ ਸੋ ਘਵਾਈ ਤਾਈਂ ਉਪਮਾ,
ਕੀਓ ਹੈ ਨਿਦਾਨ ਜੰਗ, ਡਾਰਿਓ ਮੁਰਛਾਇ ਕੇ। ੯੧।

ਕਬਿੱਤ

†ਹਰਦਾਸ ਸਿੰਘ ਬਾਣੀਏ ਬੰਦੂਕਨ ਚਲਾਇ,
ਬਹੁ ਮਾਰਤ ਨਿਸ਼ਾਨੇ ਤੁਰਕ ਘਣੇ ਹੂੰ ਵੰਗਾਰ ਕੇ।
‡ਬਲਭੱਦਰ ਸੁ ਬੀਰ ਜਮਾਂਦਾਰ ਤਲਵਾਰ ਮਾਰ,
ਸੂਰਮੇ ਹੰਕਾਰ ਕੀਨੋ ਜੁਧ ਸੁ ਪਚਾਰ ਕੇ।
ਗਾਜ਼ੀ ਬਹੁਤ ਧਾਏ, ਮਾਰ ਮਾਰ ਸੁ ਮਚਾਏ,
ਤਾਕੀ ਪਲਟਨ ਕੇ ਘਾਏ, ਮਾਰਿਓ ਏਕਲਾ ਬਿਚਾਰ ਕੇ।
ਔਰ ਸਿੰਘ ਲੜੇ, ਤੁਰਕ ਆਗੇ ਬਹੁਤ ਅੜੇ,
ਗਾਜ਼ੀ ਹੋਣ ਕੋ ਜੋ ਖੜੇ, ਮਾਰੇ ਸਭੇ ਹਠ ਧਾਰ ਕੇ। ੯੨।

ਕਬਿੱਤ

ਤੁਰਕਨ ਕੇ ਸੰਗ ਜੰਗ ਕੀਓ ਬਹੁਤ ਸਿੰਘਨ ਸੋ,
ਮਾਰ ਕੇ ਮਲੇਛਨ ਕੋ ਕਹਾ 'ਕਹਾਂ ਜਾਓਗੇ'।
ਫੂਲਾ ਸਿੰਘ ਜੋ ਨਿਹੰਗ ਸੋ ਤੁਰੰਗ ਚੜ੍ਹ ਕੀਨੋ ਜੰਗ,

---

* ਅੰਗਰੇਜ਼ੀ ਸ਼ਬਦ ਬੰਦੂਕ ਦਾ ਚਲਾਣਾ।

† ਇਹ ਸਵਾਰੀ ਫੌਜ ਵਿਚ, ਜਿਸ ਦਾ ਨਾਂ ਡੇਰਾ 'ਚਹਾਰ ਯਾਰੀ ਜਾਂ ਡੇਰਾ ਨੌ ਲੱਖਾ' ਸੀ, ਇੱਕ ਅਹੁਦੇਦਾਰ ਸੀ। ਇਸ ਨੇ ਪਸ਼ੌਰ ਜੁੱਧ, ਨੰ: ੨ ਵਿੱਚ ਵੀ ਬੜੀ ਬਹਾਦੁਰੀ ਵਖਾਈ। ਵੇਖੋ, ਕਬਿੱਤ ਨੰ: ੩੪, ੪੩, ਤੇ ੫੬।

‡ ਇਹ ਨੇਪਾਲ ਦਾ ਵਸਨੀਕ ਸੀ। ਪਹਿਲੋਂ ਪਹਿਲ ਇਹ ਰਾਣਾ ਨੇਪਾਲ ਦੀ ਫੌਜ ਦਾ ਜਰਨੈਲ ਰਹਿ ਚੁੱਕਾ ਸੀ। ਇਹ ਬੜਾ ਪ੍ਰਸਿੱਧ ਜੋਧਾ ਸੀ। ਨੇਪਾਲ ਜੁੱਧ ਵਿਚ ਇਸ ਦਾ ਕਈ ਵਾਰੀ ਅੰਗਰੇਜ਼ੀ ਫੌਜ ਨਾਲ ਟਾਕਰਾ ਹੋਇਆ ਸੀ। ਕਿਸੇ ਖਾਸ ਗੱਲ ਕਰਕੇ ਇਸ ਨੂੰ ਸਦਾ ਲਈ ਨੇਪਾਲ ਛੱਡਣਾ ਪਿਆ। ਉਥੋਂ ਆਕੇ ਇਹ ਮਹਾਰਾਜਾ ਰਣਜੀਤ ਸਿੰਘ ਦੀ ਗੋਰਖਾ ਫੌਜ ਦਾ ਕੁਮੇਦਾਨ ਬਣ ਗਿਆ।

ਮੋਰੇ ਹਥਿਆਰਨ ਕੀ ਭਲੀ ਮਾਰ ਖਾਓਗੇ ।
ਮਾਰ ਤਲਵਾਰਨ ਸੁ ਤੁਰਕਨ ਕੇ ਕਾਟ ਸੀਸ,
ਆਗੇ ਤੇ ਦੁਰਾਨੀ ਕਹੇ 'ਜਾਣੇ ਨਹਿਂ ਪਾਓਗੇ' ।
ਆਗੇ 'ਤੇ ਪਠਾਣ, ਮਾਰੀ ਗੋਲੀ ਐਸੀ ਜਾਣ,
ਸੋਈ ਲਾਗੀ ਪਟ ਆਣ, ਕਹੇ 'ਭਾਗੋ' ਪਛੁਤਾਓਗੇ' । ੯੩ ।

## ਕਬਿੱਤ

ਲੋਗਨ ਕਿਹੋ ਬਖਾਨ, ਅਜ ਚਲੋ ਡੇਰੇ ਜਾਣ,
ਲਾਗੋ ਘਾਉ ਆਣ, ਤਾ ਕੀ ਕਾਰੀ ਕੁਛ ਕੀਜੀਏ ।
ਤਾਈਂ ਫਿਰ ਕਹੇ, ਅਬ ਜਾਵਨੋ ਨ ਆਹੈ ਹਿਏ,
ਸੁਰਧਾਮ ਪਾਏਂ ਸੀਸ ਸਾਮੁਨੇ ਜੁ ਦੀਜੀਏ ।
ਲਿਆਓ ਗਜਰਾਜ ਲਏ ਹੈਂ ਤੁਰਕਨ ਤੇ ਛੀਣ ਰਾਜ,
ਸੋਈ ਕੀਨੋ ਕਾਜ ਜੁ ਆਇਸ ਸੁਣੀਜੀਏ ।
ਦੰਤੀ* ਅਸਵਾਰ ਹੋਇ 'ਮਾਰ' ਹੀ ਉਚਾਰ ਮੁੱਖ,
ਬਹੁਤ ਤੁਰਕਨ ਸੰਘਾਰ, ਮਨ ਅਜੇ ਨਹਿ ਪਤੀਜੀਏ । ੯੪ ।

## ਸਵੈਯਾ

ਬੇਗ ਚੜ੍ਹਿਓ ਗਜ ਪਹਿ ਤਬ ਹੀ, ਜਾਇ ਤੁਰਕਨ ਕੋ ਅਤਿ ਤਾਈਂ ਦਬਾਇਓ।
ਮਹਾਵਤ ਤੋ ਹੀਏ ਮਾਈਂ ਡਰਿਓ, ਨਹਿ ਸਾਮੁਨੇ ਹਾਥੀ ਕੋ ਪੇਲ ਚਲਾਇਓ ।
ੜਾਈਂ ਕੇ ਗਰਦਨ ਤੀਰ ਦੀਓ; ਅਬ ਆਗੇ ਚਲੋ ਨਹਿ ਦੇਰ ਲਗਾਇਓ ।
ਮਾਰ ਮਰੇਂ ਕਿ ਕਰੇ ਪ੍ਰਭ ਕਾਰਜ, ਨਾਈਂ ਡਰੇਂ ਮਨ ਮੇਂ ਹਰਖਾਇਓ ।੯੫।

## ਸੋਰਠਾ

ਮਾਰੇ ਤੀਰ ਨਿਹੰਗ, ਤੁਰਕ ਹਨੇ ਅਰਿ† ਜਾਣਕੇ ।
ਫੂਲਾ ਸਿੰਘ ਕਰ ਜੰਗ, ਜਸ ਲੀਣੋ ਭਲ ਜਗਤ ਮੇਂ । ੯੬ ।

---

* ਹਾਥੀ ।
† ਵੈਰੀ ।

ਦੋਹਰਾ

*ਜੰਜਾਇਲ ਸੁ ਪਠਾਣ ਲੈ, ਮਾਰੀ ਗੋਲੀ ਆਇ ।
ਲਾਗੀ ਵੱਖੀ ਭੇਦ ਕੇ, ਤਣਕ ਮੂਰਛਾ ਖਾਇ । ੯੭ ।

ਦੋਹਰਾ

ਤਾਣ ਕਮਾਨ ਸੁ ਕਾਣ ਲੌ, ਮਾਰਿਓ ਤੀਰ ਨਿਸੰਗ ।
ਤੁਰਕ ਹਣੇ ਅਰਿ ਜਾਣ ਕੇ, ਜਸ ਲੀਨੋ ਕਰ ਜੰਗ । ੯੮ ।

ਸਵੈਯਾ

ਪਾਇ †ਦੁਗਾੜਾ ਬੰਦੂਕ ਬਿਖੇ, ਤਕ ਕੇ ਸੁ ਨਿਸ਼ਾਨ ਪਠਾਣ ਚਲਾਇਓ ।
ਫੂਲਾ ਸਿੰਘ ਕੋ ਮਾਥਾ ਸੋ ਫੋੜ ਗਈ, ਤਈ ਲਾਗਤ ਹੀ ਸੁਰਧਾਮ ਸਿਧਾਇਓ।
ਪ੍ਰਾਣ ਚਲੇ ਤੀਹ ਬਖਾਨ ਇਹੀ, ਨਹਿ ਰੰਚਕ ਹੂੰ ਗਜ ਪਾਛੇ ਹਿਲਾਇਓ ।
ਧਿਆਨ ਧਰਿਓ ਇਤ ਮੇਂ ਗੁਰ ਕੋ, ਤਬ ਦੇਹ ਕੋ ਤਿਆਗ ਸ਼ਹੀਦ ਹੋ ਧਾਇਓ।੯੯।

ਦੋਹਰਾ

ਫੂਲਾ ਸਿੰਘ ਕਉ ਮਾਰਕੇ, ਭਏ ਪ੍ਰਸੰਨ ਪਠਾਣ ।
ਅਬ ਸਿੰਘਨ ਕਉ ਜੀਤ ਹੈਂ, ਮੂਯੋ ਬੜੋ ਬਲਵਾਨ । ੧੦੦ ।

ਕਬਿੱਤ

ਫੂਲਾ ਸਿੰਘ ਸਿੰਘਨ ਮੇਂ ਭਯੋ ਹੈ ਸ਼ਹੀਦ ਇਹ,
ਤੁਰਕਨ ਕਉ ਸੰਗ ਜੰਗ ਕੀਓ ਜੋ ਅਪਾਰ ਹੈ ।
ਔਰ ਬਹੁਤ ਸਿੰਘ ਜੰਗ ਗੰਗ ਅਸ਼ਨਾਨ ਕਰ,
ਪਾਈ ਮੋਖ ਪਦਵੀ, ਸੋ ਭਯੋ ਜੈ ਜੈ ਕਾਰ ਹੈ ।
ਪੰਥ ਪੈਜ ਰਾਖਣ ਕਉ ਸੀਸ ਦੀਨੋ ਭਲੀ ਭਾਂਤ,
ਜੀਤ ਕੈ ਦੁਰਾਨੀ ਜਸ ਲੀਨੋ ਸੁਭ ਸਾਰ ਹੈ ।
ਫਰੰਗੀ ਹੂੰ ਕੇ ਜੀਤਨ ਕੀ ਹੋਤੀ ਰਿਸ ਸਦਾ ਮਨ,
ਆਵੇਗੋ ਭੁਜੰਗੀ ਸੋ ਸ਼ਹੀਦ ਰੂਪ ਧਾਰ ਹੈ । ੧੦੧ ।

---

* ਇੱਕ ਤਰਾਂ ਦੀ ਲੰਮੀ ਬੰਦੂਕ ।

† ਦੋ ਗੋਲੀਆਂ । ਉਸ ਵੱਡੀ ਗੋਲੀ ਤੋਂ ਭਾਵ ਹੈ ਜਿਸ ਦੇ ਲੱਗ ਜਾਣ ਨਾਲ ਮਨੁੱਖ ਬਚਦਾ ਨਹੀਂ ।

ਦੋਹਰਾ

ਫੂਲਾ ਸਿੰਘ ਜਬ ਮਾਰਿਓ, ਸੁਣੀ ਸਾਰ ਸਰਕਾਰ ।
ਐਸੋ ਸਿੰਘ ਮਹਾਬਲੀ, ਵਿਰਲਾ ਹਮ ਦਰਬਾਰ । ੧੦੨ ।

ਕਬਿੱਤ

ਸੁਣ ਸਰਕਾਰ ਕੀਓ ਕ੍ਰੋਧ ਸੋ ਅਪਾਰ ਕਹਿਓ,
ਸਭੇ ਸਰਦਾਰ ਸਿੰਘੋ ਮਾਰੋ ਅਬ ਧਾਇ ਕੇ ।
*ਨਿਧਾਨ ਸਿੰਘ ਨਾਮ ਪੰਜ ਹੱਥਾ ਸੁ ਬਖਾਨ ਤਿਨ,
ਮਾਰੀ ਕਿਰਪਾਨ ਕੀਓ ਜੰਗ ਭਲੀ ਭਾਇ ਕੇ ।
ਬਹੁ ਮੁਸਲੇ ਸੁ ਘਾਇ, ਗਾਜ਼ੀ ਹੋਣ ਕੋ ਜੋ ਆਏ,
ਸਬੇ ਭਿਸ਼ਤ ਕੋ ਪਠਾਏ, ਮਰੇ ਸਾਮੁਨੇ ਜੋ ਆਇ ਕੇ ।
ਪੇਖ ਸਰਕਾਰ ਭਈ ਕ੍ਰਿਪਾਰ, ਤਾਹੂੰ ਸੂਰਮਾ ਨਿਹਾਰ,
ਸੁ ਬਣਾਵੇ ਸਰਦਾਰ, ਭਲੀ ਫੌਜ ਮਗਰ ਲਾਇ ਕੇ ।

ਕਬਿੱਤ

ਮੀਆਂ ਧਿਆਨ ਸਿੰਘ ਔਰ ਸਿੰਘਨ ਲੈ ਸੰਗ,
ਬਹੁ ਮਾਰੇ ਤਲਵਾਰ ਤੀਰ ਤੁਰਕਨ ਪਚਾਰ ਕੇ ।
ਰਾਜਾ ਜੋ ਸੁਚੇਤ ਸਿੰਘ ਕੀਨੀ ਕਤਲਆਮ ਜਾਇ,
ਔਰ ਸਿੰਘ ਅੰਤ ਨਾਹੀਂ ਲੜੇ ਹਠ ਧਾਰ ਕੇ ।
†ਮੀਆਂ ਸਿੰਘ ਪਲਟਨ ਸਮੇਤ ਜਾਇ ਜੰਗ ਕਰ,
ਮਾਰਤ ਮਲੇਛਨ ਕਉ ਸ਼ੱਤਰੂ ਨਿਹਾਰ ਕੇ ।
ਕੀਨੇ ਬਹੁਤ ਵਾਰ ਤੁਰਕ ਹੋਰ ਬਲਕਾਰ ਆਏ,
ਮਾਰ ਤਲਵਾਰ ਗਏ ਮੂਰਛ ਜਿਉ ਡਾਰ ਕੇ । ੧੦੪ ।

---

* ਵੇਖੋ ਸੂਚੀ ਪਤ੍ਰ (ੳ) ਇਸ ਨੇ ਮੁਲਤਾਨ ਜੁੱਧ ਵਿੱਚ ਵੀ ਹਿੱਸਾ ਲੀਤਾ ਸੀ ।

† ਇਹ ਪੂਰਬੀ ਦੇਸ਼ ਦਾ ਵਸਨੀਕ ਸੀ ਅਤੇ ਮਹਾਰਾਜਾ ਸਾਹਿਬ ਦੀ ਇੱਕ ਪਿਆਦਾਂ ਪਲਟਨ ਦਾ ਕੁਮੇਦਾਨ ਸੀ ।

ਦੋਹਰਾ

ਤੁਰਕਨ ਕੀਨੀ ਹੂਲ ਤਬ, ਪਲਟਨ ਮਾਰ ਭਜਾਇ ।
ਹਾਥ ਜੋੜ ਸਰਕਾਰ ਕਹੇ, ਅਬ 'ਗੁਰੂ ਹੋਇ *ਸਹਾਇ' ।੧੦੫ ।

ਸਵੈਯਾ

ਆਪਨ ਪੰਥ ਕੀ ਰੱਛ ਕਰ, ਗੁਰੂ ਗੋਬਿੰਦ ਸਿੰਘ ਸੁਣੋ ਸੁਖਦਾਏ ।
ਬਿਤਦ ਲਾਜ ਪਛਾਣ ਰਿਦੇ, ਸਿੰਘ ਆਤਰ ਜਾਨ ਕ੍ਰਿਪਾਲ ਹੋਇ ਆਏ ।
ਸੋਹੇ ਤੁਰੰਗ ਸੁ ਨੇਜ਼ਾ ਲੇ ਹਾਥ, ਜੋ ਤੁਰਕਾਂ ਨੂੰ ਮਾਰ ਕੇ ਬੇਗ ਭਜਾਏ ।
ਆਦਿ ਅੰਤ ਜਉ ਦੇਵਨ ਭੀੜ ਪਰੀ, ਧਰ ਕੇ ਔਤਾਰ ਸਦਾ ਹੋਇ ਸਹਾਏ ।੧੦੬।

ਦੋਹਰਾ

ਤੁਰਕਨ ਕੀਨੋ ਜੋਰ ਬਹੁ, ਪੜਤਲ ਦਈ ਭਜਾਇ ।
†ਧੌਕਲ ਸਿੰਘ ਊਂਚੇ ਕਹੇ, 'ਜਾਓ ਨਹਿ, ਜੰਗ ਮਚਾਇ' । ੧੦੭ ।

ਸਵੈਯਾ

‡ਬੀਰ ਸਿੰਘ ਲਾੜਓ ਲਕੇ ਪੜਤਲ ਸਾਥ, ਸੋ ਤੁਰਕਨ ਕੇ ਕਈ ਸੀਸ ਉਤਾਰੇ।
ਜਬ ਸਿੰਘ ਕਉ ਬੀਚ ਮੋਂ ਘੇਰ ਲੀਓ, ਪਟੇਬਾਜ਼ੀ ਕਰੀ ਨਿਕਸਿਓ ਹਠ ਧਾਰੇ ।

---

* ਇਸ ਦੋਹਰੇ ਤੋਂ ਪ੍ਰਤੀਤ ਹੁੰਦਾ ਹੈ ਕਿ ਪਠਾਣਾਂ ਦੇ ਹੱਲੇ ਅੱਗੇ ਖ਼ਾਲਸਾ ਫੌਜ ਜਮੀ ਨਾ ਰਹਿ ਸਕੀ । ਇਸ ਦੀ ਪੁਸ਼ਟੀ ਪ੍ਰਿੰਸਪ ਅਤੇ ਸੋਹਨ ਲਾਲ ਤੋਂ ਵੀ ਹੁੰਦੀ ਹੈ । ਇਹੋ ਜਿਹੀ ਔਕੜ ਦਾ ਸਮਾ ਇਕ ਵੇਰੀ ਪਹਿਲੋਂ ਵੀ ਇਸ ਜੁੱਧ ਵਿੱਚ ਆ ਜੁੱਕਾ ਹੈ, (ਵੇਖੋ, ਛੰਦ ੯੪) ਤਾਹੀਓ ਤੇ ਮਹਾਰਾਜ ਦੇ ਮੂੰਹੋਂ ਵਾਹਿਗੁਰੂ ਅਗੇ ਵਿਆਕੁਲਤਾ ਵਿੱਚ ਅਰਦਾਸ ਨਿਕਲਦੀ ਹੈ, ਪਰੰਤੂ ਇਹ ਗੱਲ ਵਰਣਨ ਯੋਗ ਹੈ ਕਿ ਮਹਾਰਾਜ ਨੇ ਆਪਣਾ ਮਨ ਢਹਿੰਦੀਆਂ ਕਲਾਂ ਵਿੱਚ ਨਹੀਂ ਜਾਣ ਦਿੱਤਾ ਅਤੇ ਤਲਵਾਰ ਕੱਢ ਕੇ ਆਪ ਫੌਜ ਦੀ ਅਗਵਾਈ ਲਈ ਤਿਆਰ ਹੋ ਗਿਆ ।

† ਇਹ ਪੂਰਬ ਦੇਸ਼ ਦਾ ਵਸਨੀਕ ਸੀ । ਪਹਿਲੋਂ ਪਹਿਲ ਇਹ ਅੰਗਰੇਜ਼ੀ ਫੌਜ ਵਿਚ ਮੁਲਾਜ਼ਮ ਸੀ, ਪਰੰਤੂ ਉਥੋਂ ਨੌਕਰੀ ਛੱਡ ਕੇ ੧੮੧੧ ਈ: ਵਿਚ ਮਹਾਰਾਜਾ ਰਣਜੀਤ ਸਿੰਘ ਦੀ ਫੌਜ 'ਚ ਭਰਤੀ ਹੋ ਗਿਆ ਸੀ ਅਤੇ ਵਧਦਾ ਵਧਦਾ ਜਰਨੈਲ ਦੀ ਪਦਵੀ ਤੇ ਪੁਜ ਗਿਆ ।

‡ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਕਾਗਜ਼ਾਂ ਵਿਚ ਰਣਬੀਰ ਸਿੰਘ ਕੁ ਦਾਨ ਦਾ ਨਾਂ ਤਾਂ ਆਉਂਦਾ ਹੈ ਪਰ ਬੀਰ ਸਿੰਘ ਦਾ ਨਹੀਂ ਆਉਂਦਾ ।

*ਜੋਰਾਵਰ ਸਿੰਘ ਲੜਿਓ,ਨ ਡਰਿਓ, ਹਣੇ ਤੁਰਕ ਘਣੇ,ਮਾਰ ਮਾਹ ਉਚਾਰੇ ।
ਜਮਾਦਾਰ ਅਜੀਟਨ ਹੋਇ ਨਿਸੰਗ, ਤੁਰੰਗ ਨੇਜੇ ਲੀਓ ਮੁਸਲੇ ਜੋ ਸਿੰਘਾਰੇ ।੧੦੮।

ਦੋਹਰਾ

ਤੋਪ ਚਲਾਈ ਬੇਗ ਸਿਉ, ਗੋਲੇ ਚਲੇ ਅਪਾਰ ।
ਮਹਿਤਾਬ ਸਿੰਘ ਕੁਮੇਦਾਨ ਜੋ, ਬਹੁਤ ਮਚਾਈ ਰਾਰ । ੧੦੯ ।

ਸਵੈਯਾ

ਰਛਪਾਲ ਸਿੰਘ ਸੁ ਮਾਰ ਭਲੇ ਤਲਵਾਰ,
ਸੁ ਆਪ ਦਾਉ ਸਰੀਰ ਬਚਾਏ ।
ਸਾਮੁਨੇ ਸੁ ਮਾਰ ਤਲਵਾਰ ਤਾੜ ਤਾੜ,
ਤਿਨ ਤੁਰਕ ਸਿੰਘਾਰ ਫ਼ਤਿਹ ਤਿਨ ਪਾਏ ।
† ... ... ...
ਲੋਕਨ ਮਾਹਿ ਭਯੋ ਜਸ ਆਹਿ,
'ਸੂਰਮਾ ਹੈ' ਮਾਰ ਮਾਰ ਮਚਾਏ । ੧੧੦ ।

ਕਬਿੱਤ

ਤਾਰਾ ਸਿੰਘ ਜੋ ਸਜ਼ਾਦਾ ਗੈਂਡਾ ਰਾਮ ਕੋ ਚੜ੍ਹਾਏ,
ਤਬ ਕਰੇ ਬਹੁਤ ਜੰਗ ਤੀਰ ਤੁਪਕ ਚਲਾਇ ਕੇ ।
ਖੁਸ਼ਹਾਲ ਸਿੰਘ ਜਮਾਦਾਰ ਅੜਦਲੀ ਹੈ ਸੰਗ,
ਨਾਲ ਤੁਰਕਨ ਕੋ ਮਾਰੇ ਭਾਲ ਭਾਲੇ ਤੀਰ ਲਾਇ ਕੇ ।
ਸੁਚੇਤ ਸਿੰਘ ਰਾਜਾ, ਮੀਆਂ ਧਿਆਨ ਸਿੰਘ ਖੜਗ ਮਾਰ,
ਸਦਾ ਰਜਪੂਤਨ ਕੀ ਰੀਤ ਸੁ ਰਿਸਾਇ ਕੇ ।
ਕਰਾਇ ਕੇ ਸੁ ਹੱਲਾ, ਭੱਲਾ ਨੇਜ਼ਾ ਤਲਵਾਰ ਤੀਰ,

---

* ਇਸ ਦਾ ਨਾਂ ਸੰਨ ੧੮੧੧–੧੨ ਈ: ਦ ਕਾਗਜ਼ਾਂ ਵਿਚ ਰਾਜਪੂਤਾਂ ਦੀ ਰਜਬਨ ਵਿਚ ਆਉਂਦਾ ਹੈ । ਵਧਦਾ ਵਧਦਾ ਇਹ ਕੁਮੇਦਾਨ ਦੀ ਪਦਵੀ ਤੇ ਪੁਜ ਗਿਆ ਸੀ ।

† ਏਥੇ ਤੁਕ ਛੁੱਟੀ ਹੋਈ ਹੈ ।

ਬਰਛੀ ਕਟਾਰੀ ਸੋ ਬੰਦੂਕਨ *ਚਲਾਇ ਕੇ । ੧੧੧ ।

ਸਵੈਯਾ

ਸਿੰਘ ਬੇਅੰਤ ਨ ਅੰਤ ਕਛੂ, ਜੋ ਦੁਰਾਨੀਆਂ ਸੰਗ ਸੁ ਜੰਗ ਮਚਾਇਓ ।
ਤੀਰ ਕਮਾਨ ਤਮਾਚੇ ਜੰਜਾਇਲ, ਬਰਛੀ ਬੰਦੂਕ ਸਕੀਨ ਚਲਾਇਓ ।
ਔਰ ਉਪਾਉ ਰਿਹੋ ਨਹਿ ਜਬੈ, ਦੰਦੀਆਂ ਮੁੱਕੀਆਂ ਸੰਗ ਕਾਟਨ ਧਾਇਓ ।
ਦੀਨ ਮਜ਼ੁਬ ਪਾਹਿ ਸੀਸ ਦੀਏ ਜਿਸਨੇ, ਸਭ ਬਹਿਸ਼ਤ ਗਏ ਮਨਮੇਂ ਹਰਖਾਇਓ।੧੧੨

ਦੋਹਰਾ

ਸਿੰਘਨ ਕੀਨੋ ਜੋਰ ਅਤਿ, ਮਾਰੇ ਤੁਰਕ ਅਪਾਰ ।
ਜੀਵਤ ਭਾਜੇ ਤਹਾਂ ਜੋ, ਬੂਡੇ ਨਦੀ ਮਝਾਰ । ੧੧੩ ।

ਦੋਹਰਾ

ਤੋਪ ਔਰ ਘੁੜਨਾਲ ਸੋਂ, ਛੱਰੇ ਮਾਰ ਉੜਾਇ ।
ਕੁਛ ਤੋਪਨ ਮਾਰੇ ਘਣੇ, ਕੁਛ ਬੂਡੇ ਦਰਿਆਇ । ੧੧੪ ।

ਦੋਹਰਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਭਏ ਸੁ ਆਪ ਦਿਆਲ ।
ਫ਼ਤਿਹ ਕੀਓ ਸੁ ਪਸ਼ੌਰ ਕਉ, ਆਪਣੀ ਕਲਾ ਸੁ ਧਾਰ । ੧੧੫ ।

ਦੋਹਰਾ

ਸੰਮਤ ਅਠ ਦਸ ਜਾਣੀਏ, ਔਰ ਉਨਾਸੀ ਮਾਨ ।
ਚੇਤ ਮਾਸ ਸ਼ੁਭ ਦਿਨ ਭਿਓ, ਪਸ਼ੌਰ ਜੀਤ ਹਠ ਠਾਨ । ੧੧੬ ।

---

* ਇਹ ਉਹ ਵੇਲਾ ਹੈ ਜਦ ਕਿ ਲੜਾਈ ਪੂਰੀ ਤਰ੍ਹਾਂ ਮਘੀ ਹੋਈ ਸੀ ਅਤੇ ਖ਼ਾਲਸਾ ਫੌਜ ਦੇ ਪੈਰ ਪਠਾਣੀ ਹੜ੍ਹ ਅਗੇ ਉੱਖੜ ਚਲੇ ਸਨ। ਇਹ ਹਾਲਤ ਵੇਖ ਕੇ ਸ਼ਾਹਜ਼ਾਦਾ ਸ਼ੇਰ ਸਿੰਘ ਨੇ ਦਰਿਆ ਦੇ ਪਾਰਲੇ ਕੰਢੇ ਤੋਂ ਤੋਪਖਾਨੇ ਦੁਆਰਾ ਪਠਾਣਾਂ ਦੀ ਵਧ ਰਹੀ ਫੌਜ ਤੇ ਅਥਾਹ ਗੋਲਾ ਬਾਰੀ ਕੀਤੀ । ਮਹਾਰਾਜਾ ਰਣਜੀਤ ਸਿੰਘ ਨੇ ਅਤਿ ਦੀ ਭੀੜ ਵੇਖਕੇ ਆਪਣੀ ਤਲਵਾਰ ਨੰਗੀ ਕਰ ਲਈ ਅਤੇ ਆਪਣੀ ਖਾਸ ਸਵਾਰੀ ਫੌਜ ਅਤੇ ਡੋਗਰਾਂ ਫੌਜ ਨੂੰ ਅਗਾਂਹ ਆ ਰਹੇ ਪਠਾਣਾਂ ਤੇ ਹੱਲਾ ਬੋਲਣ ਲਈ ਹੁਕਮ ਦੇ ਦਿੱਤਾ। ਇਸ ਹੱਲੇ ਦਾ ਹੋਣਾ ਸੀ ਕਿ ਲੜਾਈ ਦਾ ਪਾਸਾ ਪਰਤ ਗਿਆ ਅਤੇ ਮੈਦਾਨ ਸਿੰਘਾਂ ਦੇ ਹੱਥ ਰਿਹਾ ।

ਦੋਹਰਾ

ਸ੍ਰੀ ਗੁਰੂ ਪੰਥ ਸੁ ਜਸ ਕਹਿਓ, ਪੜ੍ਹੇ ਸੁਣੇ ਚਿਤ ਲਾਇ।
ਗਣੇਸ਼ ਦਾਸ ਪਿੰਗਲ ਭਣੇ, ਚਾਰ ਪਦਾਰਥ ਪਾਇ। ੧੧੭।

ਕਬਿੱਤ

ਜੀਤ ਸਰਕਾਰ ਸੁ ਸ਼ਜ਼ਾਦੇ ਕੋ ਉਚਾਰ,
ਈਹਾਂ ਆਵੋ ਹਮ ਓਰ, ਸਭ ਫ਼ਤਿਹ ਬੜ ਪਾਈ ਹੈ।
ਲਿਖ ਪਠਿਓ ਸ਼ਾਹਜ਼ਾਦੇ ਸ਼ੇਰ ਸਿੰਘ ਈਹਾਂ ਆਇ ਕੈਸੇ,
ਅਜ਼ੀਮ ਖਾਨ ਸਾਮੁਨੇ ਜੋ ਤੋਪਨ ਚਲਾਈ ਹੈ।
ਮਾਹੇਂ ਪ੍ਰਾਤਕਾਲ, ਫ਼ਤਿਹ ਪਾਇ ਕੇ ਸੁ ਆਵੇਂ ਹਮ,
ਲੂਟ ਕੇ ਅਜ਼ੀਮ ਆਇ ਦੇਇੰਗੇ ਵਧਾਈ ਹੈ।
ਜਮਾਦਾਰ ਮੋਹਰ ਸਿੰਘ ਤੋਪਨ ਸੁ ਚਲਾਵੇ,
ਅਬ ਜੈਮਲ ਸਿੰਘ ਅਮੀਰ ਸਿੰਘ ਮਾਰਤ ਰਿਸਾਈ ਹੈ। ੧੧੮।

ਸਵੈਯਾ

ਕੋਪ ਕੇ ਤੋਪ ਚਲਾਇ ਭਲੀ, ਮਾਰ ਗੋਲੇ ਜੋ ਬੇਗੋ ਬੇਗ ਪ੍ਰਹਾਰੇ।
ਤੁਰਕਨ ਰਾਤ ਅਵੱਧਨ ਆਇ, ਮੂਏ ਬਹੁ ਖੇਤ ਨਹਿ ਨੈਕ ਸੰਭਾਰੇ।
ਦੂਰਬੀਨ ਜੋ ਲਾਇ ਅਜ਼ੀਮ ਪੇਖੈ, ਸਬ ਗਾਜ਼ੀ ਮੂਏ ਨਹਿ ਕੋਊ ਉਬਾਰੇ।
ਤਹਿ ਤੇ ਅਬ ਭਾਜ ਚਲੋ ਸਬ ਹੀ, ਜਾਇ ਕਾਬਲ ਰਾਜ ਕਰੇਂ ਹਿਤ *ਧਾਰੇ। ੧੧੯।

ਸਵੈਯਾ

ਤੰਬੂ ਕਨਾਤ ਲਗੇ ਹੀ ਰਹੇ, ਸਬ ਭਾਜ ਗਏ ਮਨ ਮੇਂ ਡਰ ਪਾਏ।
ਤੋਪਾਂ ਇਹੀਂ ਛੱਡ ਬੇਗ ਚਲੇ, ਜੋ ਸ਼ਹੀਦਨ ਆਨ ਪ੍ਰਤਾਪ ਦਿਖਾਏ।
ਕੌਰਸਿੰਘ ਅਕਾਲੀ ਕਉ ਸਿੰਘ ਗਿਓ ਦੇਖਨ, ਬੇੜੀ ਲਿਆਇ ਸਭੀ ਸਾਰ ਪਾਏ।

---

* ਇਤਿਹਾਸ ਤੋਂ ਪਤਾ ਲਗਦਾ ਹੈ ਕਿ ਅਜ਼ੀਮ ਖਾਂ ਆਪਣੀ ਟ੍ਰੇਂਡ ਫੌਜ ਲੈ ਕੇ ਆਇਆ ਸੀ, ਪਰੰਤੂ ਇਥੇ ਆ ਕੇ ਉਸ ਨੇ ਪਹਿਲੋਂ ਮੁਲਖਈਆਂ ਦੇ ਅਨਟ੍ਰੇਂਡ ਲਸ਼ਕਰ ਨੂੰ ਖਾਲਸਾ ਫੌਜ ਨਾਲ ਲੜਨ ਲਈ ਅੱਗੇ ਧੱਕਿਆ ਅਤੇ ਆਪਣੀ ਫੌਜ ਨੂੰ ਪਿਛਾਂਹ ਹੀ ਰੱਖਿਆ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਅਜ਼ੀਮ ਖਾਂ ਨੂੰ ਨਾਂ ਤਾਂ ਆਪਣੇ ਭਰਾਵਾਂ ਤੇ ਭਰੋਸਾ ਸੀ ਅਤੇ ਨਾ ਹੀ ਮੁਲਖਈਆਂ ਦਾ ਇਤਬਾਰ ਸੀ। ਉਹ ਬਿਨਾਂ ਲੜਿਆਂ ਹੀ ਕਾਬਲ ਪਰਤ ਗਿਆ।

ਆਇ ਸ਼ਾਹਜ਼ਾਦੇ ਸੁਣਾਈ ਆਹੀ, ਮਹਾਰਾਜ ਸਭੇ ਵੋਹ ਭਾਗ *ਪਲਾਏ।੧੨੦।

ਛੰਦ

ਆਇ ਸਾਰ ਸੁ ਦੀਨ, ਜਬ ਨਹਿ ਸਾਚ ਕੋਊ ਮਾਨ ਹੈ।
ਗਿਓ ਭਾਜ ਅਜ਼ੀਮ, ਪਖਿ ਚਲ ਦੇਖ ਤਬੈ ਪਛਾਣ ਹੈ।
ਸਾਥ ਸਾਥੀ ਔਰ ਗਏ, ਤੰਬੂ ਤਹਾਂ ਖਾਲੀ ਪੜੇ।
ਤਬ ਔਰ ਸਿੰਘ ਅਤਿਅੰਤ, ਜਾਇ ਸੋ ਲੂਟ ਲੀਏ ਜੋ ਖੜੇ।੧੨੧।

ਛੰਦ

ਅਜ਼ੀਮ ਖਾਨ ਜੋ ਭਾਜ ਗਏ, ਤਹਿ ਬੇਗਮਾਂ ਮਿਲਿਓ ਕਹੇ।
ਕਾਇਰ ਬਨਿਓ ਜੋ ਪਲਾਇ ਆਇਓ, ਕੌਣ ਮਤ ਲੀਨੀ ਅਹੇ।
ਭੇਜ ਦੇਤਾ ਹਮਨ ਕਉ, ਤੁਮ ਥਾਇ ਲੜ ਮਰਤੀ ਸਭੇ।
ਕਲੰਕ ਤੇ ਨਹਿ ਡਰਿਓ ਤੂੰ, ਧ੍ਰਿਗ ਜਿਉਣਾ ਜਗ ਮੇਂ ਭਏ।੧੨੨।

ਛੰਦ

ਖਾਇ ਸੋਖਤ ਬੜੀ ਤਬ, ਮਨ ਮੇਂ ਰਿਹੋ ਮੁਰਝਾਇ ਕੇ।
ਇਤ ਓਰ ਤੋਪ ਕਨਾਤ ਤੰਬੂ, ਲੀਏ ਸਿੰਘਨ ਜਾਇ ਕੇ।
ਸਰਕਾਰ ਔਰ ਸਰਦਾਰ ਸਭ, ਆਇ ਸੁ ਮਿਲ ਪਸ਼ੌਰ ਮੇਂ।
ਹਿੰਦੂ ਬ੍ਰਾਹਮਨ ਖੱਤਰੀ, ਧੰਨ ਭਾਗ ਹਮ ਇਸ †ਠੌਰ ਮੇਂ।੧੨੩।

ਦੋਹਰਾ

ਫੂਲਾ ਸਿੰਘ ਸ਼ਹੀਦ ਹੋਇ, ਆਇਓ ਤਬ ਹੀ ਧਾਇ।
ਮਾਰਿਓ ਜਾਇ ਅਜ਼ੀਮ ਕੋ, ਛਿਣ ਭਰ ਬਿਲਮ ਨ ‡ਲਾਇ।੧੨੪।

---

* ਮੰ:, ਭੱਜ ਗਏ।

† ਟੀਹਰੀ ਦੇ ਜੁੱਧ ਵਿਚ ਵਿਜੈ ਪ੍ਰਾਪਤ ਕਰਨ ਤੋਂ ਤੀਜੇ ਦਿਨ (ਚੇਤ ਸੰਮਤ ੧੮੮੦, ਦਿਨ ਵੀਰਵਾਰ ਨੂੰ) ਮਹਾਰਾਜਾ ਰਣਜੀਤ ਸਿੰਘ ਨੇ ਵਿਜਈ ਦੀ ਹੈਸੀਅਤ ਵਿਚ ਪਸ਼ੌਰ ਵਿਖੇ ਪ੍ਰਵੇਸ਼ ਕੀਤਾ। ਉਥੇ ਜਾਂਦਿਆਂ ਹੀ ਢੰਡੋਰਾ ਫਿਰਵਾ ਦਿਤਾ ਕਿ ਸ਼ਹਿਰ ਵਿਖੇ ਕਿਸੇਤਰਾਂ ਦੀ ਲੁੱਟ ਮਾਰ ਨਾ ਕੀਤੀ ਜਾਵੇ।

‡ ਇਥੇ ਕਵੀ ਨੇ ਬਾਬਾ ਫੂਲਾ ਸਿੰਘ ਜੀ ਦੀ ਰੂਹ ਕੋਲੋਂ ਅਜ਼ੀਮ ਖਾਂ ਨੂੰ ਮਰਵਾਇਆ ਹੈ। ਕਵੀ ਨੇ ਇਹ ਘਟਨਾ ਕਾਵਿਕ ਰੰਗ ਵਿਚ ਪੇਸ਼ ਕੀਤੀ ਹੈ। ਗੱਲ ਇਉਂ ਸੀ ਕਿ ਅਜ਼ੀਮ ਖਾਂ ਭਾਂਜ ਖਾ ਕੇ ਜਦ ਕਾਬੁਲ ਪਰਤਿਆ ਤਾਂ ਉਸ ਨੂੰ ਏਡੀ ਨਮੋਸ਼ੀ ਹੋਈ ਕਿ ਸਹਾਰ ਨਾ ਸਕਿਆ ਅਤੇ ਡੇਢ ਮਹੀਨੇ ਉਪਰੰਤ ਹੀ ਮਾਰੇ ਗਮ ਦੇ ਦੁਨੀਆ ਛੱਡ ਗਿਆ।

ਦੋਹਰਾ

ਅਜ਼ੀਮ ਮਰਨ ਸੁਣ ਤੁਰਕ ਸਭ, ਰਹੇ ਸੁ ਮਨ ਬਿਸਮਾਇ ।
ਮੰਦੇ ਦਿਨ ਆਏ ਹਮੇਂ, ਕੈਸੇ ਕਰੀ ਖੁਦਾਇ ।੧੨੫।

ਦੋਹਰਾ

ਪ੍ਰਿਥਮ ਸ਼ਾਹਜ਼ਾਦੇ ਕੋ ਮਿਲਿਓ, ਬਿਨੈ ਕਰੀ ਬਹੁ ਬਾਰ ।
ਰਈਅਤ ਤੁਮਰੀਂ ਹੈਂ ਸਦਾ, ਮਿਲਾਉ ਹਮੇਂ ਸਰਕਾਰ ।੧੨੬।

ਸਵੈਯਾ

ਆਇ ਮਿਲਿਓ ਸਰਕਾਰ ਹੂੰ ਕਉ ਸੁਭ, ਯਾਰ ਮੁਹੰਮਦ ਸੀਸ ਨਿਵਾਇਓ।
ਲਿਓ 'ਕਹਾਰ' ਨਹਿ ਮਾਰ ਹਮੇਂ, ਸਭ ਰਈਅਤ ਹੈਂ ਇਹ ਸਾਚ ਅਲਾਇਓ ।
ਔਰ ਟਕੇ ਤਹਿਂ ਦੀਨੇ ਘਣੇ, ਪਸ਼ਮੀਨੇ ਸੁ ਮੇਵੇ ਰਿਸਾਲ ਲਿਆਇਓ ।
ਆਧੀਨ ਭਿਓ ਮੁਖ ਘਾਸ ਲੀਓ, ਸਰਕਾਰ ਦਯਾਲ ਹੋਇ ਭਾਖ ਸੁਣਾਇਓ।੧੨੭।

ਦੋਹਰਾ

ਅਬ ਨਿਰਭੈ ਹੋਇ ਰਹੋ ਤੁਮ, ਕਰਹੋ ਰਾਜ ਪਸ਼ੌਰ ।
ਆਵੇਂ ਹਮਰੇ ਸਿੰਘ ਜੋ, ਕਰੋ ਸਭਨ ਕੀ ਗੌਰ ।੧੨੮।

ਸੋਰਠਾ

ਤਬ ਹੀ ਸੀਸ ਨਿਵਾਇ, ਬਿਨੈ ਕਰੀ ਸੂ ਬਾਰ ਬਹੁ ।
ਸਰਕਾਰ ਦੀਓ ਸਿਰੋਪਾਇ, ਅਬ ਤੁਮ ਰਹੋ ਅਨੰਦ ਸੂ ।੧੨੯ ।

ਸੋਰਠਾ

ਭਗਵਾਨ ਦਾਸ ਇਹ ਸਾਰ, ਆਇ ਸ਼ਾਹਜ਼ਾਦੇ ਕੋ ਕਹੀ ।
ਲੈ ਮਿਲਿਓ ਹੈ 'ਕਹਾਰ', ਯਾਰ ਮੁਹੰਮਦ ਟਕੇ *ਬਹੁ ।੧੩੦।

---

* ਯਾਰ ਮੁਹੰਮਦ ਖਾਂ ਜਿਹੜਾ ਆਪਣੇ ਭਰਾ ਦਾ ਅਉਣਾ ਤੇ ਮਹਾਰਾਜ ਰਣਜੀਤ ਸਿੰਘ ਦੀ ਪਸ਼ੌਰ ਤੇ ਚੜ੍ਹਾਈ ਦੀ ਖਬਰ ਸੁਣ ਕੇ ਭੱਜ ਗਿਆ ਸੀ ਹੁਣ ਅਜ਼ੀਮ ਖਾਂ ਦੇ ਕਾਬੁਲ ਪਰਤ ਜਾਣ ਪੂਰ ਮੁੜ ਆਇਆ ਅਤੇ ਮਹਾਰਾਜ ਦੀ ਸ਼ਰਨ ਡਿੱਗਾ। ਮਹਾਰਾਜ ਨੇ ਯਾਰ ਮੁਹੰਮਦ ਖਾਂ ਨੂੰ ਹੇਠ ਲਿਖੀਆਂ ਸ਼ਰਤਾਂ ਤੇ ਮੁੜ ਪਸ਼ੌਰ ਦਾ ਗਵਰਨਰ ਬਣਾ ਦਿੱਤਾ:—

੧. ਸੁੰਦਰ ਘੋੜਾ 'ਕਹਾਰ', ਜਿਸ ਦਾ ਵਰਣਨ ਕਵੀ ਨੇ ਮੁੱਢ ਵਿਚ ਕੀਤਾ ਹੈ, ਮਹਾਰਾਜ ਦੀ ਨਜ਼ਰ ਕੀਤਾ ਜਾਵੇ।

੨. ਇਕ ਲੱਖ ਦਸ ਹਜ਼ਾਰ ਰੁਪਇਆ ਸਾਲਾਨਾ ਕਰ ਵਜੋਂ ਮਹਾਰਾਜ ਨੂੰ ਦਿੱਤਾ ਜਾਵੇ।

੩. ਹਜ਼ਾਰ ਨਫਰੀ ਦੀ ਜਗੀਰਦਾਰੀ ਦੀ ਫੌਜ ਵੇਲੇ ਕੁਵੇਲੇ ਮਹਾਰਾਜ ਦੇ ਜੰਗਾਂ ਵਿੱਚ ਭਾਗ ਲੈਣ ਲਈ ਰੱਖੀ ਜਾਵੇ। (ਜ਼: ਨ:, ਪੰਨਾ, ੧੫੫)

ਸੋਰਠਾ

ਵਿਸਾਖਾ ਸਿੰਘ ਦੀਵਾਨ, ਔਰ ਸਭੇ ਹਰਖਤ ਭਏ ।
ਜੀਤ ਲਏ ਮੁਗਲ ਪਠਾਣ, ਅਬ ਚਲੀਏ ਵਤਨ ਕਉ ।੧੩੧।

ਦੋਹਰਾ

ਗੁਰੂ ਗੋਬਿੰਦ ਸਿੰਘ ਕਿਰਪਾ ਤੇ, ਜੀਤ ਮਲੇਛਨ ਰਾਜ ।
ਦਾਨ ਦੀਓ ਅਨਗਿਣਤ ਹੀ, ਕੀਨੇ ਸਭ ਸੁਭ ਕਾਜ ।੧੩੨।

ਦੋਹਰਾ

ਆਏ ਬੇਗ ਲਾਹੌਰ ਕਉ, ਮਨ ਤਨ ਅਤਿ ਸੁਖ ਪਾਇ ।
ਅੰਮ੍ਰਿਤਸਰ ਗਏ ਅਸ਼ਨਾਨ ਕਉ, ਦੀਓ ਦਾਨ ਹਰਖਾਇ ।੧੩੩।

ਦੋਹਰਾ

ਪਸ਼ੌਰ ਯੁੱਧ ਪੂਰਨ ਭਯੋ, ਪੜ੍ਹੇ ਸੁਣੇ ਚਿਤ ਲਾਇ ।
ਗਣੇਸ਼ ਦਾਸ ਪਿੰਗਲ ਭਣੇ, ਚਾਰ ਪਦਾਰਥ ਪਾਇ ।੧੩੪।

ਇਤਿ ਸ੍ਰੀ ਗੁਰੂ ਖ਼ਾਲਸੇ ਜੀ ਕਾ ਫ਼ਤਿਹ ਨਾਮਾ,
ਪਸ਼ੌਰ ਯੁੱਧ, ਸੰਪੂਰਨੰ ।

# ਪਸ਼ੌਰ ਯੁੱਧ ਨੰ: ੨

## ਸੱਯਦ ਅਹਿਮਦ ਦੀ ਸ਼ੋਰਸ਼

ਵਚਨਾਰੰਭ

ਨੌਸ਼ਹਿਰੇ ਦੀ ਜੰਗ ਲੜਿਆਂ ਅਜੇ ਚਾਰ ਵਰ੍ਹੇ ਵੀ ਪੂਰੇ ਨਹੀਂ ਹੋਏ ਸਨ ਕਿ ਏਸ ਇਲਾਕੇ ਵਿਚ ਲੜਾਈ ਦੀ ਅੱਗ ਫੇਰ ਸੁਲਗਣੀ ਅਰੰਭ ਹੋ ਗਈ। ਇਸ ਵਾਰ ਸੱਯਦ ਅਹਿਮਦ ਨਾਉਂ ਦਾ ਇਕ ਮਜ਼ਹਬੀ ਦੀਵਾਨਾ ਪਠਾਣਾਂ ਦੀ ਅਗਵਾਈ ਕਰ ਰਿਹਾ ਸੀ। ਸੱਯਦ ਅਹਿਮਦ ਦਾ ਅਸਲੀ ਨਾਉਂ ਮੀਰ ਅਹਿਮਦ ਸੀ ਅਤੇ ਇਹ ਬਰੇਲੀ ਦਾ ਰਹਿਣ ਵਾਲਾ ਸੀ। ਜਵਾਨੀ ਦੇ ਦਿਨਾਂ ਵਿਚ ਸਰਦਾਰ ਅਮੀਰ ਖਾਂ ਰੁਹੇਲਾ ਦੀ ਫੌਜ ਵਿਚ ਸਪਾਹੀ ਰਹਿ ਚੁਕਾ ਸੀ। ਆਪਣੇ ਮਜ਼ਬੀ ਜਨੂਨ ਦੇ ਪ੍ਰਭਾਵ ਹੇਠ ਪਿਛੋਂ ਉਹ ਦਿੱਲੀ ਆ ਗਿਆ ਅਤੇ ਮੌਲਵੀ ਅਬਦੁਲਹਈ ਅਤੇ ਮੁਹੰਮਦ ਇਸਮਾਇਲ ਵਰਗੇ ਰਸੂਖ ਵਾਲੇ ਅਤੇ ਵਿਦਵਾਨ ਬੰਦਿਆਂ ਨੂੰ ਆਪਣਾ ਚੇਲਾ ਅਤੇ ਸਮ ਖਿਆਲ ਬਣਾਉਣ ਵਿਚ ਸਫਲ ਹੋ ਗਿਆ। ਭੋਲੀ ਭਾਲੀ ਮੁਸਲਮਾਨ ਜਨਤਾ ਉਤੇ ਵੀ ਇਸ ਗੱਲ ਦਾ ਡੂੰਘਾ ਅਸਰ ਹੋਇਆ। ਅਤੇ ਉਹ ਇਸ ਨੂੰ ਆਪਣਾ ਧਾਰਮਿਕ ਆਗੂ ਖਿਆਲ ਕਰਕੇ ਇਸ ਦੀ ਸ੍ਰੇਣੀ ਵਿੱਚ ਸ਼ਾਮਲ ਹੋ ਗਏ।

ਸੱਯਦ ਅਹਿਮਦ ਕੁਝ ਸਮੇਂ ਪਿੱਛੋਂ ਸ਼ਿਕਾਰ ਪੁਰ ਸਿੰਧ ਵਾਲੇ ਰਾਹ ਹੁੰਦਾ ਹੋਇਆ ਕੰਧਾਰ ਵੱਲ ਤੁਰ ਪਿਆ। ਉਹ ਜਿੱਥੇ ਕਿਤੇ ਵੀ ਗਿਆ ਮੁਸਲਮਾਨਾਂ ਨੂੰ ਸਿੱਖਾਂ ਦੇ ਵਿਰੁੱਧ ਜਹਾਦ (ਧਰਮ ਦੀ ਲੜਾਈ) ਲਈ ਚੁਕਦਾ ਰਿਹਾ। ਚੁਨਾਂਚਿ ਕੰਧਾਰ ਵਿੱਚ ਜਾ ਕੇ ਉਸ ਨੇ ਬਾਰਕਜ਼ਈ ਸਰਦਾਰਾਂ ਵਿੱਚ ਆਪਣਾ ਅਸਰ ਰਸੂਖ ਪੈਦਾ ਕਰਨ ਦਾ ਯਤਨ ਕੀਤਾ, ਪਰੰਤੂ ਆਪਣੇ ਮੰਤਵ ਵਿੱਚ ਅਸਫਲ ਰਿਹਾ। ਸੋ ਉਥੋਂ ਵਾਪਸ ਆਕੇ ਸੱਯਦ ਅਹਿਮਦ

ਨੇ ਹੁਣ ਕਬਾਇਲੀ ਪਠਾਣਾਂ ਵਲ ਮੂੰਹ ਕੀਤਾ। ਪੱਖਲੀ, ਧਮਤੋੜ, ਸਵਾਤ, ਬੁਨੇਰ ਅਤੇ ਯੂਸਫਜ਼ਈ ਇਲਾਕੇ ਦੇ ਪਠਾਣਾਂ ਦੇ ਜੱਥੇ ਦੇ ਜੱਥੇ ਇਸ ਦੇ ਝੰਡੇ ਹੇਠ ਇਕੱਤ੍ਰ ਹੋਣੇ ਸ਼ੁਰੂ ਹੋ ਗਏ। ਇਸ ਨੇ ਸਿੱਖਾਂ ਦੇ ਵਿਰੁੱਧ ਉਨ੍ਹਾਂ ਨੂੰ ਬਹੁਤ ਭੜਕਾਇਆ। ਉਸ ਦੀ ਵਧਦੀ ਹੋਈ ਤਾਕਤ ਵੇਖ ਕੇ ਬਾਰਕਜ਼ਈ ਸਰਦਾਰ ਯਾਰ ਮੁਹੰਮਦ ਖਾਂ ਵਾਲੀਏ ਪਸ਼ਾਵਰ ਵੀ ਮਜਬੂਰ ਹੋ ਕੇ ਉਨ੍ਹਾਂ ਨਾਲ ਰਲ ਗਿਆ।

ਅਫ਼ਗਾਨੀ ਲਸ਼ਕਰ ਨਾਲ ਲੈ ਸੱਯਦ ਅਹਿਮਦ ਨੇ ਯੂਸਫਜ਼ਈ ਇਲਾਕੇ ਦਾ ਦੌਰਾ ਕਰਨਾ ਸ਼ੁਰੂ ਕੀਤਾ। ਕੁਦਰਤੀ ਤੌਰ ਤੇ ਮਹਾਰਾਜ ਰਣਜੀਤ ਸਿੰਘ ਨੂੰ ਆਪਣੇ ਥਾਣੇ, ਚੌਕੀਆਂ ਅਤੇ ਕਿਲਿਆਂ ਲਈ, ਜਿਹੜੇ ਅਟਕ ਦਰਿਆ ਦੇ ਪਾਰ ਸਨ, ਖਤਰਾ ਪੈਦਾ ਹੋ ਗਿਆ। ਚੁਨਾਂਚਿ ਮਹਾਰਾਜਾ ਨੇ ਸਰਦਾਰ ਹਰੀ ਸਿੰਘ ਨਲਵੇ ਦੀ ਕਮਾਨ ਹੇਠ ਫੌਜ ਦਾ ਇਕ ਦਸਤਾ ਅਟਕ ਵਲ ਪਹਿਲਾਂ ਹੀ ਭੇਜ ਰੱਖਿਆ ਸੀ, ਤਾਂ ਜੋ ਕਿਲਾ ਖੈਰਾਬਾਦ ਅਤੇ ਉਸ ਦੇ ਆਲੇ ਦੁਆਲੇ ਦੇ ਇਲਾਕੇ ਦੀ ਰਾਖੀ ਕੀਤੀ ਜਾ ਸਕੇ। ਹੁਣ ਸੱਜਰੀ ਸਹਾਇਕ ਫੌਜ ਵਜੋਂ ਸੰਧੇਵਾਲੀਏ ਸਰਦਾਰਾਂ ਦੀ ਜਾਗੀਰਦਾਰੀ ਫੌਜ, ਜਿਸ ਵਿੱਚ ਤਿੰਨੇ ਭਾਈ ਅਤਰ ਸਿੰਘ, ਲਹਿਣਾ ਸਿੰਘ ਅਤੇ ਬੁੱਧ ਸਿੰਘ (ਆਪ) ਵੀ ਸ਼ਾਮਲ ਸਨ, ਅਟਕ ਵਲ ਭੇਜੀ ਗਈ। ਸਰਦਾਰ ਬੁੱਧ ਸਿੰਘ ਏਸ ਦਸਤੇ ਦੀ ਕਮਾਨ ਕਰ ਰਿਹਾ ਸੀ। ਉਥੇ ਪੁਜਦੇ ਹੀ ਉਹਨੇ ਦਰਿਆ ਪਾਰ ਕਰ ਲਿਆ ਅਤੇ ਖਟਕ ਕਬੀਲੇ ਦੇ ਇਲਾਕੇ ਅਕੋੜਾ ਵਿਚ ਜਾ ਕੇ ਡੇਰੇ ਲਾ ਲਏ ਤਾਂ ਜੋ ਵੈਰੀ ਨੂੰ ਖਟਕ ਅਤੇ ਖੈਰਾਬਾਦ ਦੇ ਕਿਲਿਆਂ ਵਲ ਆਉਣ ਤੋਂ ਰੋਕ ਦੇਵੇ। ਇਥੇ ਸਰਦਾਰ ਬੁੱਧ ਸਿੰਘ ਨੇ ਆਪਣੇਂ ਮੋਰਚਿਆਂ ਦੇ ਬਚਾਉ ਦਾ ਵੀ ਕੁਝਕੁ ਪ੍ਰਬੰਧ ਕਰ ਲਿਆ।

ਖਟਕ ਕਬੀਲੇ ਦਾ ਸਰਦਾਰ ਫੀਰੋਜ ਖਾਂ ਤਾਂ ਸੰਨ ੧੮੨੩ ਈ: ਵਿੱਚ ਮਰ ਚੁੱਕਾ ਸੀ, ਹੁਣ ਉਸ ਦੇ ਪੁਤ੍ਰ ਅਬਾਸ ਖਾਂ ਅਤੇ ਫੀਰੋਜ ਖਾਂ ਦੇ ਛੋਟੇ ਭਾਈ ਵਿਚਕਾਰ ਸਰਦਾਰੀ ਲਈ ਝਗੜਾ ਛਿੜ ਪਿਆ। ਪਸ਼ਾਵਰ ਦਾ ਹਾਕਮ ਯਾਰ ਮੁਹੰਮਦ ਖਾਂ ਫੀਰੋਜ ਖਾਂ ਦੇ ਭਾਈ ਦੀ ਮਦਦ ਕਰ ਰਿਹਾ ਸੀ ਅਤੇ ਉਹਨੇ ਅਬਾਸ ਖਾਂ ਨੂੰ ਆਪਣੇ ਪਾਸ ਨਜ਼ਰਬੰਦ ਕਰ ਰੱਖਿਆ ਸੀ।

ਮਹਾਰਾਜਾ ਅਬਾਸ ਖਾਂ ਨੂੰ ਆਪਣੇ ਹੱਥ ਵਿੱਚ ਰੱਖਣਾ ਚਾਹੁੰਦਾ ਸੀ। ਚੁਨਾਚਿ ਫੀਰੋਜ਼ ਖਾਂ ਦੇ ਭਾਈ ਦੀ ਮਦਦ ਨਾਲ, ਜੋ ਇਸ ਇਲਾਕੇ ਦਾ ਪੂਰੀ ਤਰ੍ਹਾਂ ਜਾਣੂ ਸੀ, ਸੱਯਦ ਅਹਿਮਦ ਨੇ ਮੌਕਾ ਪਾ ਕੇ ਇਕ ਰਾਤ ਚਾਨਚਕ ਭਾਰੀ ਮੁਲਖਈਆ ਲਸ਼ਕਰ ਨੂੰ ਨਾਲ ਲੈ ਕੇ ਸਰਦਾਰ ਬੁੱਧ ਸਿੰਘ ਦੇ ਡੇਰੇ ਤੇ ਧਾਵਾ ਬੋਲ ਦਿੱਤਾਂ। ਡੇਢ ਦੋ ਘੰਟੇ ਸਖਤ ਲੜਾਈ ਹੁੰਦੀ ਰਹੀ। ਚਾਰ ਸੌ ਤੋਂ ਵਧ ਸਿੱਖ ਸਪਾਹੀਂ ਮਾਰੇ ਗਏ ਪਰ ਦੁਸ਼ਮਣ ਦਾ ਵੀ ਕਾਫ਼ੀ ਨੁਕਸਾਨ ਹਇਆ। ਅੰਤ ਪਠਾਨਾਂ ਨੇ ਵੀ ਉਥੋਂ ਭੱਜ ਜਾਣਾ ਉਚਿਤ ਸਮਝਿਆ। ਛੰਦ ੧੭-੨੫ ਵਿਚ ਕਵੀ ਗਣੇਸ਼ ਦਾਸ ਨੇ ਇਸ ਦਾ ਵਿਸਥਾਰ ਪੂਰਬਕ ਵਰਣਨ ਕੀਤਾ ਹੈ। ਉਹ ਲਿਖਦਾ ਹੈ:—

ਆਇ ਮਤਾ ਕਰ ਰੈਣ ਪੜੇ, ਬਹੁ ਸਿੰਘਨ ਸੰਗ ਸੋ ਜੰਗ ਮਚਾਏ।
ਜਲਿਆਂ ਵਾਲਿਆਂ ਕੇ ਆਇ ਡੇਰੇ ਪਰ, ਸਭ ਮਾਰ ਹੀ ਮਾਰ ਅਵਾਜ ਸੁਣਾਏ।

ਅੱਗੇ ਚੱਲ ਕੇ ਫੇਰ ਲਿਖਦਾ ਹੈ:—

ਚਾਰ ਘੜੀ ਲਗ ਜੰਗ ਕੀਓ, ਤਬ ਸਿੰਘਨ ਸਾਰ ਸੋ ਸਾਰ ਬਜਾਏ।
ਤੀਰ ਤੁਪਕ ਗੋਲੀਆਂ ਮਾਰਤ ਹੈ, ਜਲਿਆਂ ਵਾਲਿਆਂ ਕੋ ਪ੍ਰਭ ਆਪ ਸਹਾਏ।
ਭਾਜ ਚਲੇ ਜਬ ਤੁਰਕ, ਜਬੇ ਹਥਿਆਰ ਰਹੇ ਸੁਧ ਨਾਹਨ ਪਾਏ।
ਤੀਨ ਘੜੀ ਰਹੀ ਰੈਣ ਜਬੇ, ਤੁਰਕ ਭਾਗ ਤਬੇ ਸੋ ਗਏ ਪਛੁਤਾਏ।

ਭਾਵੇਂ ਸਰਦਾਰ ਬੁੱਧ ਸਿੰਘ ਦੀ ਫ਼ੌਜ ਨੇ ਪਠਾਨਾਂ ਦੇ ਰਾਤ ਦੇ ਛਾਪੇ ਦਾ ਮੁਕਾਬਲਾ ਡਟ ਕੇ ਕੀਤਾ ਸੀ ਅਤੇ ਅੰਤ ਅਫ਼ਗਾਨੀ ਲਸ਼ਕਰ ਉਥੋਂ ਮੁੜ ਵੀ ਗਿਆ ਸੀ ਪਰੰਤੂ ਇਹ ਲੋਕ ਮਜ਼ਹਬੀ ਦੀਵਾਨੇ ਸੱਯਦ ਅਹਿਮਦ ਦੇ ਚੁੱਕਣ ਤੇ ਜਹਾਦ ਕਰਨ ਦਾ ਨਿਸਚਾ ਕਰੀ ਬੈਠੇ ਸਨ। ਚੁਨਾਂਚਿ ਹਰ ਪਾਸਿਓਂ ਪਠਾਣ ਇਕੱਠੇ ਹੋ ਰਹੇ ਸਨ, ਇਸਲਈ ਸਰਦਾਰ ਬੁੱਧ ਸਿੰਘ ਨੇ ਏਸੇ ਵਿਚ ਭਲਾ ਸਮਝਿਆ ਕਿ ਉਹਨੂੰ ਕਿਸੇ ਸੁਰੱਖਿਅਤ ਥਾਂ ਤੇ ਚਲਾ ਜਾਣਾ ਚਾਹੀਦਾ ਹੈ। ਅਗਲੀ ਸਵੇਰੇ ਉਥੋਂ ਡੇਰੇ ਚੁੱਕ ਲਏ ਅਤੇ ਦਸ ਮੀਲ ਦੀ ਵਿੱਥ ਤੇ ਪਿੱਛੇ ਜਾਕੇ ਕਿਲਾ ਜਹਾਂਗੀਰਾ ਦੇ ਪਾਸ ਆਪਣੇ ਮੋਰਚੇ ਕਾਇਮ ਅੜੇ ਪੱਕੇ ਕਰ ਲੀਤੇ। ਇਥੇ ਰਾਜਪੂਤ ਡੋਗਰਾ ਫ਼ੌਜ ਰਾਜਾ ਗੁਲਾਬ ਸਿੰਘ ਅਤੇ ਰਾਜਾ ਸੁਚੇਤ ਸਿੰਘ ਦੀ ਕਮਾਨ ਹੇਠ, ਖ਼ਾਲਸਾ ਘੋੜ ਸਵਾਰ ਫ਼ੌਜ ਅਤੇ ਅਟਾਰੀ

ਦੇ ਸਰਦਾਰ ਸ਼ਾਮ ਸਿੰਘ, ਜੈ ਸਿੰਘ, ਚਤਰ ਸਿੰਘ ਅਤੇ ਜਗਤ ਸਿੰਘ ਵੀ ਆਪਣੀ ਜਾਗੀਰਦਾਰੀ ਫੌਜਾਂ ਸਮੇਤ ਉਨ੍ਹਾਂ ਨਾਲ ਆ ਮਿਲੇ। ਉਨ੍ਹਾਂ ਤੋਂ ਵੱਖ ਡੇਰਾ ਚਾਰ ਯਾਰੀ ਅਤੇ ਡੇਰਾ ਅਰਦਲੀਆਂ ਦੇ ਸਵਾਰ ਵੀ ਆ ਪੁੱਜੇ, ਉਸ ਵੇਲੇ ਕੁੱਲ ਫ਼ੌਜ ਦੀ ਗਿਣਤੀ ਦਸ ਹਜ਼ਾਰ ਦੇ ਨੇੜੇ ਹੋ ਗਈ। ਉਨ੍ਹਾਂ ਕੋਲ ਦਸ ਬਾਰਾਂ ਭਾਰੀ ਤੋਪਾਂ ਵੀ ਸਨ।

ਜਿਸ ਵੇਲੇ ਇਹ ਫ਼ੌਜ ਅਟਕੋਂ ਪਾਰ ਹੋਈ ਤੇ ਖੈਰਾਬਾਦ ਦੇ ਕੋਲੋਂ ਲੰਘ ਕੇ ਇਸ ਨੂੰ ਗਿੱਦੜ ਗਲੇ ਵਿੱਚ ਦੀ ਲੰਘਣਾ ਪਿਆ ਤਦ ਪਠਾਣਾਂ ਨੇ ਇਸ ਤੇ ਹੱਲਾ ਕਰਕੇ ਤੰਗ ਕਰਨਾ ਸ਼ੁਰੂ ਕੀਤਾ। ਸ: ਹਰੀ ਸਿੰਘ ਅਤੇ ਸ਼ਾਮ ਸਿੰਘ ਅਟਾਰੀ ਵਾਲੇ ਦੀ ਫੌਜ ਨੇ ਬਹੁਤ ਸਾਰੇ ਪਠਾਣਾਂ ਨੂੰ ਤੇਗ ਦੇ ਘਾਟ ਉਤਾਰਿਆ ਅਤੇ ਗਿੱਦੜ ਗਲੇ ਵਿਚੋਂ ਸਲਾਮਤੀ ਨਾਲ ਲੰਘ ਕੇ ਸ: ਬੁੱਧ ਸਿੰਘ ਦੀ ਫੌਜ ਨਾਲ ਜਾ ਮਿਲੇ।

ਐਨੇ ਵਿਚ ਸੱਯਦ ਅਹਿਮਦ ਦੇ ਲਸ਼ਕਰ ਦੀ ਗਿਣਤੀ ਵਿਚ ਵੀ ਬੇਅੰਤ ਵਾਧਾ ਹੋ ਗਿਆ ਅਤੇ ਸਰਦਾਰ ਯਾਰ ਮੁਹੰਮਦ ਖਾਂ ਵਾਲੀਏ ਪਸ਼ਾਵਰ ਵੀ ਮਜਬੂਰ ਹੋਕੇ ਉਨ੍ਹਾਂ ਨਾਲ ਆ ਮਿਲਿਆ। ਇਸ ਦਾ ਸਿੱਟਾ ਇਹ ਨਿਕਲਿਆ ਕਿ ਖ਼ਾਲਸਾ ਫੌਜ ਨੂੰ ਆਪਣੇ ਮੋਰਚਿਆਂ ਵਿਚ ਬੰਦ ਹੋਕੇ ਕਈ ਦਿਨ ਤਕ ਸ੍ਵੈ ਰੱਖਿਆ ਤੇ ਹੀ ਰਹਿਣਾ ਪਿਆ। ਉਨ੍ਹਾਂ ਨੇ ਆਪਣੇ ਮੋਰਚਿਆਂ ਦੇ ਆਲੇ ਦੁਆਲੇ ਤੋਪਾਂ ਅਤੇ ਜੰਬੂਰਕ ਬੀੜ ਦਿਤੇ ਅਤੇ ਆਪਣੀ ਰਖਿਆ ਦਾ ਪ੍ਰਬੰਧ ਪੂਰੀ ਤਰ੍ਹਾਂ ਕਰ ਲਿਆ।

ਉਧਰੋਂ ਅਫਗਾਨੀ ਲਸ਼ਕਰ ਮੌਕਾ ਪਾਕੇ ਖ਼ਾਲਸੇ ਦੇ ਇੱਕੇ ਦੁੱਕੇ ਡੇਰਿਆਂ ਉਤੇ ਛਾਪੇ ਮਾਰਦੇ ਅਤੇ ਖ਼ਾਲਸਾ ਫੌਜ ਦਾ ਖਾਸਾ ਮਾਲੀ ਅਤੇ ਜਾਨੀ ਨੁਕਸਾਨ ਕਰ ਜਾਂਦੇ।

ਮਹਾਰਾਜਾ ਨੂੰ ਹਰ ਰੋਜ਼ ਰਣ-ਭੂਮੀ ਤੋਂ ਅਖਬਾਰ ਜਾਂਦੀ ਹੁੰਦੀ ਸੀ। ਆਪਣੀ ਫੌਜ ਦੀ ਇਸ ਪ੍ਰਕਾਰ ਬੇਬਸੀ ਦੀ ਹਾਲਤ ਵੇਖਕੇ ਮਹਾਰਾਜ ਨੇ ਤੁਰਤ ਹੀ ਸੱਜਰੀ ਸਹਾਇਕ ਫੌਜ ਭੇਜੀ। ਉਸ ਦੀ ਕਮਾਨ ਸ਼ਾਹਜ਼ਾਦਾ ਸ਼ੇਰ ਸਿੰਘ ਦੇ ਹੱਥ ਸੌਂਪੀ ਗਈ ਅਤੇ ਸਹਾਇਤਾ ਲਈ ਫਰਾਂਸੀਸੀ ਜਰਨੈਲ ਵੈਂਤੂਰਾ ਅਤੇ ਉਸ ਦੀ ਤਿਆਰ ਕੀਤੀ ਹੋਈ ਪੈਦਲ ਫ਼ੌਜ ਨਾਲ ਤੋਰੇ ਗਏ।

ਇਹ ਫੌਜ ਰਾਤ੍ਰ ਦਿਨ ਕੂਚ ਕਰਦੀ ਅਟਕ ਦੇ ਲਾਗੇ ਪੁੱਜੀ । ਜਿਵੇਂ ਹੀ ਵੈਰੀ ਨੂੰ ਸੱਜਰੀ ਸਹਾਇਕ ਫੌਜ ਦੇ ਆਉਣ ਦੀ ਖਬਰ ਮਿਲੀ, ਉਸ ਨੇ ਫੈਸਲਾ ਕਰ ਲਿਆ ਕਿ ਉਸ ਫੌਜ ਦੇ ਮੈਦਾਨਿ ਜੰਗ ਵਿੱਚ ਪੁੱਜਣ ਤੋਂ ਪਹਿਲਾਂ ਹੀ ਘੇਰੇ ਵਿੱਚ ਆਈ ਖ਼ਾਲਸਾ ਫੌਜ ਉਤੇ ਦੋ ਟੁੱਕ ਕਰਨ ਵਾਲਾ ਭਾਰੀ ਹੱਲਾ ਕਰ ਦੇਣਾ ਹੀ ਯੋਗ ਹੋਵੇਗਾ, ਸੋ ਅਜਿਹਾ ਹੀ ਕੀਤਾ ਗਿਆ । ਇਧਰ ਕਈ ਦਿਨਾਂ ਦੀ ਨਾਕਾਬੰਦੀ ਦੇ ਕਾਰਨ ਖ਼ਾਲਸਾ ਫੌਜ ਕੋਲ ਰਸਦ ਆਦਿ ਘੱਟ ਹੋਣੀ ਅਰੰਭ ਹੋ ਗਈ ਸੀ । ਸਰਦਾਰ ਬੁੱਧ ਸਿੰਘ ਨੇ ਦੂਸਰੇ ਸਰਦਾਰਾਂ ਨਾਲ ਸਲਾਹ ਮਸ਼ਵਰਾ ਕਰਕੇ ਫੈਸਲਾ ਕੀਤਾ ਕਿ ਇਸ ਪ੍ਰਕਾਰ ਘੇਰੇ ਵਿੱਚ ਰਹਿਣ ਦੀ ਥਾਂ ਇਕ ਦਿਨ ਅਫਗਾਨੀ ਲਸ਼ਕਰ ਉਤੇ ਹੱਲਾ ਬੋਲ ਦੇਣਾ ਠੀਕ ਹੈ । ਇਸ ਪ੍ਰਕਾਰ ਹੱਲਾ ਕਰਨ ਦਾ ਇਕ ਕਾਰਨ ਇਹ ਵੀ ਸੀ ਕਿ ਖ਼ਾਲਸਾ ਜਰਨੈਲ ਸ: ਬੁੱਧ ਸਿੰਘ ਦੀ ਨੀਤੀ ਦਾ ਤੀਰ ਠੀਕ ਨਿਸ਼ਾਨੇ ਤੇ ਬੈਠਾ, ਭਾਵ ਇਹ ਕਿ ਹੱਲਾ ਕਰਨ ਤੋਂ ਪਹਿਲਾਂ ਉਹ ਸਰਦਾਰ ਯਾਰ ਮੁਹੰਮਦ ਖਾਂ ਨੂੰ ਖਲੀਫਾ ਸੱਯਦ ਅਹਿਮਦ ਨਾਲੋਂ ਤੋੜਨ ਵਿੱਚ ਸਫਲ ਹੋ ਗਿਆ ਸੀ । ਅੰਤ ਪਿੰਡ ਸੈਦੂ ਦੇ ਮੁਕਾਮ ਤੇ ੧੪ ਫੱਗਣ ਨੂੰ ਉਹ ਰੱਤ-ਡੁਲ੍ਹਵੀਂ ਜੰਗ ਹੋਈ ਕਿ ਫਟੜਾਂ ਅਤੇ ਮੋਇਆਂ ਦੇ ਢੇਰਾਂ ਦੇ ਢੇਰ ਲੱਗ ਗਏ ।

ਧੜ ਪੈ ਧੜ ਸੀਸ ਪੈ ਸੀਸ ਗਿਰੇ, ਸੋ ਭਿਆਨਕ ਜੰਗ ਕਹਯੋ ਨਾ ਜਾਏ।
ਦਾਸ ਗਣੇਸ਼ ਕਹਾਂ ਬਰਨੇ, ਬਹੁ ਤੁਰਕ ਹਨੇ ਕਛੁ ਕੀਮ ਨ ਪਾਏ ।

ਸਰਦਾਰ ਬੁੱਧ ਸਿੰਘ ਦੀ ਨੀਤੀ ਸਫਲ ਹੋਈ, ਸਰਦਾਰ ਯਾਰ ਮੁਹੰਮਦ ਖਾਂ ਨੇ ਖਲੀਫਾ ਸੱਯਦ ਅਹਿਮਦ ਦਾ ਸਾਥ ਇਕ ਦਮ ਛਡ ਦਿੱਤਾ । ਮੁਲਖਈਆ ਅਫਗਾਨੀ ਲਸ਼ਕਰ ਜੰਗੀ ਕੰਮਾਂ ਵਿਚ ਨਿਪੁਣ ਖ਼ਾਲਸਾ ਫੌਜ ਦੇ ਮੁਕਾਬਲੇ ਤੇ ਢੇਰ ਚਿਰ ਨਾ ਠਹਿਰ ਸਕਿਆ ਅਤੇ ਮੌਕਾ ਪਾਕੇ ਖਲੀਫਾ ਆਪ ਅਤੇ ਉਹਦੇ ਦੋ ਚਾਰ ਚੋਣਵੇਂ ਸਿਰ-ਕੱਢ ਸਾਥੀ ਭੱਜ ਨਿਕਲੇ ਅਤੇ ਪਹਾੜਾਂ ਵਿਚ ਜਾ ਓਟ ਲਈ । ਮੁਲਖਈਆ ਲਸ਼ਕਰ, ਜਿਹੜਾ ਸੈਦੋ ਦੇ ਮਕਾਮ ਤੇ ਜਮਾ ਹੋ ਰਿਹਾ ਸੀ, ਖ਼ਾਲਸਾ ਫੌਜ ਨੇ ਲਗਪਗ ਸਾਰਾ ਮੁਕਾ ਦਿੱਤਾ । ਕੁਝ ਤਾਂ ਖ਼ਾਲਸਈ ਤੇਗ ਦੀ ਭੇਟ ਹੋਏ ਅਤੇ ਕੁਝ ਭਜੇ ਹੋਏ ਤੇਜ ਵਹਿੰਦੇ ਪਹਾੜੀ ਨਾਲੇ ਵਿਚ ਡੁੱਬ ਕੇ ਮਰ ਗਏ, (ਵੇਖੋ ਸੋਹਣ ਲਾਲ, ਦਫਤ੍ਰ ਦੂਜਾ,

ਜਫਰਨਾਮਾ ਰਣਜੀਤ ਸਿੰਘ, ਪੰਨਾ ੧੭੫, ਲੈਪਲ ਗ੍ਰਿਫਨ, ਪੰਨਾ ੧੭ ਤੇ ੧੯੬) ਲੜਾਈ ਦਾ ਸਾਰਾ ਸਾਮਾਨ ਖ਼ਾਲਸਾ ਫੌਜ ਦੇ ਹੱਥ ਆ ਗਿਆ।

ਮਹਾਰਾਜ ਨੂੰ ਜਦ ਇਹ ਖੁਸ਼ੀਆਂ ਭਰੀ ਖਬਰ ਲਾਹੌਰ ਪੁੱਜੀ, ਸਾਰੇ ਸ਼ਹਿਰ ਵਿੱਚ ਰੌਸ਼ਨੀ ਕੀਤੀ ਗਈ ਅਤੇ ਖੁਸ਼ੀ ਦੇ ਜਲਸੇ ਕੀਤੇ ਗਏ। ਸੂਰਮੇ ਸਰਦਾਰਾਂ ਅਤੇ ਬਹਾਦਰ ਸਪਾਹੀਆਂ ਨੂੰ, ਜਿਨ੍ਹਾਂ ਨੇ ਇਨ੍ਹਾਂ ਮਾਰਕਿਆਂ ਵਿੱਚ ਵਿਸ਼ੇਸ਼ ਭਾਗ ਲਿਆ ਸੀ, ਇਨਾਮ ਕਨਾਮ ਅਤੇ ਬਹੁ-ਮੁਲੇ ਖਿੱਲਤ ਤੋਸ਼ੇ ਖਾਨਿਓਂ ਮੰਗਵਾਕੇ ਤੁਰਤ ਅਟਕ ਵੱਲ ਭੇਜੇ ਗਏ।

ਖਲੀਫਾ ਸੱਯਦ ਅਹਿਮਦ ਅਜੇ ਭੱਜ ਹੀ ਰਿਹਾ ਸੀ ਕਿ ਸ਼ਾਹਜ਼ਾਦਾ ਸ਼ੇਰ ਸਿੰਘ ਅਤੇ ਫਰਾਂਸੀਸੀ ਜਰਨੈਲ ਵੈਂਤੂਰਾ ਅਟਕ ਦਰਿਆ ਪਾਰ ਕਰਕੇ ਮੈਦਾਨ ਵਿੱਚ ਆ ਨਿਕਲੇ। ਯਾਰ ਮੁਹੰਮਦ ਖਾਂ ਸ਼ਾਹਜ਼ਾਦਾ ਸ਼ੇਰ ਸਿੰਘ ਦੇ ਪੇਸ਼ ਹੋਇਆ। ਸੱਯਦ ਅਹਿਮਦ ਦਾ ਸਾਥ ਦੇਣ ਦਾ ਕਾਰਣ ਦਸਿਆ ਅਤੇ ਆਪਣੇ ਕੀਤੇ ਤੇ ਪਛਤਾਵਾ ਕੀਤਾ, ਜਿਸ ਪੁਰ ਸ਼ਾਹਜ਼ਾਦੇ ਨੇ ਪਸ਼ਾਵਰ ਦੇ ਮੁਲਕ ਦਾ ਪ੍ਰਬੰਧ ਦੂਜੀ ਵਾਰ ਫੇਰ ਉਸੇ ਨੂੰ ਬਖਸ਼ ਦਿੱਤਾ ਅਤੇ ਆਪ ਖ਼ਾਲਸਾ ਫੌਜ ਨਾਲ ਲਾਹੌਰ ਮੁੜ ਆਇਆ।

ਮੁਲਕ ਸਭੇ ਤੁਰਕਾਨ ਕੋ ਸਾਧਿਓ ਬੜ ਕਰ ਜੋਰ,
ਆਇ ਆਪਣੇ ਦੇਸ਼ ਕੋ, ਸਭ ਹੀ ਸਿੰਘ ਬਹੋਰ।

———

# ਸਾਰ ਪਸ਼ੌਰ ਯੁੱਧ ਨੰ: ੨

(ਸੱਯਦ ਅਹਿਮਦ ਦੀ ਸੋਰਸ਼)

ਇਸ ਰਚਨਾ ਦੇ ਕੁਲ ੭੩ ਛੰਦ ਹਨ। ਇਹ ਸਾਰੇ ਕੇਵਲ ਇੱਕੋ ਅਧਿਆਇ ਵਿੱਚ ਦਿੱਤੇ ਹੋਏ ਹਨ।

ਛੰਦ ੧–੧੧. ਸਰਦਾਰ ਬੁੱਧ ਸਿੰਘ ਦਾ ਮਹਾਰਾਜ ਦੇ ਹੁਕਮ ਅਨੁਸਾਰ ਸਾਲਾਨਾ ਕਰ ਉਗਰਾਹੁਣ ਲਈ ਅਟਕ ਦੇ ਪਾਰਲੇ ਇਲਾਕੇ ਵਿੱਚ ਜਾਣਾ। ਸੱਯਦ ਅਹਿਮਦ ਦਾ ਪਠਾਣਾਂ ਨੂੰ ਕਰਾਮਾਤਾਂ ਦੇ ਭਰਮ ਦੁਆਰਾ ਆਪਣਾ ਮੁਰੀਦ ਬਣਾਉਣਾ ਅਤੇ ਉਨ੍ਹਾਂ ਨੂੰ ਸਿੱਖਾਂ ਦੇ ਵਿਰੁੱਧ ਭੜਕਾਉਣਾ।

ਛੰਦ ੧੨–੨੫. ਫੀਰੋਜ਼ ਖਾਂ ਖਟਕ ਦੇ ਭਰਾ ਦਾ ਯਾਰ ਮੁਹੰਮਦ ਗਵਰਨਰ ਪਸ਼ੌਰ ਅਤੇ ਖਲੀਫੇ ਨਾਲ ਸਾਜ਼ਸ਼ ਕਰਨਾ। ਸਰਦਾਰ ਬੁੱਧ ਸਿੰਘ ਦਾ ਅਕੋੜੇ ਦੇ ਨੇੜੇ ਡੇਰਾ ਲਾਉਣਾ। ਖਲੀਫੇ ਦਾ ਪਠਾਣਾਂ ਦਾ ਲਸ਼ਕਰ ਲੈ ਕੇ ਬੁੱਧ ਸਿੰਘ ਦੇ ਡੇਰੇ ਉਤੇ ਰਾਤ ਵੇਲੇ ਛਾਪਾ ਮਾਰਨਾ।

ਛੰਦ ੨੬–੨੮. ਸ: ਹਰੀ ਸਿੰਘ ਦਾ ਹਜ਼ਰੋ ਤੇ ਚੜ੍ਹਾਈ ਕਰਨਾ।

ਛੰਦ ੨੯–੪੨. ਸ: ਬੁੱਧ ਸਿੰਘ ਅਕੋੜੇ ਤੋਂ ਪਿਛੇ ਹਟ ਕੇ ਜਹਾਂਗੀਰੇ ਦੇ ਕੋਲ ਮੋਰਚੇ ਕਾਇਮ ਕਰਨਾ। ਸਰਦਾਰ ਹਰੀ ਸਿੰਘ ਨਲਵੇ, ਡੋਗਰੇ ਰਾਜਪੂਤਾਂ ਅਤੇ ਅਟਾਰੀ ਵਾਲੇ ਸਰਦਾਰਾਂ ਦੀ ਅਗਵਾਈ ਵਿੱਚ ਸੱਜਰੀ ਸਹਾਇਕ ਫੌਜ ਦਾ ਪੁੱਜਣਾ। ਗਿੱਦੜ ਗਲੇ ਵਿਚੋਂ ਲੰਘਦਿਆਂ ਇਨ੍ਹਾਂ ਦੀ ਪਠਾਣੀ ਲਸ਼ਕਰ ਨਾਲ ਮੁੱਠ-ਭੇੜ।

ਛੰਦ ੪੩–੬੭. ਅਕੋੜੇ ਅਤੇ ਗਿੱਦੜ ਗਲੇ ਦੇ ਮਾਅਰਕੇ ਵਿੱਚ ਬਹਾਦਰੀ ਦਿਖਾਉਣ ਵਾਲੇ ਸਰਮਿਆਂ ਲਈ ਮਹਾਰਾਜ ਦਾ ਇਨਾਮ ਅਤੇ ਖਿੱਲਤਾਂ ਭੇਜਣਾ ਅਤੇ ਸ਼ਾਹਜ਼ਾਦਾ ਸ਼ੇਰ ਸਿੰਘ ਤੇ ਜਰਨੈਲ ਵੰਤੂਰਾ ਦੀ ਕਮਾਨ ਹੇਠ ਹੋਰ ਸੱਜਰੀ ਸਹਾਇਕ ਫੌਜ ਭੇਜਣਾ। ਇਸ ਫੌਜ ਦੇ

ਪੁੱਜਣ ਤੋਂ ਪਹਿਲਾਂ ਹੀ ਯਾਰ ਮੁਹੰਮਦ ਅਤੇ ਖਲੀਫੇ ਦਾ ਸਰਦਾਰ ਬੁੱਧ ਸਿੰਘ ਦੀ ਫੌਜ ਤੇ ਹਮਲਾ ਕਰ ਦੇਣਾ। ਸੈਦੋ ਵਾਲੇ ਪਿੰਡ ਤੇ ਪਠਾਣਾਂ ਨਾਲ ਘੋਰ ਯੁੱਧ।

ਛੰਦ ੬੮–੭੩. ਪਠਾਣਾਂ ਦੀ ਹਾਰ ਤੇ ਖਲੀਫੇ ਦਾ ਭੱਜ ਜਾਣਾ। ਯਾਰ ਮੁਹੰਮਦ ਦਾ ਮੁੜ ਮਾਫੀ ਮੰਗਣਾ। ਸ਼ਾਹਜ਼ਾਦੇ ਸ਼ੇਰ ਸਿੰਘ ਦਾ ਉਸ ਨੂੰ ਫੇਰ ਪਸ਼ੌਰ ਦਾ ਗਵਰਨਰ ਥਾਪਣਾ।

———

ੴ ਸਤਿਗੁਰ ਪ੍ਰਸਾਦਿ ॥

# ਅਥ ਫ਼ਤਿਹ ਨਾਮਾ ਗੁਰੂ ਖਾਲਸਾ ਜੀ ਕਾ

ਦੋਹਰਾ

ਆਪੇ ਜੋਤ ਸੁ ਧਾਰ ਪ੍ਰਭੁ, ਗੁਰੂ ਖ਼ਾਲਸਾ ਜਾਣ ।
ਗੋ ਗਰੀਬ ਰਛਪਾਲ ਕਉ, ਪ੍ਰਗਟਿਓ ਪੰਥ ਮਹਾਨ । ੧ ।

ਕਬਿੱਤ

ਤੀਨੋ ਲੋਕ ਪਤਿ ਸੰਤਨ ਕੀ ਰੱਛ ਕਰ,
ਦੁਸ਼ਟਨ ਹਰ ਬਿਦਰ ਹੇਤ ਰੂਪ ਨਰ ਧਾਰ ਕੈ ।
ਅਤਿ ਹੀ ਉਦਾਰ ਸਰਕਾਰ ਰਣਜੀਤ ਸਿੰਘ,
ਆਏ ਕਰਤਾਰ ਕੀ ਰਜ਼ਾਇ ਸੀਸ ਧਾਰ ਕੈ ।
ਜੀਤੇ ਬਹੁ ਦੇਸ਼ ਕੇ ਨਰੇਸ਼ ਵਸ ਕੀਨੇ ਜਬ,
ਲੀਣੇ ਮੁਲਤਾਨ ਕਸ਼ਮੀਰ ਤੁਰਕ ਮਾਰ ਕੈ ।
ਮਨਕੇਰਾ ਸੋ ਪਸ਼ੌਰ ਜੀਤ ਭਏ ਸੁ *ਅਭੀਤ,
ਜਬ ਬੈਠ †ਸੁਧਾਸਰ ਸੁਖ ਪਾਵਤ ਅਪਾਰ ਕੈ । ੨ ।

ਕਬਿੱਤ

ਸੰਮਤ ਬਖਾਨ ਸੋ ਅਠਾਰਾਂ ਸੌ ਤਿਰਾਸੀ ਜਾਣ,
ਰਾਜਨ ਰਾਜਾਨ ਇਹ ਭਾਂਤ ਤਉ ਉਚਾਰਿਓ ।
‡ਬੁੱਧ ਸਿੰਘ ਕੋ ਕਹਾਤ ਹੱਲਾ ਇਕ ਵਿਚਾਰ ਜਾਹੁ,

---

* ਅਭੈ । ਇਹ ਸ਼ਬਦ ਕਵੀ ਨੇ ਇਸ ਲਈ ਵਰਤਿਆ ਹੈ ਕਿ ਸੰਮਤ ੧੮੮੩ (੧੮੨੬) ਤੀਕ ਰਣਜੀਤ ਸਿੰਘ ਆਲੇ ਦੁਆਲੇ ਦੇ ਸਾਰੇ ਪਠਾਣੀ ਇਲਾਕੇ ਫਤਿਹ ਕਰ ਚੁੱਕਾ ਸੀ ਅਤੇ ਕੋਈ ਸੁਤੰਤ੍ਰ ਨਵਾਬ, ਜਿਸ ਕੋਲੋਂ ਖਾਲਸਾ ਰਾਜ ਨੂੰ ਭੈ ਹੋਵੇ, ਬਾਕੀ ਨਹੀਂ ਸੀ ਰਹਿ ਗਿਆ ।

† ਸ੍ਰੀ ਅੰਮ੍ਰਿਤਸਰ ।

‡ ਵੇਖੋ, ਤਤਕਰਾ ।

ਅਟਕ ਕੇ ਪਾਰ ਲਿਆਓ ਘੋੜੇ, ਨਹੀਂ ਹਾਰਿਓ ।
ਆਇਸ ਕੋ ਮਾਨ, ਚੜ੍ਹਿਓ ਬੇਗ ਬਲਵਾਨ,
ਲਿਆਓ ਜੀਤ ਕੇ ਪਠਾਣ, ਮਾਇਆ ਅਪਰ ਅਪਾਰਿਓ ।
ਦੁਆਬੀਏ ਲੈ ਸੰਗ, ਸਿੰਘ ਚਲਿਓ ਅਰਿ ਬੰਧ,
ਘੋੜੇ ਹਥਿਆਰ ਸੰਗ ਸੈਨ ਸੁ ਅਪਾਰਿਉ । ੩ ।

ਸਵੈਯਾ

ਆਇ ਜੋ ਸੱਯਦ *ਦੱਖਨ ਤੇ ਕਹੇ, ਮੈਂ ਅਉਤਾਰ ਧਾਰਿਓ ਜਗ ਮਾਹੀਂ ।
ਨਾਮ ਮੁਝੇ ਮਹਿੰਦੀ† ਸਾਰ ਸੁਣੋ, ਅਰ ਸਿੰਘ ਹਮੈਂ ਤਹਿ ਸਾਰਗ ਵਾਹੀ ।
ਕਾਬਲ ਔਰ ਕੰਧਾਰ ਕੇ ਲੋਗਨ ਦੈ, ਉਪਦੇਸ਼ ਸੁ ਲਿਆਇਤ ‡ਵਾਹੀ ।
ਹੋਇ ਕੇ ਗਾਜ਼ੀ ਸੁ ਬੇਗ ਚੜ੍ਹਹੁ, ਮਾਰ ਸਿੰਘਨ ਤੋਹਿ ਫ਼ਤਿਹ ਸੁ ਕਰਾਈ । ੪ ।

ਅੜਿਲ

ਕਾਜ਼ੀ ਔਰ ਮੁਲਾਨੇ, ਸਭ ਮਿਲਿਓ ਕਹੈ ।
ਸਭੈ ਹਮਰੀ ਓਰ, ਨਥਾਵੇਂ ਅਬ ਅਹੈ ।
ਦਿਨ ਦਿਨ ਹਮ ਕਉ ਹੋਤ, ਸਦਾ ਨਿਤ ਘਾਟ ਹੈ ।
ਹੋ ਕਿਸੇ ਸੁਣਾਵੈਂ ਕੂਕ, ਜੁ ਦੁਖ ਹਮ ਬਾਟ ਹੈ । ੫ । ੫ ।

ਕੁੰਡਲੀਆ ਛੰਦ

ਫਿਰਕਾ ਹਮਰਾ ਹੁਤੁ ਜਬ, ਭਾਜਤ ਸਿੰਘ ਨ ()ਲਾਜ ।
ਅਬ ਹਮੇਂ ਮਾਰਤ ਝਪਟ ਸੁ ਜਿਵੇਂ ਬਟੇਰੇ ਬਾਜ਼ । ੬ ।

---

* ਸਯਦ ਅਹਿਮਦ ਉਂਜ ਤਾਂ ਜ਼ਿਲਾ ਬਰੇਲੀ ਦਾ ਰਹਿਣ ਵਾਲਾ ਸੀ, ਪਰ ਉਹ ਕਾਬਲ ਨੂੰ ਜਾਣ ਵੇਲੇ ਸ਼ਿਕਾਰ ਪੁਰ ਰਾਹੀਂ, ਜਿਹੜਾ ਪੰਜਾਬ ਦੇ ਦੱਖਣ ਵੱਲ (ਸਿੰਧ ਵਿੱਚ) ਹੈ, ਗਿਆ ਸੀ । ਇਸ ਕਰਕੇ ਕਵੀ ਉਸ ਦਾ ਦੱਖਣ ਵਲੋਂ ਆਉਣਾ ਦਸਦਾ ਹੈ ।

† ਮੁਸਲਮਾਨਾਂ ਦੇ ਗਿਆਰਵੇਂ ਅਮਾਮ ਦਾ ਨਾਮ ਹੈ, ਜਿਸ ਦੇ ਆਉਣ ਦਾ ਜ਼ਿਕਰ ਹਦੀਸਾਂ ਵਿੱਚ ਆਉਂਦਾ ਹੈ ।

‡ ਵਾਹੀ 'ਵਹੀ' (ਅਥਵਾ ਹੁਕਮ) ਜੋ ਰੱਬ ਵਲੋਂ ਮੁਸਲਮਾਨ ਪੀਰਾਂ ਪੈਗੰਬਰਾਂ ਤੇ ਉੱਤਰਦੀ ਹੁੰਦੀ ਹੈ ।

() ਕਵੀ ਦਾ ਇਸ਼ਾਰਾ ਅਹਿਮਦ ਸ਼ਾਹ ਅਬਦਾਲੀ ਦੇ ਹੱਲਿਆਂ ਵੱਲ ਹੈ। ਉਸ ਵੇਲੇ ਸਿੱਖਾਂ ਦੀ ਗਿਣਤੀ ਨਾਂ ਮਾਤ੍ਰ ਹੀ ਸੀ । ਇਹ ਮੈਦਾਨ ਵਿਚ ਡਟ ਕੇ ਲੜਨ ਦੇ ਢੰਗ ਤੋਂ ਭਲੀ ਪ੍ਰਕਾਰ ਵਾਕਫ ਵੀ ਨਹੀਂ ਸਨ । ਇਸ ਲਈ ਸਿੱਖ ਵੇਲਾ ਪਛਾਣ ਕੇ ਉਰੇ ਪਰੇ ਹੋ ਜਾਂਦੇ ਸਨ । ਮੁਲਾਣੇ ਇਸ ਨੂੰ ਸਿੰਘਾਂ ਦਾ ਭੱਜ ਜਾਣਾ ਦਸਦੇ ਸਨ ।

ਜਿਵੇਂ ਬਟੇਰੇ ਬਾਜ਼, ਤਿਵੇਂ ਹਮ ਪਹਿ ਚੜ੍ਹ ਆਵੈਂ ।
ਲੂਟ ਹਮਾਰਾ ਦੇਸ਼, ਛੀਨ ਪਤਿ ਬੇਗ ਸੁ ਜਾਵੈਂ ।
ਖ਼ਲੀਫ਼ਾ ਸਭ ਕਉ ਬਚਨ ਕਹਿ, ਵਹਿ ਮਾਤੇ ਗਜਰਾਜ ।
ਪਰਵਦਗਾਰ ਸੋ ਮੋਹਿ ਕਉ, ਕਰ ਪਠਿਓ ਮ੍ਰਿਗਰਾਜ ।੬।

ਕਬਿੱਤ

ਕਰ ਦੇਹੁ ਸੁ *ਤਵੀਤ, ਜਾਤੇ ਆਵੋ ਸਭੈ ਜੀਤ,
ਮਨ ਕਰਹੁ ਨਹਿ ਭੀਤ, ਚੜ੍ਹ ਲੜੋ ਸੁ ਰਿਸਾਇ ਕੇ ।
ਹਮੇਂ ਪਰਤੀਤ ਨਾਹੀਂ, ਕੈਸੇ ਲੜ ਮਾਰੇਂ ਤਾਈਂ,
ਸਿੰਘਨ ਕੋ ਵਾਹਿਗੁਰੂ ਕਰਤ ਸਹਾਇ ਕੇ ।
ਕਰ ਪਰਤਾਵਾ ਦਿਹੋ, ਮਿਟੈ ਪਛੁਤਾਵਾ ਇਹੋ,
ਤਬ ਹੀ ਖ਼ਲੀਫ਼ਾ ਏਕ, ਹੈਂਤਰਾ ਬਨਾਇ ਕੇ ।
ਕਾਠ ਕੀ ਬਣਾਇ, ਵਲਟੋਹੀ ਕੋ ਮਸਾਲਾ ਲਾਇ,
ਤਾਮੇਂ ਤਿਲ ਤੇਲ ਸੋ ਮਿਠਾਈ ਕਰ ਖਵਾਇ ਕੇ ।੭।

ਕਬਿੱਤ

ਪੇਖ ਕੇ ਹੈਰਾਨ, ਸਭ ਮੁਗਲ ਪਠਾਣ,
ਸੁ ਖ਼ਲੀਫ਼ਾ ਕਲਾਵਾਨ, ਅਬ ਜੀਤੇਂ ਸੱਚ ਜਾਣੀਏ ।
ਜੰਤ੍ਰ ਬਣਾਇ ਕਰ, ਡਾਰੇ ਸਭ ਹੀ ਕੇ †ਗਰ,
ਜੀਤ ਸਿੰਘ ਆਵੋ ਘਰ, ਮੁੱਖ ਤੇ ਬਖਾਣੀਏ ।

---

* ਫ਼ਾਰਸੀ ਸ਼ਬਦ ਤਾਵੀਜ਼ ਤੋਂ ਬਣਿਆ ਹੈ।

† ਇਸੇ ਤਰ੍ਹਾਂ ਦੀ ਇਕ ਘਟਨਾ ਸੰਨ ੧੬੭੨ ਈ: ਵਿਚ ਔਰੰਗਜ਼ੇਬ ਦੇ ਸਮੇਂ ਹੋਈ ਸੀ। ਜਦੋਂ ਕਿ ਸਤਿਨਾਮੀ ਸਾਧੂਆਂ ਨੇ ਬਾਦਸ਼ਾਹ ਵਿਰੁੱਧ ਬਗਾਵਤ ਕਰਕੇ ਉਸ ਦੀ ਫ਼ੌਜ ਦੇ ਦੰਦ ਖੱਟੇ ਕੀਤੇ ਸਨ। ਸ਼ਾਹੀ ਫ਼ੌਜ ਵਿਚ ਇਹ ਗੱਲ ਫੈਲ ਗਈ ਕਿ ਸਤਿਨਾਮੀਆਂ ਕੋਲ ਕੋਈ ਜੰਤ੍ਰ ਹੈ ਜਿਸ ਕਰਕੇ ਸ਼ਾਹੀ ਫ਼ੌਜ ਦੇ ਸਪਾਹੀ ਉਨ੍ਹਾਂ ਦਾ ਟਾਕਰਾ ਨਹੀਂ ਕਰ ਸਕਦੇ। ਔਰੰਗਜ਼ੇਬ ਨੂੰ ਜਦ ਇਸ ਗੱਲ ਦਾ ਪਤਾ ਲੱਗਾ ਉਸ ਨੇ ਆਪਣੀ ਫ਼ੌਜ ਦੇ ਦਿਲ ਵਿੱਚ ਪਏ ਵਹਿਮ ਨੂੰ ਦੂਰ ਕਰਨ ਲਈ ਕੁਰਾਨ ਸ਼ਰੀਫ਼ ਦੀਆਂ ਆਇਤਾਂ ਲਿਖ ਕੇ ਫ਼ੌਜੀ ਝੰਡੇ ਨਾਲ ਬੰਨ੍ਹ ਦਿੱਤੀਆਂ। ਇਸ ਤਰ੍ਹਾਂ ਔਰੰਗਜ਼ੇਬ ਨੇ ਆਪਣੀ ਫੌਜ ਦੇ ਦਿਲੋਂ ਸਤਿਨਾਮੀਆਂ ਦੇ ਜੰਤ ਦਾ ਭੈ ਕੱਢਿਆ।

ਸਵਾ ਲਾਖ ਗਾਜ਼ੀ ਹੋਇ, ਦੇਸਨ ਤੇ ਆਇ ਸੋਇ,
ਲਾਹੌਰ ਇਤ ਬੇਰ ਪੜ੍ਹੈ *ਈਦ ਕੋ ਸੋ ਮਾਣੀਏ।
ਆਇ ਕਰ ਜੋੜ, ਕਹੇ ਪੀਰਨ ਨਿਹੋਰ,
ਫ਼ਤਿਹ ਦੀਜੈ ਹਮ ਤੋਰ, ਜੀਤੇਂ ਸਿੰਘ ਰਾਜਧਾਨੀਏ। ੮।

ਦੋਹਰਾ

ਕੁੰਭ ਕਰਨ ਤ੍ਰੇਤਾ ਵਿਖੇ, ਇਹ ਵਰ ਮਾਂਗਿਓ ਜ਼ਾਣ।
ਖਾਊਂ ਮੈਂ ਖਟ ਮਾਸ ਕਉ, ਸੋਊਂ ਇਕ ਦਿਨ ਜ਼ਾਣ। ੯।

ਦੋਹਰਾ

ਗ੍ਰਹਿ ਸੁ ਮਤ ਭਰਮਾਇ, ਉਲਟ ਸ਼ਬਦ ਸੋਈ ਭਇਓ।
ਭੋਜਨ ਇਕ ਦਿਨ ਪਾਇ, ਸੋਇ ਰਹਿਤ ਖਟ ਮਾਸ ਕਉ। ੧੦।

ਛੰਦ

ਤੈਸੇ ਕਹਿਤ ਖ਼ਲੀਫ਼ਾ, ਮੈਂ ਮ੍ਰਿਗ ਰਾਜ ਸਮ।
ਸੋ ਸਿੰਘਨ ਕਉ ਨਾਮ, ਸੋ ਉਲਟਾ ਪਰਿਓ †ਗਮ।

---

* ਲਾਹੌਰ, ਖ਼ਾਲਸਾ ਹਕੂਮਤ ਦੀ ਰਾਜਧਾਨੀ। ਭਾਵ ਇਹ ਕਿ ਲਾਹੌਰ ਫ਼ਤਿਹ ਕਰਕੇ ਇਸ ਬਾਰ ਈਦ ਦੀ ਨਮਾਜ਼ ਓਥੇ ਚਲ ਪੜ੍ਹਾਂਗੇ। ਇੰਜ ਪ੍ਰਤੀਤ ਹੁੰਦਾ ਹੈ ਕਿ ਮੁਸਲਮਾਨ ਲੀਡਰ ਮੁਢ ਤੋਂ ਹੀ ਆਪਣੇ ਭਰਾਵਾਂ ਦੇ ਧਾਰਮਿਕ ਜਜ਼ਬਿਆਂ ਨੂੰ ਭੜਕਾਉਂਦੇ ਆਏ ਹਨ।

† ਰਾਵਣ ਦੇ ਭਰਾ ਕੁੰਭ ਕਰਣ ਨੇ ਘੋਰ ਤਪੱਸਿਆ ਕੀਤੀ। ਬ੍ਰਹਮਾ ਨੇ ਪ੍ਰਸੰਨ ਹੋ ਕੇ ਉਸ ਨੂੰ ਵਰਦਾਨ ਦਿੱਤਾ। ਕੁੰਭ ਕਰਣ ਨੇ ਇਹ ਵਰ ਮੰਗਣ ਦਾ ਸੰਕਲਪ ਕੀਤਾ ਕਿ ਉਹ ਛੇ ਮਹੀਨੇ ਤਾਂ ਖਾਂਦਾ ਰਹੇ ਅਤੇ ਕੰਮ ਕਾਜ ਕਰਦਾ ਰਹੇ ਅਤੇ ਕੇਵਲ ਇਕ ਦਿਨ ਸੌਂ ਕੇ ਫੇਰ ਖਾਣਾ ਸ਼ੁਰੂ ਕਰ ਦੇਵੇ। ਪਰੰਤੂ ਵਰ ਮੰਗਣ ਸਮੇਂ ਉਹਦੇ ਮੂੰਹੋਂ ਉਲਟੇ ਸ਼ਬਦ ਨਿਕਲ ਗਏ ਜਿਸ ਤੇ ਉਹ ਬੀਚਾਰਾ ਛੇ ਮਹੀਨੇ ਤਾਂ ਸੌਂਦਾ ਰਹਿੰਦਾ ਸੀ ਅਤੇ ਕੇਵਲ ਇਕ ਦਿਨ ਖਾਣ ਲਈ ਜਾਗ ਉਠਦਾ ਸੀ। ਕਵੀ ਨੇ ਇਹ ਘਟਨਾ ਖਲੀਫ਼ਾ ਸਯਦ ਅਹਿਮਦ ਤੇ ਘਟਾਈ ਹੈ। ਖ਼ਲੀਫ਼ੇ ਨੇ ਮੁਲਾਣਿਆਂ ਨੂੰ ਇਹ ਦੱਸਿਆ ਸੀ ਕਿ ਖੁਦਾ ਨੇ ਉਸ ਨੂੰ ਮ੍ਰਿਗਰਾਜ ਅਥਵਾ ਸ਼ੇਰ ਬਣਾ ਕੇ ਭੇਜਿਆ ਹੈ ਤੇ ਫ਼ਤਿਹ ਸਦਾ ਸ਼ੇਰ ਦੀ ਹੁੰਦੀ ਹੈ। ਸਿਖਾਂ ਨੂੰ ਗੁਰੂ ਜੀ ਨੇ ਪਹਿਲਾਂ ਹੀ ਸਿੰਘ ਅਥਵਾ ਮ੍ਰਿਗਰਾਜ ਜਾਂ ਸ਼ੇਰ ਦਾ ਨਾਂ ਦੇ ਰੱਖਿਆ ਸੀ। ਇਸ ਲਈ ਖਲੀਫ਼ਾ ਦੇ ਨਾਲ ਵੀ ਉਲਟਾ ਹੀ ਕੰਮ ਹੋਇਆ।

ਲੈ ਸੰਗ ਮੁਗਲ ਪਠਾਣ, ਸੋ ਸੱਯਦ ਸ਼ੇਖ ਬਹੁ ।
ਆਏ ਜੋਰ ਕੇ ਸਾਥ, ਸੁ ਸੈਨ ਬੇਅੰਤ ਲਉ ।
ਹਾਥਨ ਗਹੇ ਹਥਿਆਰ, ਸੋ ਅਲੀ ਅਲੀ ਕਰ ਪਰੇ ਸਬ ।
ਕੀਨ੍ਹ ਦੇਸ਼ ਮਹਿ ਦੁੰਦ, ਸੋ ਸੁਣਤ ਸਿੰਘ ਚਕਵਾਨ ਤਬ । ੧੧ ।

ਸਵੈਯਾ

ਸਾਰ ਸੁਣੀ ਸਰਕਾਰ ਇਹੈ, ਇਕ ਸੱਯਦ ਆਣਕੇ ਸ਼ੋਰ ਮਚਾਇਓ ।
ਬੁੱਧ ਸਿੰਘ ਕੇ ਸਾਥ ਸੁ ਸਿੰਘ ਘਣੇ, ਜੋ ਦੁਆਬੀਏ ਤੋ ਸਰਦਾਰ ਸੁਹਾਇਓ ।
ਹਿੰਮਤ ਸਿੰਘ ਕਉ ਤਾਤ ਚੜ੍ਹਿਓ, *ਕਿਸ਼ਨ ਸਿੰਘ ਸੋ ਫੌਜ ਬੇਅੰਤ ਲੈ ਧਾਇਓ।
ਸਿੰਧ ਕੇ ਪਾਰ ਅਕੋੜੇ ਕੇ ਤੀਰ, ਸੁ ਡੇਰਾ ਕੀਓ ਸੁਣ ਤੁਰਕ ਸੁ ਆਇਓ ।੧੨।

ਦੋਹਰਾ

ਫੀਰੋਜ਼ ਭਰਾਤ ਤਬ ਆਇ ਮਿਲਿਓ, ਬਿਨੈ ਕਰੀ ਹਿਤ ਲਾਇ ।
ਲੈ ਘੋੜੇ ਦੈ ਹੈਂ ਤੁਮਹੇਂ, ਡੇਰਾ ਮੋੜ ਹਟਾਇ । ੧੩ ।

ਦੋਹਰਾ

ਸਿੰਘ ਕਹਿਤ ਮੁੜਨਾ ਕਠਨ, ਅਬ ਈਹਾਂ ਲਿਆਓ ਤੁਰੰਗ ।
ਫੀਰੋਜ਼ ਪੂਤ ਕਉ ਮੁਲਕ ਦੇ, ਨਹੀਂ ਤੋ ਕਰ ਹੈਂ †ਜੰਗ । ੧੪ ।

ਸੋਰਠਾ

ਸੁਣ ਮਾਣੀ ਇਹ ਸੀਸ, ਜਾਇ ਲਿਆਉਂ ਤੁਰੰਗ ਬਹੁ ।
ਤੁਮ ਹੋ ਹਮਰੇ ਈਸ, ਹਮ ਤੁਮਰੀ ਰਈਅਤ ਸਦਾ । ੧੫ ।

---

* ਕਿਸ਼ਨ ਸਿੰਘ ਆਪਣੇ ਪਿਤਾ ਸ: ਹਿੰਮਤ ਸਿੰਘ ਦੇ ਮਰਨ ਪਿਛੋਂ ਆਪਣੇ ਪਿਤਾ ਦੀ ਤਰ੍ਹਾਂ ਇਕ ਹਜ਼ਾਰ ਜਗੀਰਦਾਰੀ ਫ਼ੌਜ ਦਾ ਅਫ਼ਸਰ ਬਣਿਆ । ਵੇਖੋ, ਸੋਹਣ ਲਾਲ, ਦਫ਼ਤਰ ੨, ਪੰਨਾ ੩੩੩ ।

† ਫੀਰੋਜ਼ ਖਾਂ ਦੇ ਪੁਤ੍ਰ ਅਬਾਸ ਖਾਂ ਨੂੰ ਪਸ਼ਾਵਰ ਦੇ ਗਵਰਨਰ ਯਾਰ ਮੁਹੰਮਦ ਖਾਂ ਨੇ ਆਪਣੇ ਕੋਲ ਨਜ਼ਰਬੰਦ ਕਰ ਰੱਖਿਆ ਸੀ । ਅਤੇ ਖਟਕ ਦੇ ਇਲਾਕੇ ਦਾ ਪ੍ਰਬੰਧ ਫੀਰੋਜ਼ ਖਾਂ ਦੇ ਚਾਚੇ ਦੇ ਪੁਤ੍ਰ ਦ ਸਪੁਰਦ ਕਰ ਰੱਖਿਆ ਸੀ । ਮਹਾਰਾਜ ਫੀਰੋਜ਼ ਖਾਂ ਦੇ ਪੁੱਤ੍ਰ ਦੀ ਹਮੈਤ ਕਰਨਾ ਚਾਹੁੰਦਾ ਸੀ । ਇਸ ਲਈ ਉਸ (ਅਬਾਸ) ਦੇ ਛੁਡਾਣ ਤੇ ਜ਼ੋਰ ਦਿੰਦਾ ਸੀ ।

## ਕਬਿੱਤ

ਦੀਨੋ ਸਿਰੋਪਾਉ ਸੋ ਪਸ਼ੌਰ ਹੂੰ ਕਉ ਜਾਉ,
ਬਹੁ ਅਸਵ ਲਿਆਓ, ਔਰ ਮਾਇਆ ਭੀ ਅਪਾਰ ਹੈ ।
ਗਿਓ ਸੁਣ ਸਾਰ, ਸੋ ਮੁਹੰਮਦ ਜੋ ਯਾਰ,
ਭੇਤ ਆਨਿਓ ਇਤਬਾਰ, ਸਿੰਘ ਚਾਰ ਕੁ ਹਜ਼ਾਰ ਹੈ ।
ਚਲੋ ਕਰੈਂ ਜੰਗ, ਮਾਰੇਂ ਸਿੰਘਾਂ ਨੂੰ ਨਿਸੰਗ,
ਬਣੇ ਭਲੋ ਹਮੈਂ ਢੰਗ, ਪੀਰ ਕਰੇ ਰਛਪਾਲ ਹੈ ।
ਖ਼ੁਦਾਇ ਕੀ ਰਜਾਇ ਪਾਇ, ਲੜੋ ਅਬ ਧਾਇ ਤੁਮ,
ਲੂਟ ਲੈ ਹੈਂ ਸਿੰਘਨ ਕਉ, ਲਗੇਗੀ ਨ ਬਾਰ ਹੈ । ੧੬ ।

## ਸਵੈਯਾ

ਆਇ ਮਤਾ ਕਰ ਰੈਨ *ਪਰੇ,
ਬਹੁ ਸਿੰਘਨ ਸੰਗ ਸੁ ਜੰਗ ਮਚਾਏ ।
†ਜਲੇਵਾਲੀਆ ਕੇ ਆਇ ਡੇਰੇ ਪਰੇ,
ਸਭ ਮਾਰ ਹੀ ਮਾਰ ਅਵਾਜ਼ ਸੁਣਾਏ ।
ਝੰਡਾ ਸਿੰਘ ਲੜਿਓ ਮੁਸਲੇ ਬਹੁ ਹਨੇ,
ਤਿਨ ਹੂੰ ਤਲਵਾਰਨ ਸਾਥ ਗਿਰਾਏ ।
ਉਸ਼ਨਾਕ ਸਿੰਘ ਗਿਰਿਓ, ਟੇਕ ਸਿੰਘ ਲੜਿਓ,
ਬੁੱਧ ਸਿੰਘ ਅੜਿਓ, ਤੈਂ ਮਾਰ ਗਿਰਾਏ । ੧੭ ।

## ਛੰਦ

ਭਾਗ ਸਿੰਘ ਲੜ ਮੋਇਓ, ਭਲੇ ਹਥਿਆਰ ਚਲਾਇ ।
ਲੜੇ ਕਟਾ ਵੱਢ ਹੋਇ, ਜਾਨ ਕਉ ਤਰਾਸ ਮਿਟਾਇ ।
ਛੁਰੀ ਕਟਾਰੀ ਧਾਰ ਸੁ, ਬਰਛੇ ਜਮਧਰ ਲਾਇ ।
ਅਠ ਸਿੰਘਨ ਕਉ ਮਾਰ ਸੋ, ਘਾਇਲ ਬੀਸ ਕਰਾਇ ।

---

* ਰਾਤ ਵੇਲੇ ਛਾਪਾ ਮਾਰਨਾ । ਇਸ ਘਟਨਾ ਦਾ ਜ਼ਿਕਰ ਲੈਪਲ ਗ੍ਰਿਫ਼ਨ ਨੇ ਵੀ ਆਪਣੀ ਪੁਸਤਕ ਵਿੱਚ ਕੀਤਾ ਹੈ । ਵੇਖੋ, ਪੰਜਾਬ ਚੀਫ਼ਸ, ਪੰਨਾ ੧੭ ।

† ਜੱਲ੍ਹੇਵਾਲੀਏ ਤੋਂ ਭਾਵ ਸਰਦਾਰ ਸੇਵਾ ਸਿੰਘ ਜਲ੍ਹੇਵਾਲੀਆ ਹੈ ।

ਪਾਠ ਕਰਤ ਪੰਡਤ ਤਹਾਂ, ਵਿਦਿਆ ਧਰ ਤਹਿ ਨਾਮ ਸ਼ੁਭ ।
ਤਲਵਾਰ ਮਾਰ ਖੰਡਤ ਕੀਓ, ਸੁਰਧਾਮ ਗਿਓ ਗਤ ਪਾਇ ਸ਼ੁਭ ।
ਬਡੀ ਰਜਬਨ ਸਿੰਘ ਜੋ, ਆਇ ਸੁ ਪਰੇ ਰਿਸਾਇ ।
ਮਾਰ ਮਾਰ ਤੁਰਕਾਨ ਕਉ, ਕਛੁ ਘਾਇਲ ਭਜ ਜਾਇ । ੧੮ ।

ਕਬਿੱਤ

ਤਾਰਾ ਸਿੰਘ ਡੇਰੇ ਪਰੇ, ਅਲੀ ਅਲੀ ਕਰੇ ਸਬੇ,
ਮਾਰ ਆਜ ਸਿੰਘਨ ਕਉ ਫ਼ਤਿਹ ਡੰਕ ਵਾਈਏ ।
ਮਾਰ ਤਲਵਾਰਨ ਕਟਾਰਨ ਸੁ ਲੰੜੇ ਅਤਿ,
ਵਾਹਿਗੁਰੂ ਆਪ ਆਣ ਕਰਤ ਸਹਾਈਏ ।
ਚਾਰ ਸਿੰਘ ਰਹੇ ਖੇਤ, ਔਰ ਸੋ ਪਰੇ ਅਚੇਤ,
ਤੁਰਕਨ ਕਉ ਮਾਰ ਕਾਲਧਾਰ ਮੋਂ ਬਹਾਈਏ ।
ਸਿੰਘ ਹੂੰ ਸੋ ਕੋਪ ਕਰ, ਮਾਰੇ ਤੁਰਕ ਜੋਰ ਧਰ,
ਸੈਂਕੜੇ ਹੀ ਮੂਏ ਨਹੀਂ ਗਿਣਤੀ ਸੁ ਪਾਈਏ । ੧੯ ।

ਦੋਹਰਾ

*ਖੜਗ ਸਿੰਘ ਮਨ ਤਮਕ ਕਰ, ਮਾਰਤ ਤੁਰਕਨ ਧਾਇ ।
ਮਲੇਛ ਅਠਾਸੀ ਮਾਰ ਕੇ, ਔਰ ਸੋ ਦੀਏ ਭਜਾਇ ।੨੦।

ਦੋਹਰਾ

ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਿੰਘਨ ਕਰਤ ਸਹਾਇ ।
ਤੁਰਕ ਮੂਏ ਕਈ ਭਜ ਗਏ, ਜੈ ਜੈ ਸਿੰਘ ਅਲਾਇ । ੨੧ ।

ਸਵੈਯਾ

ਚਾਰ ਘੜੀ ਲਗ ਜੰਗ ਕੀਓ, ਤਬ ਸਿੰਘਨ ਸਾਰ ਸੁ ਸਾਰ ਬਜਾਏ ।
ਤੀਰ ਤੁਪਕ ਗੋਲੀਆਂ ਮਾਰਤ ਹੈ, ਜਲੇਵਾਲੀਆ ਕਉ ਪ੍ਰਭ ਆਪ ਸਹਾਏ ।
ਭਾਜ ਚਲੇ ਜਬ ਤੁਰਕ ਸਬੈ, ਹਥਿਆਰ ਰਹੇ ਸੁਧ ਨਾਹਿਨ ਪਾਏ ।
ਤੀਨ ਘੜੀ ਰਹੀ ਰੈਨ ਜਬੈ, ਤੁਰਕ ਭਾਗ ਤਬੈ ਸੁ ਗਏ ਪਛਤਾਏ ।੨੨।

---

* ਤਾਰਾ ਸਿੰਘ ਦੇ ਡੇਰੇ ਦਾ ਇਕ ਯੋਧਾ ਸੀ । ਇਸ ਦੀ ਬਹਾਦਰੀ ਦੀ ਤੁਲਣਾ ਵੇਖੋ, ਕਬਿੱਤ ਨੰ: ੩੪ ।

ਅੜਿਲ

*ਮਿਲਖਾ ਸਿੰਘ ਕੇ ਸਿੰਘ, ਲੜੇ ਰਿਸਾਇ ਕੇ।
ਬੁੱਧ ਸਿੰਘ ਕੀ ਜੋ ਫੌਜ, ਸੋ ਲੜਤ ਰਿਸਾਇ ਕੇ।
ਅਤਰ ਸਿੰਘ ਕੇ ਸਿੰਘ, ਸੋ ਮਾਰਤ ਧਾਇ ਕੇ।
†ਲਹਿਣਾ ਸਿੰਘ ਚੜ੍ਹ ਧਾਏ, ਜੁ ਕ੍ਰੋਧ ਬੜ੍ਹਾਇ ਕੇ। ੨੩।

ਅੜਿਲ

ਤੁਰਕ ਗਏ ਪਛੁਤਾਇ, ਜੁ ਅਗਲਾ ਦਿਨ ਭਇਓ।
ਸਿੰਘਨ ਦੂਤ ਪਠਾਇ, ਤੁਰਕ ਇੱਕਠੇ ਭਇਓ।
ਦੁਈ ਲਾਖ ਪਰਮਾਨ, ਤੁਰਕ ਮਿਲ ਆਇ ਹੈਂ।
ਹੋ, ਲਿਖੋ ਸਾਰ ਸਰਕਾਰ, ਜੁ ਸਿੰਘ ਪਠਾਇ ਹੈਂ। ੨੪।

ਸਵੈਯਾ

ਸਾਰ ਪਈ ਸਰਕਾਰ ਇਹੈ, ਬਹੁ ਰੈਣ ਮੇਂ ਤੁਰਕ ਸੁ ਜੋਰ ਕੇ ਆਏ।
ਪਿੰਡੀਵਾਲੀਆ ਸਿੰਘਨ ਜੰਗ ਕੀਓ, ਖਟ ਸਿੰਘ ਹਨੇ ਬਹੁ ਤੁਰਕ ਸੁ ਘਾਏ।
ਤਾਰਾ ਸਿੰਘ ਕੇ ਚਾਰ ਸੌ ਸਿੰਘ ਮੂਏ, ਜਲਿਆਵਾਲੀਏ ਕੇ ਅਠ ਸੁਰਗ ਸਿਧਾਏ।
ਵਾਹਿਗੁਰੂ ਰਛਪਾਲ ਕਰੀ, ਬਹੁ ਤੁਰਕਨ ਮਾਰ ਕੇ ਬੇਗ ਭਜਾਏ।੨੫।

ਸਵੈਯਾ

ਉਤ ਓਰ ਮਲੇਛ ਭਏ ਇਕਠੇ, ਤੋ ਸਲਾਹ ਕਰੀ ਹਜ਼ਰੋ ਚੜ੍ਹ ਮਾਰੇਂ।
ਸਾਥ ਖਲੀਫ਼ੇ ਲੇ ਤੁਰਕ ਘਣੇ, ਤਿਬੋੜੇ ਕੇ ਪੱਤਣ ਤਾਈਂ ਉਤਾਰੇ।
ਆਇ ਪਰੇ 'ਹਜ਼ਰੋ' ਮਧ ਸੁ, ਕਤਲੇਆਮ ਕਰੀ ਸਭ ਹਿੰਦੂ ਸੰਘਾਰੇ।
ਕੰਚਨ ਮੋਤੀ ਸੁ ਹੀਰੇ ਜਵਾਹਰ, ਲੂਟ ਕਰੀ ਫਿਰ ਬੇਗ ਪਧਾਰੇ।੨੬।

ਕਬਿਤ

ਹਰੀ ਸਿੰਘ ਸੁਣੀ ਸਾਰ, ਹਜ਼ਰੋ ਕੋ ਮਾਰ,
ਚਲੇ ਧਾਇਓ ਬਲ ਧਾਰ, ਰਾਤੋ ਰਾਤ ਹੀ ਸੁਹਾਇਓ ਹੈ।

---

* ਵੇਖੋ, ਤਤਕਰਾ ਨੰ: ੧।
† ਅਤਰ ਸਿੰਘ, ਲਹਿਣਾ ਸਿੰਘ ਅਤੇ ਬੁੱਧ ਸਿੰਘ ਲਈ ਵੇਖੋ ਤਤਕਰਾ ਨੰ: ੧।

ਥੋੜੇ ਅਸਵਾਰ ਸੰਗ, ਘੋੜੇ ਪੁਨੇ ਕੀਨੋ ਜੰਗ,
ਮਾਰ ਕੇ ਮਲੇਛਨ ਕੋ ਬੇਗ ਦੇ ਭਜਾਇਓ ਹੈ ।
ਕੀਨੀ. ਕਤਲੇਆਮ, ਪਛੁ ਕੀਨੀ ਉਪਰਾਮ,
ਬਹੁ ਪਠੇ. ਜਮ ਧਾਮ, ਕੋਊ ਜਲ ਮੋ ਡੁਬਾਇਓ ਹੈ ।
ਸਬੇ ਪਰੇ. ਸਿੰਧ ਪਾਰ, ਕਹੇ ਮੁਖੋਂ ਮਾਰ ਮਾਰ,
ਹਰੀ ਸਿੰਘ ਸਰਦਾਰ, ਸੋ *ਮਲੇਛਨ ਕੋ ਘਾਇਓ ਹੈ । ੨੭ ।

ਦੋਹਰਾ

ਭਾਜੇ ਤੁਰਕ 'ਸੁਜੇ' ਗਏ, ਭਏ ਇਕੱਠੇ ਜਾਇ ।
ਕਰਤ ਸਲਾਹ ਸੁ ਮਿਲ ਤਬੈ, ਪੁਲ ਪਰ ਲੜਹੇਂ ਧਾਇ । ੨੮ ।

ਕਬਿਤ

ਸਿੰਘਨ ਭਿਓ ਤਰਾਸ, ਡੇਰਾ ਕੈ †ਜਗੀਰੇ ਪਾਸ,
ਕਰਤ ਗੁਰੂ ਕੀ ਆਸ, ਸਦਾ ਰਛਪਾਲ ਹੈਂ ।
ਸਿੰਘ ‡ਰਣਵਾਏ ਮਾਨੋ, ਕਿਲੇ ਸਮ ਭਾਏ,
ਬੈਠ ਤਕੜੇ ਸੁਹਾਏ, ਕਹੇਂ ਤੁਰਕਨ ਕੋ ਮਾਰ ਹੈਂ ।
ਮਲੇਛਨ ਸਲਾਹ ਕਰ, ਆਏ ਰਲ ਪੁਲ ਪਰ,
ਲੜੇ ਅਤਿ ਕ੍ਰੋਧ ਧਰ, ਸਿੰਘਨ ਬਿਡਾਰ ਹੈਂ ।
ਤੀਰ ਤੁਲਵਾਰ ਸੁ ਬੰਦੂਕ ਕਰਾਬੀਨ ਮਾਰ,
ਜੰਗ ਕਰ ਟੰਗ, ਸਿੰਘ ਹਨੇ ਹਤਿਆਰ ਹੈਂ । ੨੯ ।

---

* ਸੱਯਦ ਅਹਿਮਦ ਦੇ ਰੌਲੇ ਗੌਲੇ ਦੇ ਸੰਬੰਧ ਵਿਚ ਹਜ਼ਰੋ ਵਾਲੀ ਇਸ ਘਟਨਾ ਦਾ ਜ਼ਿਕਰ ਹੋਰ ਕਿਸੇ ਇਤਿਹਾਸਕਾਰ ਨੇ ਨਹੀਂ ਕੀਤਾ ।

† ਅਕੋੜੇ ਦੀ ਲੜਾਈ ਦੇ ਪਿੱਛੋਂ ਸ: ਬੁੱਧ ਸਿੰਘ ਇਹ ਚੰਗੀ ਤਰ੍ਹਾਂ ਜਾਣਦਾ ਸੀ ਕਿ ਭਾਵੇਂ ਮੁਲਖਈਏ ਨੱਠ ਗਏ ਸਨ, ਪਰੰਤੂ ਉਹ ਸਮਾਂ ਪਾ ਕੇ ਵੱਧ ਗਿਣਤੀ ਵਿੱਚ ਹੱਲਾ ਕਰਨਗੇ । ਖ਼ਾਲਸਾ ਫ਼ੌਜ ਅੱਗੇ ਹੀ ਗਿਣਤੀ ਵਿੱਚ ਥੋੜੀ ਸੀ ਇਸ ਲਈ ਸ: ਬੁੱਧ ਸਿੰਘ ਨੇ ਇਸ ਵਿਚ ਸਿਆਣਪ ਸਮਝੀ ਕਿ ਪਿੱਛੇ ਹਟ ਕੇ ਜਹਾਂਗੀਰੇ ਦੇ ਕੋਲ ਮੋਰਚਾ ਬੰਦੀ ਕੀਤੀ ਜਾਵ ।

‡ ਰਣ ਵਿੱਚ ਵਿਊਹ ਅਥਵਾ ਝਾੜਿਆਂ ਅਤੇ ਲਕੜੀਆਂ ਦਾ ਕਿਲਾ ਬਣਾਉਣਾ ਤੋਂ ਭਾਵ ਹੈ ।

ਦੋਹਰਾ

ਸਿੰਘਨ ਮਾਰੇ ਤੁਰਕ ਬਹੁ, ਭਾਜ ਗਏ ਪਛੁਤਾਇ ।
ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਆਪ ਸੁ ਭਏ ਸਹਾਇ । ੩੦ ।

ਛੰਦ

ਗੁਲਾਬ ਸਿੰਘ ਰਾਜਨ ਸੁਣੀ, ਬਹੁ ਸਿੰਘ ਸੁ ਮਾਰੇ ।
ਚੜ੍ਹ ਧਾਇਓ ਤਬ ਬੇਗ, ਕਹੇ ਤੁਰਕਾਨ ਸੰਘਾਰੇ ।
ਹਰੀ ਸਿੰਘ ਲਲਕਾਰ ਕਹੇ, ਅਬ ਛਾੜੇਂ ਨਾਹੀਂ ।
ਮਾਰੇਂ ਤੁਰਕਨ ਜੋਰ, ਗੁਰੂ ਹਮ ਰੱਛ *ਕਰਾਹੀਂ । ੩੧ ।

ਕਬਿੱਤ

ਕਰਤ ਸਲਾਹ ਮਿਲ, †ਸੰਘਰ ਕੇ ਬੀਚ ਲੜੇਂ,
ਹਰੀ ਸਿੰਘ ਕਹੇ ਸੁ ਮਦਾਨ ਭਲੇ ਜੰਗ ਹੈ ।
ਖੜੇ ਚਹੂੰ ਓਰ ਸੋ ਜੰਬੂਰੇ ਬੀੜ ਦੀਨੇ ਭਲ,
ਤੋਪਾਂ ਔਰ ਰਹਿਕਲੇ, ਸੁ ਕੀਨੇ ਭਲ ਢੰਗ ਹੈ ।
‡ਗਿੱਦੜ ਗਲੇ ਕੀ ਓਰ, ਆਏ ਹੈਂ ਮਲੇਛ ਜੋਰ,
ਮਾਰ ਮਾਰ ਸਿੰਘਨ ਕੋ ਕਰੇ ਤਿਉ ਤੰਗ ਹੈ ।
ਆਇ ਤੁਰਕ ਲੜੇ, ਸਿੰਘ ਸਾਹਮਨੇ ਜੁ ਖੜੇ,
ਹਥਿਆਰ ਜਬ ਜੜੇ, ਲਾਗੇ ()ਸ੍ਰੋਨਤ ਕੇ ਰੰਗ ਹੈ । ੩੨ ।

---

* ਅਕੋੜੇ ਦੇ ਛਾਪੇ ਦੀ ਖਬਰ ਜਦ ਸ਼ਾਹਜ਼ਾਦਾ ਸ਼ੇਰ ਸਿੰਘ ਕੋਲ ਪੁੱਜੀ ਤਾਂ ਉਸ ਨੇ ਅਟਕ ਤੋਂ ਝੱਟ ਪੱਟ ਮੱਜਰੀ ਸਹਾਇਕ ਫ਼ੌਜ ਰਾਜਾ ਗੁਲਾਬ ਸਿੰਘ ਅਤੇ ਸਰਦਾਰ ਹਰੀ ਸਿੰਘ ਨਲੂਏ ਦੀ ਕਮਾਨ ਹੇਠ ਘੱਲੀ । ਇਨ੍ਹਾਂ ਦੇ ਪੁੱਜਣ ਤੇ ਜਹਾਂਗੀਰੇ ਵਾਲੀ ਫ਼ੌਜ ਦੀ ਗਿਣਤੀ ੧੦ ਹਜ਼ਾਰ ਹੋ ਗਈ। ਇਸ ਵਿੱਚ ਬਾਰਾਂ ਤੋਪਾਂ ਵੀ ਸਨ । ਪੁਸ਼ਟੀ ਲਈ ਵੇਖੋ, ਲੈਪਲ ਗ੍ਰਿਫ਼ਨ, ਪੰਨਾ ੧੭ ਅਤੇ ਸੋਹਨ ਲਾਲ, ਦਫ਼ਤਰ ਦੂਜਾ, ਪੰਨਾ ੩੩੯–੩੪੦ ।

† ਇਸ ਤੋਂ ਵੀ ਭਾਵ ਰਣ-ਵਿਯੂਹ ਅਥਵਾ ਬਚਾਉ ਦੀ ਥਾਂ ਤੋਂ ਹੈ ।

‡ ਗਿੱਦੜ ਗਲਾ ਉਸ ਦੱਰੇ ਜਾਂ ਪਹਾੜੀ ਰਾਹ ਦਾ ਨਾਮ ਹੈ ਜਿਹੜਾ ਖੈਰ ਆਬਾਦ ਦੇ ਕੋਲੋਂ ਹੀ ਸ਼ੁਰੂ ਹੁੰਦਾ ਹੈ ਅਤੇ ਡੇਢ ਦੋ ਮੀਲ ਤਕ ਜਾਂਦਾ ਹੈ । ਜਗੀਰਾ ਇਸ ਤੋਂ ਤਿੰਨ ਚਾਰ ਕੋਹ ਅੱਗੇ ਹੈ।

() ਲਹੂ ।

ਕਬਿੱਤ

ਗੀਦੜ ਸੁ ਗਲੇ ਰੋਕ, ਸਿੰਘਨ ਸੋ ਲਾਵੇ ਝੋਕ,
ਮਾਰੇਂਗੇ *ਖੂਕ ਬਲ ਆਪਨ ਸੰਭਾਲ ਕੇ ।
ਆਏ ਹੈਂ ਮਲੇਛ ਰਾਜ, ਪੰਛੀਅਨ ਪੈ ਪੜੇ ਬਾਜ,
ਪਹਿਲੇ ਸਿੰਘ ਭਾਜ, ਫਿਰ ਲੜੇ ਹਠ ਧਾਰ ਕੇ ।
ਕਰੇਂਗੇ ਸੁ ਜੰਗ, ਮਾਰੇਂ ਤੀਰ ਸੁ ਤੁਫੰਗ,
ਕਿਰਪਾਨ ਚਲੇ ਰੰਗ, ਲਗੇ ਜਾਏਂ ਸੁਰਗ ਸਾਰ ਕੇ ।
ਸੁਚੇਤ ਸਿੰਘ, . ਹਰੀ ਸਿੰਘ ਔਰ ਹੈ ਗੁਲਾਬ ਸਿੰਘ,
ਲੜੇ ਹੋਇ ਸਾਮੁਨੇ ਸੋ ਸੂਰਨ ਪਚਾਰ ਕੇ । ੩੩ ।

ਕਬਿੱਤ

ਦੂਲਾ ਸਿੰਘ ਪੂਤ ਸੁ ਸਪੂਤ †ਹਰਦਾਸ ਸਿੰਘ,
ਲੜਨੈ ਕੋ ਚੜ੍ਹਿਓ, ਪਿਖਿ ਆਏ ਤੁਰਕ ਧਾਇ ਕੇ ।
ਅੱਸੀ ਸੁ ਮਲੇਛ ਆਇ, ਮਾਰੇਂ ਤਲਵਾਰ ਭਾਇ,
ਰੋਕਤ ਹੈ ਢਾਲ ਡਾਹਿ, ਜਾਤ ਪਛੁਤਾਇ ਕੇ ।
ਮ੍ਰਿਗਨ ਕੇ ਬੀਚ ਜੈਸੇ ਪਰੇ ਮ੍ਰਿਗਰਾਜ ਆਇ,
ਡਰਤ ਨਹਿ ਨੈਕ ਮਾਰੇ ਸਭਨ ਰਿਸਾਇ ਕੇ ।
ਦਾਉ ਆਪਨ ਬਚਾਇ, ਸੁਭ ਖੰਡੇ ਕੋ ਚਲਾਇ,
ਤੋ ਮਲੇਛਨ ਕੋ ਘਾਇ, ਜਸ ਰਹਿਓ ਤਹਿ ਛਾਇ ਕੇ । ੩੪ ।

ਦੋਹਰਾ

ਚਟਕ ਪਟਕ ਲਟ ਪਟ ਲੜਿਓ, ਸਟਕਾਰਤਿ ਤਲਵਾਰ ।
ਜਸ ਲੀਨੋ ਹਰਦਾਸ ਸਿੰਘ, ਬਹੁਤੇ ਤੁਰਕ ਸੰਘਾਰ । ੩੫ ।

ਕਬਿੱਤ

ਪਟੇ ਬਾਜ਼ ਕਰੈਂ ਜੰਗ, ਢਾਲਨ ਬਚਾਇ ਅੰਗ,
ਆਪ ਤੋ ਨਿਸੰਗ ਦਾਉ ਪੇਚ ਕਰ ਮਾਰ ਹੈ ।

---

* ਫਾਰਸੀ ਸ਼ਬਦ 'ਖੂਕ' ਦਾ ਅਰਥ ਸੂਰ ਹੈ ।
† ਇਸ ਦੇ ਲਈ ਵੇਖੋ ਨੋਟ ਕਬਿੱਤ ੯੨, ਪਸ਼ੌਰ ਯੁੱਧ ਨੰਬਰ ੧ ।

ਤੈਸੇ ਹਰਦਾਸ ਸਿੰਘ ਚਹੂੰ ਓਰ ਧਿਆਨ ਕਰ,
ਮਾਰੇ ਤਲਵਾਰਨ ਸੋ ਤੁਰਕਨ ਬਿਡਾਰ ਹੈ।
ਪੇਖ ਕੇ ਪਠਾਨ, ਕਹੈਂ ਬਡੋ ਬਲਵਾਨ,
ਇਹ ਵਾਹੇ ਹਥਿਆਰ ਤਾਹੇਂ ਦੀਨੇ ਡਰ ਡਾਰ ਹੈ।
ਏਕ ਓਰ ਖੰਡਾ ਪ੍ਰਹਾਰਤ ਮਲੇਛਨ ਕੋ,
ਬਾਵੇਂ ਅੰਗ ਤੁਰਕਨ ਕਉ ਬਰਛਨ ਸੁ ਮਾਰ ਹੈ। ੩੬।

ਦੋਹਰਾ

ਘਾਇ ਲਗੇ ਮੂਰਛਤ ਗਿਰਿਓ, ਉਠਿਓ ਸੁਚੇਤ ਸੰਭਾਰ।
ਫਿਰ ਮਾਰਤ ਤਲਵਾਰ ਸੋ, ਤੁਰਕਨ ਦੇਤ ਬਿਦਾਰ। ੩੭।

ਸਵੈਯਾ

ਮਾਰ ਪਠਾਣ ਸੁ ਬਰਛਾ ਹੀਓ, ਤਬ ਘਾਇਲ ਹੋਇ ਸੁ ਡੇਰੇ ਮੂੰ ਆਇਓ।
ਸ਼ਾਮ ਸਿੰਘ ਅਟਾਰੀ ਸੁ ਵਾਲੇ ਤਬੈ, ਚੌ ਭਰਾਤਨ ਹੂੰ ਰਲ ਹੱਲਾ ਕਰਾਇਓ।
ਇਹ ਕਹਿਓ ਲਲਕਾਰ ਤਿਨ੍ਹੈਂ, ਅਬ ਮਾਰੇਂਗੇ ਨਹਿੰ ਜਾਣ ਸੁ ਪਾਇਓ।
ਤਲਵਾਰ ਕਟਾਰ ਸੁ ਬਰਛੇ ਬੰਦੂਕਨ, ਤੁਰਕ ਹਨੇ ਨਹਿ ਅੰਤ ਸੋ ਆਇਓ ।੩੮।

ਦੋਹਰਾ

ਸਿੰਘਨ ਮਾਰੇ ਤੁਰਕ ਬਹੁ, ਡਿਗੇ ਮੂਰਛਾ ਖਾਇ।
ਜਿਉਂ ਬਾਵੀ ਬਨ ਮੇਂ ਪਰਤ, ਬਿਰਛਨ ਕਾਟ ਗਿਰਾਇ। ੩੯।

ਕਬਿੱਤ

ਗੁਲਾਬ ਸਿੰਘ ਰਾਜਾ, ਹਰੀ ਸਿੰਘ ਚੜ੍ਹ ਮਾਰਤ ਹੈਂ,
ਬੁੱਧ ਸਿੰਘ, ਅਤਰ ਸਿੰਘ ਲੜਤ ਰਿਸਾਇ ਕੇ।
ਅਚਲ ਸਿੰਘ ਜਾਇ ਘਣੇ ਜਾ ਮਾਰੇ ਤੁਰਕਨ ਕੋ,
ਤਾਰਾ ਸਿੰਘ ਹੱਲਾ ਕਰ ਦੀਨੇ ਸੋ ਭਜਾਇ ਕੇ।
ਸ਼ਾਮ ਸਿੰਘ, ਜਗਤ ਸਿੰਘ, ਚਤਰ ਸਿੰਘ, *ਜੈ ਸਿੰਘ,

---

* ਸੋਹਨ ਲਾਲ ਲਿਖਦਾ ਹੈ ਕਿ ਅਟਾਰੀ ਵਾਲੇ ਚਾਰੇ ਭਰਾਵਾਂ ਨੇ ਇਸ ਯੁੱਧ ਵਿਚ ਹਿੱਸਾ ਲਿਆ। ਵਿਸਥਾਰ ਲਈ ਵੇਖੋ, ਤਤਕਰਾ ।

ਲੜੇ ਹਠ ਧਾਰ ਸੁ ਬੰਦੂਕਨ ਚਲਾਇ ਕੇ ।
ਮਾਰੇ ਹਥਿਆਰ ਧਾਰ ਕਾਲ ਮੇਂ ਬਹਾਏ ਬਹੁ,
ਜੀਤ ਕੇ ਮਲੇਛ ਜਸ ਡੰਕਾ ਸੁ ਬਜਾਇ ਕੇ ।੪੦।

ਦੋਹਰਾ

ਗਿੱਦੜ ਗਲੇ ਤੇ ਹਾਰ ਕੇ, ਭਾਜੇ ਤੁਰਕ ਖਿਸਾਇ ।
ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਸਿੰਘਨ ਭਿਓ ਸਹਾਇ ।੪੧।

ਸੋਰਠਾ

ਕੋਊ ਦਿਨ ਐਸ ਸੁ *ਬੀਤ, ਰਲ ਤੁਰਕਨ ਕੀਨੋ ਮਤਾ ।
ਲੜੋ ਸੁ ਰਿਸ ਧਰ ਚੀਤ, ਸਿੰਘਨ ਕੋ ਜੀਤਿ ਆਵੇਂ ।੪੨।

ਕਬਿੱਤ

ਸਾਰ ਸਰਕਾਰ ਮੇਂ ਪਨਾਈ ਲਿਖ ਭਲੀ ਭਾਂਤ,
ਆਏ ਤੁਰਕ ਜੋਰ ਹਮ ਜੀਤੇ, ਗਏ ਹਾਰ ਵੈ ।
ਚਾਰ ਯਾਰੀ †ਹਰਦਾਸ ਸਿੰਘ ਲੜਿਓ ਰਿਸ ਧਾਰ ਅਤਿ,
ਤਿਨ ਮਾਰੇ ਹੈਂ ਮਲੇਛ, ਗਏ ਘਾਇਲ ਸੁ ਡਾਰ ਵੈ ।
ਔਰ ਸੋ ਅਟਾਰੀ ਵਾਲੇ ਕੀਨੋ ਬਹੁ ਪੌਰਖ ਹੈ,
ਜੰਗ ਕਰ ਹਨੇ ਘਨੇ ਤੁਰਕ ਬਿਡਾਰ ਵੈ ।
ਦੁਇ ਲਾਖ ਪਰਮਾਨ, ਆਏ ਤੁਰਕ ਬਲਵਾਨ,
ਪਠਿਓ ਸਿੰਘ ਸੂਰਾ ਜਾਨ, ਨਹੀਂ ਕਰਤ ਖੁਆਰ ਵੈ ।੪੩।

---

* ਸਰ ਲੈਂਪਲ ਗ੍ਰਿਫਨ ਦੇ ਲਖ ਤੋਂ ਵੀ ਇਸ ਗੱਲ ਦੀ ਪੁਸ਼ਟੀ ਹੁੰਦੀ ਹੈ ਕਿ ਖ਼ਾਲਸਾ ਫੌਜ ਕਈ ਦਿਨ ਤਕ ਬਚਾਉ ਦੀ ਲੜਾਈ ਲੜਦੀ ਰਹੀ । ਵੇਖੋ, ਪੰਜਾਬ ਚੀਫਸ, ਪੰਨਾ ੧੭।

† ਇਸ ਡੇਰੇ ਦਾ ਨਾਂ ਡੇਰਾ ਚਾਰ ਯਾਰੀ ਇਸ ਕਰਕੇ ਪਿਆ ਸੀ ਕਿਉਂ ਜੋ ਇਹ ਅਤੇ ਇਸ ਦੇ ਤਿੰਨ ਯਾਰ ਹੋਰ ਰਾਮ ਸਿੰਘ, ਭੂਪ ਸਿੰਘ, ਅਤੇ ਚੇਤ ਸਿੰਘ ਜਿਹੜੇ ਡਾਢੇ ਸੋਹਣੇ ਅਤੇ ਸੁਨੱਖੇ ਜਵਾਨ ਸਨ, ਸਦਾ ਇਕੱਠੇ ਰਹਿੰਦੇ ਸਨ । ਮਹਾਰਾਜ ਇਨ੍ਹਾਂ ਨੂੰ ਬਹੁਤ ਪਸੰਦ ਕਰਦੇ ਸਨ ।

## *ਕਬਿੱਤ

ਸੁਣ ਸਰਕਾਰ ਲਿਖ ਪਠਿਓ ਉਦਾਰ ਹੋਇ,
ਦਿਹੋ ਸੁ ਇਨਾਮ ਹਰਦਾਸ ਸਿੰਘ ਬਾਣੀਏ।
ਰਾਜਨ ਰਾਜਾਨ ਸੁਚੇਤ ਸਿੰਘ ਭਲੀ ਖ਼ਾਨ,
ਤਾਈਂ ਕੋ ਚੜ੍ਹਾਨ ਜੀਤ ਬੇਗ ਤੁਰਕ ਆਣੀਏ।
ਖੁਸ਼ਹਾਲ ਸਿੰਘ ਜਮਾਦਾਰ ਤੁਰਕਨ ਬਿਦਾਰ ਹੇਤ,
ਅੜਦਲੀ †ਸਰਕਾਰ ਕੇ ਜੋ ਚੜ੍ਹੇ ਹਠ ਠਾਣੀਏ।
ਸ਼ੇਰ ਸਿੰਘ ਓਰ ਲਿਖ ਜਾਹੁ ਸੁ ਪਸ਼ੌਰ ਤੁਮ,
ਲੜੋ ਹਿਤ ਲਾਇ, ਨਾਹ ਪਾਛੇ ਪਗ ਠਾਣੀਏ।
‡ਫਰਾਂਸੀਸ ਕੋ ਚੜ੍ਹਾਇ, ਕਹਿ ਬੇਗ ਅਬ ਜਾਇ,
ਤਹਾਂ ਲੜੋ ਬਲ ਪਾਇ, ਮਾਰੋ ਤੁਰਕ ਰਾਜਧਾਨੀਏ।
ਮਲੇਛਨ ਸੋ ਸੁਨਿਓ ਕਾਨ, ਆਏ ਸਿੰਘ ਬਲਵਾਨ,
ਅਗੇ ਹੀ ਸੋ ਲੜੋ ਜਾਣ, ਦੇਰ ਨਾ ਕਰਾਨੀਏ। ੪੪।

## ਕਬਿੱਤ

ਤਬ ()ਸਲਕ ਕਰਾਏ, ਤੋਪਾਂ ਰਹਿਕਲੇ ਚਲਾਏ,
ਸੁਣ ਸਿੰਘ ਸੁ ਰਿਸਾਏ, ਕਹੇਂ ਤੋਪਨ ਚਲਾਈਏ।
ਬੁੱਧ ਸਿੰਘ ਇਤ ਓਰ, ਕਰੀ ਸਲਕ ਬਹੋਰ,
ਯਾਰ ਖਾਨ ਸੁਣ ਘੋਰ, ਕਹੇ ਲੋਗਨ ਸੁਣਾਈਏ।

---

* ਸਾਰੀ ਰਚਨਾ ਵਿਚ ਕੇਵਲ ਇਹੋ ਹੀ ਇਕ ਕਬਿੱਤ ਹੈ ਜਿਸ ਦੇ ਛੇ ਚਰਣ ਹਨ।

† ਅੜਦਲੀ ਤੋਂ ਭਾਵ ਖੁਲ੍ਹੇ ਘੋੜ ਚੜ੍ਹਿਆਂ ਦੀ ਉਹ ਫੌਜ ਹੈ ਜਿਹੜੀ ਮਹਾਰਾਜਾ ਸਾਹਿਬ ਨੇ ਖਾਸ ਤੌਰ ਤੇ ਬਣਾਈ ਸੀ। ਇਹ ਫੌਜ ਬੌਡੀ ਗਾਰਡ ਦਾ ਦਰਜਾ ਰਖਦੀ ਸੀ। ਸੰਨ ੧੯੩੭ ਦੇ ਕਾਗਜ਼ਾਂ ਵਿਚ ਇਸ ਦੇ ਸਵਾਰਾਂ ਦੀ ਸੰਖਿਆ ੨੦੦੦ ਦਰਜ ਹੈ।

‡ ਸ਼ਾਹਜ਼ਾਦਾ ਸ਼ੇਰ ਸਿੰਘ ਅਤੇ ਉਹਦੇ ਨਾਲ ਫਰਾਂਸੀਸੀ ਅਫਸਰ ਅਤੇ ਪਿਆਦਾ ਪਲਟਨਾਂ ਦੇ ਬਤੌਰ ਸਜਰੀ ਸਹਾਇਕ ਫੌਜ ਦੇ ਜਾਵਣ ਦੀ ਪੁਸ਼ਟੀ ਸੋਹਨ ਲਾਲ ਤੋਂ ਵੀ ਹੁੰਦੀ ਹੈ। ਵੇਖੋ, ਦਫਤਰ ਦੂਜਾ, ਪੰਨਾ ੩੩੯ ਤੋਂ ੪੧੬।

() ਫ਼ਾਰਸੀ ਸ਼ਬਦ 'ਸ਼ਲਕ' ਅਰਥਾਤ ਤੋਪ ਚਲਾਣਾ।

ਦੇਖੇ ਸਾਹਿਬ ਰਜ਼ਾਇ, ਜੱਟ ਬੂਟ ਰਲ ਆਏ,
ਤੋਪਾਂ ਸਾਮੁਣੇ ਚਲਾਏ, ਸੁਣ ਮਰੇ ਬਿਖ ਖਾਈਏ ।
ਜੁੜੇ ਕਰੇਂ ਜੰਗ, ਮਾਰੇਂ ਸਿੰਘਾਂ ਨੂੰ ਨਿਸੰਗ,
ਰਿਦੈ ਭਾਵੇ ਇਹੋ ਢੰਗ, ਰਾਤੋ ਰਾਤ ਹੀ ਸੁਧਾਈਏ । ੪੫ ।

ਦੋਹਰਾ

ਯਾਰ ਮੁਹੰਮਦ ਔਰ ਸਭ, ਖ਼ਲੀਫਾ ਕਹਿ ਸਮਝਾਇ ।
*ਫਜਰ ਹੋਇ ਚੜ੍ਹ ਮਾਰ ਹੈਂ, ਕੇਤਕ ਸਿੰਘ ਰਹਾਇ । ੪੬ ।

ਸੋਰਠਾ

ਦੁਇ ਲਾਖ ਪਰਮਾਨ, ਗਾਜ਼ੀ ਆਏ ਹੈਂ ਸਭੈ ।
ਕੇਤਕ ਸਿੰਘ ਬਲਵਾਨ, ਮਾਰੇਂਗੇ ਹਮ ਪਲਕ ਮੈਂ । ੪੭ ।

ਕਬਿੱਤ

ਇਹੋ ਰਿਦਿ ਧਾਰ, ਤਬ †ਜਾਮਨੀ ਗੁਜ਼ਾਰ
ਕਰ ਮਨ ਮੇਂ ਬਿਚਾਰ, ਚੜ੍ਹੇ ਲੜੇ ਹਠ ਧਾਰ ਕੈ ।
ਡੇਰੇ ਡੇਰੇ ਲੀਓ ਵੰਡ, ਸਬੈ ‡ਬਰਬੰਡ ਚੜ੍ਹ,
ਖੰਡ ਖੰਡ ਸਿੰਘਨ ਕੋ ਡਾਰੈਂ ਬਲ ਧਾਰ ਕੈ ।
ਐਸੇ ਗਣ ਆਇ ਬਲ ਸਾਹਿਬ ਕੋ ਪਾਇ,
ਮਾਰੇਂ ਸਿੰਘਨ ਕੋ ਧਾਇ ਏਕ ਏਕ ਨੂੰ ਪਚਾਰ ਕੈ ।
ਅਕੋੜੇ ਹੂੰ ਕੇ ਪਾਸ ਗੜ੍ਹ ਸਿੰਘਨ ਬਣਾਇ ਭਲ,
ਢਾਇ ਤਹਿ ਬੇਗ ਆਵੈਂ ਸਿੰਘਨ ਕੋ ਮਾਰ ਕੈ । ੪੮ ।

---

* ਯਾਰ ਮੁਹੰਮਦ ਦੇ ਖ਼ਲੀਫੇ ਨਾਲ ਮਿਲ ਜਾਣ ਦਾ ਜਿਕਰ ਮੋਹਨ ਲਾਲ ਅਤੇ ਦੀਵਾਨ ਅਮਰ ਨਾਥ ਨੇ ਵੀ ਕੀਤਾ ਹੈ। ਪਰੰਤੂ ਪਿੱਛੋਂ ਸ: ਬੁੱਧ ਸਿੰਘ ਉਸ ਨੂੰ ਨੀਤੀ ਦੁਆਰਾ ਪ੍ਰੇਰਨਾ ਕਰਕੇ ਆਪਣੇ ਵੱਲ ਕਰ ਲੈਂਦਾ ਹੈ। ਇਸੇਲਈ ਸ਼ਾਇਦ ਇਸ ਨੇ ਖ਼ਲੀਫ਼ੇ ਨੂੰ ਰਾਤ ਵੇਲੇ ਹਮਲਾ ਕਰਨ ਦੀ ਸਲਾਹ ਦਿੱਤੀ ਕਿਉਂ ਜੋ ਇਸ ਦੇ ਮਨ ਵਿਚ ਖੋਟ ਸੀ। ਵੇਖੋ, ਲੈਪਲ ਗ੍ਰਿਫਨ, ਪੰਨਾ ੧੯੬।

† ਸੰਸਕ੍ਰਿਤ ਸ਼ਬਦ, ਅਰਥ–ਰਾਤ।

‡ ਹਿੰਦੀ ਸ਼ਬੰਦ ਅਰਥ–ਬਲਵੰਤ ਅਤੇ ਬਲਵਾਲਾ ।

ਸਵੈਯਾ

ਆਇ ਪਰੇ ਸੋ ਮਲੇਛ ਘਣੇ, ਨਹਿ ਅੰਤ ਬੇਅੰਤ ਸੁ ਫੌਜ ਲਖਾਏ ।
ਸਿੰਘ ਗਏ ਕੁਛ ਸਾਰ ਕੋ ਲੈਣ, ਤੋ ਪਾਛੇ ਲਗਾਇ ਲੀਏ ਤਹਿ ਆਏ ।
ਏਕ ਓਰ ਤੇ *ਰਾਜਾ, ਹਰੀ ਸਿੰਘ ਹੈ, ਇਕ ਓਰ ਦੁਆਬੀਏ ਸਿੰਘ ਸਹਾਏ ।
ਬੁੱਧ ਸਿੰਘ ਕੇ ਸੰਗ ਸੁ ਸਿੰਘ ਘਣੇ, ਬੀੜ ਤੋਪਨ ਰਹਿਕਲੇ ਬੇਗ ਚਲਾਏ ।੪੯।

ਸਵੈਯਾ

ਸ਼ਾਮ ਸਿੰਘ ਅਟਾਰੀ ਸੁ ਵਾਲੇ ਸਬੈ, ਕਮਰਾਂ ਕਸਕੈ ਲੜਨਾ ਮਨ ਭਾਏ ।
ਚਾਰ ਯਾਰੀ ਕੇ ਜੋ ਸਰਦਾਰ ਹੁਤੇ, ਸੋ ਚੜ੍ਹੇ ਸਭ ਹੀ ਰਿਦ ਮਾਹਿੰ ਰਿਸਾਏ ।
ਪਿੰਡੀ ਵਾਲੀਏ ਸਿੰਘ ਸੁ ਰਜਬਨ ਲਉ, ਚੜ੍ਹਕੇ ਸਭ ਹੀ ਕਰ ਜੁੱਧ ਸਹਾਏ ।
ਲੱਬ ਪਲਿੱਬ ਕਰੈਂ ਜੁੱਧ ਗੰਧਨ, ਨੈਕ ਲੜੈਂ ਕਿਨ ਹੂੰ ਕਿੜਰਾਏ । ੫੦ ।

ਕਬਿੱਤ

ਜੈਸੇ ਘਟ ਕਾਰੀ, ਆਵੈ ਪੌਣ ਕੀ ਹੁਲਾਰੀ,
ਫੌਜ ਤੁਰਕਨ ਕੀ ਭਾਰੀ, ਪੇਖ ਸਿੰਘ ਸੁਕਚਾਤ ਹੈਂ ।
ਕਹੇਂ ਕਰ ਜੋਰ, ਗੁਰ ਕੀਜੀਏ ਬਹੋਰ,
ਸੁਖ ਦੇ ਹਮੇਂ ਤੋਰ, ਮਾਰੇਂ ਤੁਰਕਨ ਕੀ ਜਾਤ ਹੈਂ ।
ਤੋਪਨ ਚਲਾਵੈਂ, ਨਹਿ ਸੰਕਾਵੈਂ ਆਗੇ ਧਾਵੈਂ ।
ਮੂਢ ਬਾਣ ਬਰਖਾਵੈਂ, ਓ ਜੁਝਾਵੈਂ ਨਿਜ ਭਾਤ ਹੈਂ ।
ਭਾਗੈ ਮਿਲ ਦੌੜ ਠੌਰ ਠੌਰ ਮੇਂ ਗਿਰਤ ਕੋਰ,
ਭੂਲੀ ਸਭ ਤੋਰ, ਪੀਠ ਓਰ ਕੇ ਰਿਸਾਤ ਹੈਂ । ੫੧ ।

ਕਬਿੱਤ

ਆਵਨ ਅਕਾਸ਼ ਉਡ ਧੂਰ ਪੂਰ ਸੂਰ ਮਗ,
ਹੇਰ ਕੇ ਭਿਆਨ ਜੰਗ ਦੇਵ ਚਕਿ ਮਾਨ ਹੈਂ ।
ਜੈਸੇ ਦੇਵ ਦਾਨੋ ਮਿਲ, ਕਰਤ ਸੁ ਰਾਰ ਮਾਨੋ,
ਤੈਸੇ ਹੀ ਰਿਸਾਇ ਆਏ ਮੁਗਲ ਪਠਾਨ ਹੈਂ ।

* ਭਾਵ ਰਾਜਾ ਗੁਲਾਬ ਸਿੰਘ ਤੋਂ ਹੈ ।

ਸਿੰਘ ਸੁ ਰਿਸਾਇ ਚੜ੍ਹੇ, ਈਨ ਕੋ ਬਣਾਇ ਕਰੈ,
ਗੁਰੂ ਜੋ ਸਹਾਇ, ਤਬ ਮਾਰੈਂ ਇਹ ਖਾਨ ਹੈਂ।
ਤੋਪਨ ਚਲਾਇ ਕਈ ਗਿਰੈਂ ਖਾਇ ਘਾਇ,
ਆਵੈਂ ਸਾਮੁਨੇ ਹੀ ਧਾਇ, ਬੜੇ ਸੂਰ ਹਠ ਠਾਨ ਹੈਂ। ੫੨।

ਕਬਿੱਤ

ਏਕ ਓਰ ਰਾਜੇ ਹੈਂ ਸੁਚੇਤ ਸਿੰਘ ਲੜੈਂ ਉਤ,
ਗੁਲਾਬ ਸਿੰਘ ਹਰੀ ਸਿੰਘ ਮਾਰੈਂ ਲਲਕਾਰ ਕੈ।
ਬੁੱਧ ਸਿੰਘ ਸੰਗ ਸੁ ਦੁਆਬੀਏ ਲੈ ਸਿੰਘ ਬਹੁ,
ਸ਼ਾਮ ਸਿੰਘ ਅਟਾਰੀ ਵਾਲੇ ਲੜਤ ਹਕਾਰ ਕੈ।
ਪਿੰਡੀ ਵਾਲੇ ਸਿੰਘਨ ਮੇਂ ਸੋਢਬੰਸ ਅੰਸ ਭਲੇ,
*ਝਿਰਮਲ ਸਿੰਘ ਨਾਮ ਲੜਿਓ ਤੁਰਕਨ ਪਚਾਰ ਕੈ।
ਆਇ ਕੇ ਪਠਾਣ ਤਿਨ ਮਾਰਿਓ ਹਥਿਆਰ ਜਾਣ,
ਲਾਗੋ ਘਾਉ ਮਾਨ ਡਿਗਿਓ ਸੋਢੀ ਡਰ ਡਾਰ ਕੈ। ੫੩।

ਕਬਿੱਤ

ਉਠਿਓ ਸੰਭਾਰ ਕਹੇ ਮੁਖੋਂ ਮਾਰ ਮਾਰ,
ਫੜ ਬੇਗ ਤਲਵਾਰ, ਸੁ ਪਠਾਣ ਸੀਸ ਝਾਰਿਓ।
ਔਰ ਸਿੰਘ ਆਏ, ਸੁ ਬੰਦੂਕਨ ਚਲਾਏ,
ਸੁ ਤਮਾਂਚੇ ਹੂੰ ਵਗਾਹੇ, ਮਾਰ ਮਾਰ ਸੁ ਉਚਾਰਿਓ।
ਦੋਊ ਦਲ ਭਾਰੇ, ਚੜ੍ਹੇ ਦੀਰਘ ਡਰਾਰੇ,
ਕਾਰੋ ਦੁੰਦਭ ਨਗਾਰੇ, ਭੇਰੀ ਬਾਜਤ ਅਪਾਰਿਓ।
ਤੁਰਮ ਤੰਬੂਰ ਢੋਲ ਡੱਫਰਓ ਪੂਰ ਨੂਰ,
ਧੂਰ ਉੜ ਸੂਰ ਛੁਪ ਹੋਏ ਅੰਧਕਾਰਿਓ। ੫੪।

ਕਬਿੱਤ

ਤੁਪਕ ਤਬਰ ਸੁ ਕਟਾਰ ਧਾਰ ਮਾਰਤ ਹੈਂ,
ਤੀਰ ਤਲਵਾਰ ਘਾਉ ਕਰੈਂ ਬਰਛੀਨ ਕੋ।

* ਅਨੁਮਾਨ ਹੈ ਕਿ ਝਰਮਲ ਸਿੰਘ ਹਰਨਪੁਰ ਦੇ ਸੋਢੀ ਖਾਨਦਾਨ ਵਿਚੋਂ ਇਕ ਜੋਧਾ ਸੀ।

ਕਰ ਲੈ ਤਮਾਚੇ ਬਜਰ ਗੁਰਜ ਧੋਪ ਗਦਾ,
ਅਰ ਤਰਸੂਲ ਅਰ ਚਲਾਵੈ ਕਰਾਬੀਨ ਕੋ ।
ਤੋਪਨ ਛਲਕ ਯਾਕੀ ਚਲਤੁ ਪਲਕੁ ਮਾਂਈਂ,
ਝਲਕ ਤਿਸ ਆਗੇ ਭਟ ਦਲਤੁ ਦਲੀਨ ਕੋ ।
ਮਾਚਿਓ ਘਮਸਾਨ, ਆਣ ਗਿਰਤ ਪਠਾਣ ਜੁਆਨ,
ਛੂਟਤ ਪਰਾਣ ਭਿਸ਼ਤ ਭਰੇ ਹੈਂ ਪ੍ਰਬੀਨ ਕੋ । ੫੫ ।

ਕਬਿੱਤ

ਚਾਰ ਯਾਰੀ ਹਰਦਾਸ ਸਿੰਘ ਚੜ੍ਹਨ ਸੁ ਲਗਿਓ ਜਬ,
ਮਨੇ ਕਰੇ ਯਾਰ ਤੁਮ ਬੈਠੋ ਧੀਰ ਧਾਰ ਕੈ ।
ਰਾਜਾ ਹੈ ਸੁਚੇਤ ਸਿੰਘ ਮਨੇ ਕਰ ਕਹੇ,
ਤਹਿ ਜ਼ਖਮ ਨਵੀਨ ਖੁਲ੍ਹ ਜੈ ਹੈਂ ਦੁਖਦਾਰ ਕੈ ।
ਅਗੋਂ ਵੈ ਸੁਣਾਇ ਹੋਇ ਸਾਹਿਬ ਰਜ਼ਾਇ,
ਲੜ ਮਰੈਂ ਗਤ ਪਾਇ ਸਾਥ ਬੇਦਨ ਉਚਾਰ ਕੈ ।
ਮਾਨੀ ਨਾਹੀਂ ਕਾਹੂ ਬਾਤ ਚੜ੍ਹਿਓ ਰਿਸਾਤ ਮਨ,
ਬੰਨ੍ਹ ਕੇ ਸੁ ਫੱਟ ਕਸ ਕਮਰ ਤਿਆਰ ਕੈ । ੫੬ ।

ਦੋਹਰਾ

ਤੁਰਕਨ ਕੇ ਸਨਮੁਖ ਲਰਤ, ਨੈਕ ਨ ਮੂਰਤ ਡੀਠ ।
ਤਾ ਕੀ ਜਨਨੀ ਲਾਜ ਹੈ, ਰਣ ਮੇਂ ਦੇਤ ਜੁ ਪੀਠ । ੫੭ ।

ਛਪੈ

ਬੜ ਹਠ ਮਨ ਮੇਂ ਧਾਰ, ਚਲਿਓ ਰਣ ਸਨਮੁਖ ਸੋਈ ।
ਦੀਨ ਮਜ਼ੁਬ ਕੋ ਜੰਗ, ਕਰੈਂ ਜਸ ਜਗ ਮੇਂ ਹੋਈ ।
ਜੀਤੇ ਮੁਗਲ ਪਠਾਣ, ਜੋਰ ਕਰ ਤੁਰਕ ਬਿਦਾਰੈਂ ।
ਤੁਰਕ ਤੇਜ ਸੋ ਆਇ, ਕਹੈਂ ਅਬ ਸਿੰਘਨ ਮਾਰੈਂ ।
ਆਪਣ ਪੀਰ ਮਨਾਇਕੇ, ਯਵਨ ਪਰੇ ਸੰਬੂਹ ਹਰਲ ।
ਤੁਪਕ ਤੀਰ ਸੁ ਬਰਛੀਏ, ਤਲਵਾਰ ਸ ਮਾਰਤ ਹੈਂ ਪ੍ਰਬਲ । ੫੮ ।

### ਦੋਹਰਾ

ਯਾਰ ਮੁਹੰਮਦ ਅਰ ਮੁਗ਼ਲ, ਸੰਗ ਲੈ ਸੈਣ ਅਪਾਰ ।
ਖ਼ਲੀਫ਼ਾ ਕਹਿਤ ਸੁ ਕੋਪ ਕੈ, ਅਬ ਸਿੰਘਨ ਕੋ ਮਾਰ । ੫੯ ।

### ਕਬਿੱਤ

ਆਏ ਤੁਰਕ ਧਾਇ, ਲੜੇ ਸਿੰਘਨ ਸੋ ਆਇ,
ਅਗੋਂ ਤੋਪਨ ਚਲਾਇ, ਘਾਇ ਖਾਇ ਆਏ ਸਾਮੁਨੇ ।
ਕਈ ਸਿੰਘ ਮਾਰੇ, ਪਿਖ ਯਵਨ ਸੰਭਾਰੇ,
ਬੜੇ ਦੀਰਘ ਡਰਾਰੇ, ਕਾਰੇ ਚੋਟਨ ਚਲਾਵਨੇ ।
ਬਰਛੇ ਬੰਦੂਕਨ ਕਟਾਰ ਧਾਰ ਮਾਰਤ ਹੈਂ,
ਕਟੇ ਭਟ ਦੋਹੂ ਓਰ, ਲੜਤ ਰਿਸਾਵਨੇ ।
ਰੁਧਰ ਪ੍ਰਵਾਹ ਔਰ ਨੱਦਨ ਜਿਉਂ ਛੱਬ ਪਾਏ,
ਵਾਰ ਜੋ ਸਿਆਰ ਗੀਧ ਜੋਗਨੀ ਅਘਾਵਨੇ । ੬੦ ।

### ਕਬਿਤ

ਸੈਦੋ ਵਾਲ ਪਿੰਡ ਤਹਾਂ ਅੜਤਲਾ *ਲੈਇਰ ਅਕੋੜੇ,
ਲੜੇ ਤਬ ਸਿੰਘ ਮਨ ਕੋਪ ਬਲ ਧਾਰ ਕੈ ।
ਤੀਰ ਤੁਪਕ ਚਲਾਵੈਂ, ਬਹੁ ਗੋਲੀ ਬਰਖਾਵੈਂ,
ਕਈ ਸਿੰਘ ਮਰ ਜਾਵੈਂ, ਪੈ ਮਲੇਛਨ ਕੋ ਮਾਰ ਕੈ ।
ਦੁੰਦਭ ਨਗਾਰੇ, ਮਾਰੂ ਬਾਜਤ ਜੁਝਾਰੇ,
ਕਟੇ ਰੁਧਰ ਪਰਨਾਲੇ, ਸੁਭਰ ਚਲਤ ਅਪਾਰ ਕੈ ।
ਯਵਨ ਸੁ ਕੋਪ ਕਰ ਮਾਰੇ ਤਲਵਾਰ ਧਾਰ,
ਸਿੰਘ ਸੁ ਬਿਡਾਰ, ਕਰੈਂ ਘਾਇਲ ਸੁ ਭਾਰ ਕੈ । ੬੧ ।

---

* ਅੜਤਲਾ ਲੈਇਰ ਅਰਥਾਤ—ਓਟ ਲੈ ਕੇ । ਇਤਿਹਾਸਕ ਵਾਕਿਆਤ ਇਹ ਹਨ ਕਿ ਆਖਰੀ ਟਾਕਰਾ ਸੈਦੋਵਾਲ ਨਾਮੇ ਪਿੰਡ ਵਿੱਚ ਹੋਇਆ ਸੀ ਅਤੇ ਖ਼ਾਲਸਾ ਫ਼ੌਜ ਨੇ ਇਸ ਪਿੰਡ ਵਿਚ ਆਸਰਾ ਅਥਵਾ ਅੜਤਲਾ ਲਿਆ ਸੀ । ਵੇਖੋ, ਲੈਪਲ ਗ੍ਰਿਫ਼ਨ, ਪੰਨਾ ੧੯੬; ਪਸ਼ਾਵਰ ਗਜ਼ਟੀਅਰ, ਸਫਾ ੬੬, ਐਡੀਸ਼ਨ ਸੰਨ ੧੮੯੭-੯੮ ।

ਦੋਹਰਾ

ਲੜੇ ਕਟਾ ਵੱਢ ਹੋਇ ਬਹੁ, ਤੁਰਕਨ ਜੋਰ ਮਚਾਇ ।
ਬਿਰਦ ਲਾਜ ਰਾਖੀ ਗੁਰੂ, ਆਇ ਸੁ ਕੀਨ ਸਹਾਇ । ੬੨ ।

ਛਪੈ ਛੰਦ

ਆਇ ਸ਼ਹੀਦ ਸੁ ਖਰੈਂ, ਮਾਰ ਤੁਰਕਾਨ ਸ਼ਿੰਘਾਰੈਂ ।
ਪਿੰਡੋਂ ਬਾਹਰ ਕਾਢ, ਕਤਲ ਕਰ ਭੋਇੰ ਤੇ ਡਾਰੈਂ ।
ਸੁਚੇਤ ਸਿੰਘ ਰਾਜਾਨ, ਲੜਿਓ ਰਣ ਸਨਮੁਖ ਹੋਈ ।
ਮਾਰੇ ਮੁਗਲ ਪਠਾਣ, ਤਾਈਂ ਸੁਧ ਰਹੀ ਨਾ ਕੋਈ ।
ਗੁਲਾਬਸਿੰਘ ਰਾਜਾ ਕੋਪਿਓ ਸੈਣਾ ਸਹਿਤ ਸੋ ਲੜਿਓ ਅਤਿ।
ਹਰੀ ਸਿੰਘ ਲੈ ਫੌਜ, ਲੜ ਤੁਰਕਨ ਡਾਰੀ ਬਿਪਤਿ । ੬੩ ।

ਕਬਿੱਤ

ਬੁੱਧ ਸਿੰਘ, ਅਤਰ ਸਿੰਘ, ਲਹਿਣਾ ਸਿੰਘ ਲੜੇਂ ਬਹੁ,
ਦੁਆਬੀਏ ਜੋ ਸਿੰਘ ਸੰਗ ਮਾਰੇਂ ਤੁਰਕਾਨ ਕੋ ।
ਸ਼ਾਮ ਸਿੰਘ, ਜੈ ਸਿੰਘ ਕੋਪ ਕਰ ਮਾਰਤ ਮਲੇਛਨ ਕੋ,
*ਕਿਸ਼ਨ ਸਿੰਘ, ਅਚਲ ਸਿੰਘ ਨੇਜਾ ਮਾਰ ਤਾਣ ਕੋ ।
ਪਿੰਡੀ ਵਾਲੇ ਸਿੰਘ ਔਰ ਰਜਬਨ ਵਾਹੇ ਫਟ,
ਬੱਢੇ ਢਟ ਗਿਲਜੇ ਆਏ, ਮਾਰੇ ਹਠ ਠਾਣ ਕੋ ।
ਸਟਕ ਪਟਕ ਚਟ ਸ਼ਬਦ ਭੰਕਾਰ ਹੋਤ,
ਰੁਧਰ ਕੀ ਨਦੀ ਵਗ ਚਲੀ ਧੁਰ ਥਾਨ ਕੋ । ੬੪ ।

ਸਵੈਯਾ

ਪਾਇ ਰਜਾਇ ਸੁ ਸਾਹਿਬ ਕੀ, ਗੁਰ ਆਪ ਸਹਾਇਕ ਸਿੰਘਨ ਆਏ ।
ਤਾਈਂ ਸ਼ਹੀਦਨ ਤੁਰਕ ਘਣੇ ਹਨ, ਮਾਰ ਬਿਦਾਰ ਮਲੇਛ ਗਿਰਾਏ ।

---

* ਇਸ ਲੜਾਈ ਵਿੱਚ ਅਦੁਤੀ ਬਹਾਦਰੀ ਦਿਖਾਣ ਵਾਲੇ ਜਿਨ੍ਹਾਂ ਸਰਦਾਰਾਂ ਲਈ ਮਹਾਰਾਜਾ ਰਣਜੀਤ ਸਿੰਘ ਨੇ ਲਾਹੌਰੋਂ ਖਿਲਤਾਂ ਭੇਜੀਆਂ, ਉਨ੍ਹਾਂ ਦੇ ਨਾਮ ਸੋਹਨ ਲਾਲ ਨੇ ਵੀ ਓਹੀ ਦਿਤੇ ਹਨ ਜੋ ਇਸ ਕਬਿੱਤ ਵਿੱਚ ਲਿਖੇ ਹਨ ।

ਧੜ *ਪਹਿ ਧੜ ਸੀਸ ਪਹਿ ਸੀਸ ਗਿਰੋ, ਸੋ ਭਿਆਨਕ ਜੰਗ ਕਹਿਓ ਨਾ ਜਾਏ।
ਦਾਸ ਗਣੇਸ਼ ਕਹਾਂ ਬਰਨੈਂ, ਬਹੁ ਤੁਰਕ ਹਨੇ ਕੁਛ ਕੀਮ ਨ ਪਾਏ ।੬੫।

ਦੋਹਰਾ

ਮਾਰੇ ਤੁਰਕ ਅਨੇਕ ਤਹਿ ਜਲ ਮਹਿ ਕੁਛ †ਡੁਬਾਇ ।
ਫ਼ਤਿਹ ਭੁਈ ਸ੍ਰੀ ਖ਼ਾਲਸੇ, ਮਲੇਛ ਮੂਏ ਬਿਲਲਾਇ । ੬੬ ।

ਸੋਰਠਾ

ਭਜੇ ਤੁਰਕ ਦੁਖ ਪਾਇ, ਘਾਸ ਗਹਿਤ ਗਹਿ ਦੰਤ ਧਰ ।
ਫਿਰ ਨਹਿ ਲੜਨੇ ਆਇ, ਕਸਮ ਪੀਰ ਰਈਅਤ ਬਸੈਂ । ੬੭ ।

ਦੋਹਰਾ

ਸ੍ਰੀ ਗੁਰੂ ਸਿੰਘਨ ਜਸ ਘਨੋ, ਹੈ ਬਰਨਨ ਤਾਈਂ ਅਪਾਰ ।
ਗਣੇਸ਼ ਦਾਸ ਪਿੰਗਲ ਭਣੈ, ਦੀਨੇ ਦੁਸ਼ਟ ਬਿਦਾਰ । ੬੮ ।

ਛੰਦ

ਤੰਬੂ ‡ਤੋਪ ਕਨਾਤਾਂ ਸਭ ਹੀ ਤਜ ਗਏ ।
ਲੂਟੇ ਸਿੰਘਨ ਜਾਇ, ਤੁਰਕ ਭੱਜਤ ਭਏ ।
ਯਾਰ ਮੁਹੰਮਦ ਕਹਿਤ, ਸੋ ਮੈਂ ਸਰਨੀ ਪਰਾ ।
ਦਾਮ ਦਿਓਂ ਸਦ ਵਸੋਂ, ਸਭੈ ਤੁਮ ਹੀ ਧਰਾ ।
ਖ਼ਲੀਫ਼ਾ ਦੇ ਉਪਦੇਸ਼ ਬਹੁ, ਲੈ ਆਇਆ ਥਾ ਲੜਨ ਕੋ ।
ਕਾਬਲ ਗਿਓ ਸੋ ਭਾਗ, ਹਮ ਗਹੀ ਓਟ ਤੁਮ ਤਰਨ ਕੋ ੬੯ ।

ਦੋਹਰਾ

ਸ਼ੇਰ ਸਿੰਘ ਚੜ੍ਹ ਸ਼ੇਰ ਵਤ, ਧਮਕ ਸੁਣੀ ਤੁਰਕਾਨ ।
ਖੁਸ਼ਹਾਲ ਸਿੰਘ ਜਮਾਦਾਰ ਹੈ, ਅੜਦਲੀ ਸਿੰਘ ਬਲਵਾਨ । ੭੦।

---

* ਇਸ ਭਿਆਨਕ ਦ੍ਰਿਸ਼ ਦਾ ਜ਼ਿਕਰ ਕਰਦਿਆਂ ਦੀਵਾਨ ਅਮਰ ਨਾਥ ਲਿਖਦਾ ਹੈ— "ਸਰਕਰਦਗਾਨ ਮਿਸਲ ਬਾਦੋ ਬਰਕ ਸ਼ਤਾਫਤਾ ਖਿਰਮਨੇ ਹਯਾਤ ਹਜ਼ਾਰਾਂ ਰਾ ਬਾ ਆਤਸ਼ ਫ਼ਨਾਹ ਸੋਖ਼ਤੰਦ।"

† ਦੀਵਾਨ ਅਮਰ ਨਾਥ ਨੇ ਵੀ ਹਜ਼ਾਰਾਂ ਮੁਲਖਈਆਂ ਦਾ ਦਰਿਆ ਵਿੱਚ ਡੁੱਬਣਾ ਲਿਖਿਆ ਹੈ। ਵੇਖੋ, ਜ਼. ਨਾ, ਪੰਨਾ ੧੭੫।

‡ ਸੋਹਣ ਲਾਲ ਵੀ ਲਿਖਦਾ ਹੈ ਕਿ ਪਠਾਣਾਂ ਦੀਆਂ ਛੇ ਤੋਪਾਂ ਮਹਾਰਾਜਾ ਦੀ ਫੌਜ ਦੇ ਹੱਥ ਲੱਗੀਆਂ। ਵੇਖੋ, ਪੰਨਾ ਨੰ: ੩੪੦।

## ਕਬਿੱਤ

ਔਰ ਫਰਾਂਸੀਸ ਸੁ ਮਹੇਸ਼ ਹੈ ਅਨੀਸ ਬਹੁ,
ਅਟਕ ਕੇ ਪਾਰ ਹੋਇ *ਧੂਮ ਸੁ ਮਚਾਇ ਕੇ।
ਸ਼ੇਰ ਸਿੰਘ ਸੰਗ ਫੌਜ ਚੜ੍ਹੀ ਹੈ ਬੇਅੰਤ ਤੁਬ,
ਯੱਸਵ ਸੁ ਜੋਇ ਲੂਟ ਲੀਏ ਤਾਈ ਜਾਇ ਕੇ।
ਗਹੇਂ ਦਾਂਤ ਘਾਸ, ਤੁਮ ਛਾੜੋ ਹਮ ਦਾਸ,
ਨਹੀਂ ਜੀਵਨ ਕੀ ਆਸ, ਅਬ ਹੂਜੀਏ ਸਹਾਇ ਕੇ।
ਲੀਨੇ ਹੈਂ ਤੁਰੰਗ, ਪਸ਼ਮੀਨੇ ਲੂਟ ਘੋੜੇ ਬਹੁ,
ਮਾਇਆ ਸੁ ਅਨੰਤ ਲਈ ਰਿਦੇ ਹਰਖਾਇ ਕੇ ।੭੧।

## ਦੋਹਰਾ

ਮੁਲਖ ਸਭੈ ਤੁਰਕਾਨ ਕੋ, ਸਾਧਿਓ ਬੜ ਕਰ ਜੋਰ।
ਆਏ ਆਪਨੇ ਦੇਸ਼ ਕੋ, ਸਬ ਹੀ ਸਿੰਘ ਬਹੋਰ।੭੨।

## ਸੋਰਠਾ

ਸਿੰਘਨ ਕੋ ਜਸ ਸਾਰ, ਬਰਣਨ ਕੀਨੋ ਹੈ ਸੁਖਦ।
ਪਿੰਗਲ ਸੁੱਧ ਉਚਾਰ, ਪੜ੍ਹੇ ਸੁਣੇ ਸ਼ੁਭ ਮਤ ਲਏ।੭੩।

ਇਤਿ ਸ੍ਰੀ ਫ਼ਤਿਹ ਨਾਮਾ, ਪਸ਼ੌਰ ਯੁੱਧ ਬਰਣਨੰ,
ਤ੍ਰਿਤੀਓ ਅਧਿਆਇ† ਸੰਪੂਰਣੰ ।

---

* ਸੱਜਰੀ ਸਹਾਇਕ ਫੌਜ ਲੜਾਈ ਤੋਂ ਉਪਰੰਤ ਪੁੱਜੀ ਸੀ। ਲੜੀ ਜੋੜਨ ਲਈ ਵੇਖੋ, ਕਬਿੱਤ ੪੪, ਤੁਕ ੩–੫।

† ਇਸ ਰਚਨਾ ਵਿਚ ਖ਼ਲੀਫ਼ਾ ਸਯਦ ਅਹਿਮਦ ਦਾ ਖਟਕ ਇਲਾਕਾ (ਅਕੌੜਾ) ਵਿਚ ਮਚਾਇਆ ਊਧਮ ਕਵੀ ਗਣੇਸ਼ ਦਾਸ ਨੇ ਕਵਿਤਾ ਵਿਚ ਅੰਕਿਤ ਕੀਤਾ ਹੈ। ਪਰ ਉਂਜ ਤਾਂ ਇਹ ਕਵਿਤਾ ਯੁੱਧ ਮੁਲਤਾਨ ਅਤੇ ਯੁੱਧ ਪਸ਼ੌਰ ਦੀ ਤਰ੍ਹਾਂ ਸੰਪੂਰਨ ਮਲੂਮ ਹੁੰਦੀ ਹੈ, ਪਰ ਇਸ ਦੇ ਅੰਤਮ ਸ਼ਬਦ ਪ੍ਰਗਟ ਕਰਦੇ ਹਨ ਕਿ ਜਿਹੜਾ ਖਰੜਾ ਸਾਡੇ ਹੱਥ ਲੱਗਾ ਹੈ ਉਹ ਸੰਪੂਰਨ ਨਹੀਂ ਹੈ, ਸਗੋਂ ਇਸ ਕਵਿਤਾ ਦਾ ਕੁਝ ਭਾਗ ਅਜੇ ਅਜਿਹਾ ਹੈ ਕਿ ਜਿਹੜਾ ਸਾਡੀ ਨਜ਼ਰਾਂ ਤੋਂ ਨਹੀਂ ਲੰਘਿਆ। ਸ਼ਬਦ ਇਹ ਹਨ–'ਇਤਿ ਸ੍ਰੀ ਫ਼ਤਿਹ ਨਾਮਾ, ਪਸ਼ੌਰ ਯੁੱਧ ਬਰਣਨੰ, ਤ੍ਰਿਤੀਓ ਅਧਿਆਇ

(ਬਾਕੀ ਵੇਖੋ ਸਫਾ ੨੨੯)

(ਸਫਾ ੨੨੯ ਦੇ ਫੁਟ ਨੋਟ ਦੀ ਬਾਕੀ)

ਸੰਪੂਰਨੰ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਕਵਿਤਾ ਦਾ ਜੋ ਭਾਗ ਸਾਡੇ ਹੱਥਾਂ 'ਚ ਹੈ ਉਹ ਵਿਚਕਾਰਲਾ ਭਾਗ ਹੈ। ਦੋ ਇਸ ਤੋਂ ਪਹਿਲਾਂ ਅਤੇ ਕੁਝ ਇਸ ਤੋਂ ਉਪ੍ਰੰਤ ਦੇ ਭਾਗ ਹਨ ਜਿਹੜੇ ਸਾਡੇ ਖਰੜੇ ਵਿਚ ਦਰਜ ਨਹੀਂ ਹਨ। ਇਸ ਮਾਮਲੇ ਨੂੰ ਅਸੀਂ ਪੂਰਨ ਤੌਰ ਤੇ ਅਨੁਭਵ ਨਹੀਂ ਕਰ ਸਕੇ ਕਿਉਂ ਜੋ ਇਸ ਕਵਿਤਾ ਦਾ ਅਰੰਭ ਵੀ ਅਜਿਹਾ ਹੀ ਹੈ ਜਿਹਾ ਕਿ ਦੂਸਰੀਆਂ ਦੋ ਕੁ ਕਵਿਤਾਵਾਂ ਦਾ ਹੈ ਅਥਵਾ ਦੇਵੀ ਦੀ ਉਸਤਤੀ ਨਾਲ ਹੁੰਦਾ ਹੈ। ਇਸ ਤੋਂ ਵੱਖ ਜਿਹੜੀ ਤਾਰੀਖ ਸੰਮਤ ੧੮੮੩ ਬਿ: ਸੱਯਦ ਅਹਿਮਦ ਦੀ ਸ਼ੋਰਸ਼ ਦੀ ਕਵੀ ਗਣੇਸ਼ ਦਾਸ ਨੇ ਆਪਣੀ ਕਵਿਤਾ ਦੇ ਛੰਦ ਨੰ: ੩ ਵਿੱਚ ਦਿੱਤੀ ਹੈ, ਇਤਿਹਾਸਕ ਤੌਰ ਤੇ ਉਹ ਬਿਲਕੁਲ ਸਹੀ ਹੈ ਅਤੇ ਇਸ ਤੋਂ ਪਹਿਲਾਂ ਸੱਯਦ ਅਹਿਮਦ ਦੀ ਕੋਈ ਸ਼ੋਰਸ਼ ਕਿਸੇ ਪਰਕਾਰ ਦੀ ਵੀ ਮਹਾਰਾਜ ਦੀ ਰਾਜਧਾਨੀ ਜਾਂ ਉਸ ਦੇ ਨੇੜੇ ਤੇੜੇ ਰੂਪਮਾਨ ਨਹੀਂ ਹੋਈ। ਇਸ ਲਈ ਸੱਯਦ ਅਹਿਮਦ ਬਾਰੇ ਜੋ ਕੁਝ ਇਸ ਕਵਿਤਾ ਵਿਚ ਦਰਜ ਹੈ ਇਸ ਤੋਂ ਪ੍ਰਿਥਮ ਹੋਰ ਕੁਝ ਨਹੀਂ ਹੋ ਸਕਦਾ। ਸੋ ਸਾਨੂੰ ਮੌਜੂਦਾ ਛੰਦਾਂ (ਅਰਥਾਤ--ਨੰ: ੧ ਤੋਂ ੭੩) ਤੋਂ ਪਹਿਲਾਂ ਦੇ ਕਿਸੇ ਹੋਰ ਛੰਦ ਜਾਂ ਅਧਿਆਇ ਦੀ ਆਸ ਨਹੀਂ ਹੈ। ਆਦਿ (ਅਰੰਭ) ਦੇ ਪਾਸਿਓਂ ਇਸ ਦੇ ਅਪੂਰਨ ਹੋਣ ਦੀ ਸੂਰਤ ਵਿਖਾਈ ਨਹੀਂ ਦੇਂਦੀ, ਹਾਂ ਅੰਤ ਵਲੋਂ ਇਹ ਜ਼ਰੂਰ ਅਪੂਰਣ ਵਖਾਈ ਦੇਂਦਾ ਹੈ। ਕਿਉਂ ਜੋ ਖ਼ਲੀਫ਼ਾ ਸੱਯਦ ਅਹਿਮਦ ਜਦ ਸੈਦੋਵਾਲ ਦੇ ਮੁਕਾਮ ਤੇ ਹਾਰ ਖਾ ਕੇ ਭੱਜ ਜਾਂਦਾ ਹੈ ਤਾਂ ਉਸ ਦੀਆਂ ਕਾਰਵਾਈਆਂ ਦਾ ਅੰਤ ਨਹੀਂ ਹੋ ਜਾਂਦਾ ਸਗੋਂ ਇਸ ਘਟਨਾ ਦੇ ਤਿੰਨ ਸਾਲ ਬਾਅਦ ਤੀਕ ਉਹ ਸਿੱਖਾਂ ਦੇ ਵਿਰੁੱਧ ਵੇਲੇ ਕੁਵੇਲੇ ਲੜਦਾ ਤੇ ਜਹਾਦ ਜਾਰੀ ਰਖਦਾ ਹੈ। ਅੰਤ ਉਹ ਸੰਨ ੧੮੩੦ ਈ: ਵਿਚ ਰਣਭੂਮੀ ਵਿਚ ਸਿੱਖਾਂ ਨਾਲ ਲੜਦਾ ਮਾਰਿਆ ਜਾਂਦਾ ਹੈ। ਉਸ ਵੇਲੇ ਉਸ ਦੀ ਉਤਪੰਨ ਕੀਤੀ ਸ਼ੋਰਸ਼ ਬੰਦ ਹੁੰਦੀ ਹੈ। ਹੋ ਸਕਦਾ ਹੈ ਕਿ ਇਨ੍ਹਾਂ ਪਿਛਲੇਰੀਆਂ ਘਟਨਾਵਾਂ ਨੂੰ ਵੀ ਕਵੀ ਗਣੇਸ਼ਦਾਸ ਨੇ ਅੰਕਿਤ ਕੀਤਾ ਹੋਵੇ ਜਾਂ ਕਰਨਾ ਚਾਹੁੰਦਾ ਸੀ ਅਤੇ ਪਿਛੋਂ ਦੇ ਅਧਿਆਇ ਖ਼ਲੀਫ਼ੇ ਦੀ ਬਾਕੀ ਰਹਿੰਦੇ ਤਿੰਨ ਵਰ੍ਹਿਆਂ ਦੀਆਂ ਖ਼ਰਾਬੀਆਂ ਨਾਲ ਸੰਬੰਧਿਤ ਹੋਣਗੇ, ਉਹ ਸਾਡੀ ਨਜ਼ਰੋਂ ਨਹੀਂ ਲੰਘੇ। ਰਿਹਾ ਪ੍ਰਸ਼ਨ ਪਹਿਲੇ ਦੋ ਅਧਿਆਵਾਂ ਦਾ। ਸਾਡੇ ਖਿਆਲ ਵਿੱਚ ਕੋਈ ਇਸ ਪ੍ਰਕਾਰ ਦੇ ਵੱਖ ਅਧਿਆਇ ਨਹੀਂ ਹੋ ਸਕਦੇ। ਹਾਂ, ਜੇ ਇਸੇ ਕਵਿਤਾ ਨੂੰ(ਛੰਦ ੧-੭੩ ਤੀਕ) ਕਿਤੇ ਅਧਿਆਵਾਂ ਵਿਚ ਵੰਡਿਆ ਜਾ ਸਕਦਾ ਹੈ ਤਾਂ ਉਹ ਛੰਦ ਨੰ: ੨੭ ਜਾਂ ੨੯ ਤੇ ਪਹਿਲਾ ਅਧਿਆਇ ਅਤੇ ਛੰਦ ਨੰ: ੪੧ ਨਾਲ ਦੂਜਾ ਅਧਿਆਇ ਅਤੇ ਤੀਜਾ ਅਧਿਆਇ ੭੩ ਨਾਲ ਸਮਾਪਤ ਹੋਣਾ ਚਾਹੀਦਾ ਸੀ, ਪਰ ਇਹ ਗੱਲ ਵੀ ਦਿਲ ਨਹੀਂ ਲੱਗਦੀ ਕਿਉਂ ਜੋ ਗਣੇਸ਼ ਦਾਸ ਆਪ ਨਿੱਕੀਆਂ ਨਿੱਕੀਆਂ ਗੱਲਾਂ ਵੱਲ ਐਨਾ ਧਿਆਨ ਰੱਖਣ ਵਾਲਾ ਹੈ ਕਿ ਉਹ ਇਸ ਪ੍ਰਕਾਰ ਦੀਆਂ ਭੁੱਲਾਂ ਚੁੱਕਾਂ ਨਹੀਂ ਕਰ ਸਕਦਾ। ਹੋ ਸਕਦਾ ਹੈ ਕਿ ਇਹ ਭੁੱਲ ਵੀ ਸਾਡੇ ਉਤਾਰੂ ਕੋਲੋਂ ਹੋਈ ਹੋਵੇ।

---

# ਅੰਤਕਾ ੧

ਇਸ ਸੂਚੀ ਵਿੱਚ ਕੇਵਲ ਉਨ੍ਹਾਂ ਦਰਬਾਰੀਆਂ ਜਾਂ ਫ਼ੌਜ਼ੀ ਅਫਸਰਾਂ ਦੇ ਨਾਉਂ ਦਿੱਤੇ ਗਏ ਹਨ ਜਿਨ੍ਹਾਂ ਦਾ ਕਵੀ ਗਣੇਸ਼ ਦਾਸ ਦੀਆਂ ਤਿੰਨਾਂ ਕਵਿਤਾਵਾਂ ਵਿਚ ਜ਼ਿਕਰ ਹੈ ਅਤੇ ਨੋਟਾਂ ਦੇ ਅਧਿਕ ਲੰਬੇ ਹੋਣ ਕਰਕੇ ਫੁੱਟ-ਨੋਟਾਂ ਵਿਚ ਇਨ੍ਹਾਂ ਦਾ ਵਰਣਨ ਨਹੀਂ ਕੀਤਾ।

੧. ਖੁਸ਼ਹਾਲ ਸਿੰਘ ਜਮਾਦਾਰ—ਇਹ ਜ਼ਿਲਾ ਮੇਰਠ ਦਾ ਵਸਨੀਕ ਸੀ। ਜ਼ਾਤ ਦਾ ਗੌੜ ਬ੍ਰਾਹਮਣ ਸੀ। ਗਰੀਬੀ ਦੀ ਹਾਲਤ ਵਿਚ ਲਾਹੌਰ ਪੁੱਜਾ ਅਤੇ ਮਮੂਲੀ ਪਿਆਦਾ ਸਪਾਹੀਆਂ ਵਿਚ ਭਰਤੀ ਹੋਇਆ। ਸੋਹਣੀ ਸ਼ਕਲ ਸੂਰਤ ਅਤੇ ਚੰਗੇ ਕੱਦ-ਕਾਠ ਦੇ ਕਾਰਨ ਮਹਾਰਾਜ ਨੂੰ ਪਸੰਦ ਸੀ। ਵਧਦੇ ਵਧਦੇ ਅਫ਼ਸਰ ਡਿਉਢੀ ਬਣ ਗਿਆ। ਕਿਉਂ ਜੋ ਇਹ ਇਕ ਅਤਿ ਉੱਚਾ ਹੁੱਦਾ ਸੀ ਇਸਲਈ ਇਸ ਨੇ ਇਸ ਪਦਵੀ ਉਤੇ ਨੀਯਤ ਹੋ ਕੇ ਕਾਫੀ ਅਸਰ-ਰਸੂਖ ਪੈਦਾ ਕੀਤਾ ਅਤੇ ਧਨ ਖੱਟਿਆ। ਮਿਸਰ ਦੀਵਾਨ ਚੰਦ ਇਸ ਨੂੰ ਉੱਕਾ ਪਸੰਦ ਨਹੀਂ ਸੀ ਕਰਦਾ। ਮਿਸਰ ਦੀਵਾਨ ਚੰਦ ਦਾ ਇਕ ਵੱਡਾ ਫੌਜੀ ਅਫਸਰ ਹੋਣ ਕਰਕੇ, ਬਹੁਤ ਰਸੂਖ ਸੀ। ਇਸਲਈ ਉਸ ਦੀ ਸ਼ਕਾਇਤ ਤੇ ਮੁਲਤਾਨ ਦੇ ਯੁੱਧ ਖਤਮ ਹੋਣ ਤੇ ਪਿਛੋਂ ਜਮਾਦਾਰ ਖੁਸ਼ਹਾਲ ਸਿੰਘ ਨੂੰ ਉਸ ਦੀ ਪਦਵੀ (ਡੀਊਢੀ ਅਫਸਰ) ਤੋਂ ਹਟਾ ਦਿੱਤਾ ਗਿਆ, ਭਾਵੇਂ ਉਸ ਦੀ ਸੇਵਾ ਨੂੰ ਮੁੱਖ ਰਖਦੇ ਹੋਏ ਉਸ ਦੀਆਂ ਜਗੀਰਾਂ ਉਵੇਂ ਹੀ ਕੈਮ ਰਹੀਆਂ। ਇਹ ੧੮੪੪ ਈ: ਵਿਚ ਮੋਇਆ।

ਸਰਦਾਰ ਤੇਜ ਸਿੰਘ—ਜਿਹੜਾ ਵਧਦਾ ਵਧਦਾ ਜਰਨੈਲੀ ਦੇ ਹੁੱਦੇ ਤੇ ਪੁੱਜਾ ਅਤੇ ਜਿਸ ਉਤੇ ਸਿੱਖਾਂ ਅਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਵਿੱਚ ਲਾਹੌਰ ਦਰਬਾਰ ਨਾਲ ਗਦਾਰੀ ਕਰਨ ਦਾ ਠੀਕ ਦੂਸ਼ਨ ਲਾਇਆ ਜਾਂਦਾ ਹੈ, ਇਸੇ ਜਮਾਦਾਰ ਖੁਸ਼ਹਾਲ ਸਿੰਘ ਦਾ ਭਤੀਜਾ ਸੀ।

੨. ਮਿਸਰ ਦੀਵਾਨ ਚੰਦ—ਇਹ ਪਿੰਡ ਗੋਂਦਲਾਂਵਾਲਾ (ਜ਼ਿਲਾ ਗੁੱਜਰਾਂਵਾਲਾ, ਪੰਜਾਬ) ਦਾ ਵਸਨੀਕ ਸੀ ਅਤੇ ਇਕ ਗਰੀਬ ਬ੍ਰਾਹਮਨ ਘਰਾਣੇ ਵਿਚੋਂ ਸੀ। ਭਾਵੇਂ ਛੋਟੀ ਉਮਰ ਵਿੱਚ ਇਹ ਨੂੰ ਕੋਈ ਵਿਦਿਆ ਨਾ ਮਿਲੀ

ਪਰੰਤੂ ਰੱਬੋਂ ਬਖਸ਼ੀ ਸਮਝ ਅਤੇ ਸੂਝ ਦੇ ਕਾਰਨ ਇਕ ਸਾਧਾਰਨ ਗੋਲਾ-ਅੰਦਾਜ਼ ਤੋਂ ਉੱਨਤੀ ਕਰਦਾ ਕਰਦਾ ਤੋਪਖ਼ਾਨੇ ਦਾ ਵੱਡਾ ਅਫ਼ਸਰ ਬਣ ਗਿਆ। ਮੁਲਤਾਨ, ਕਸ਼ਮੀਰ ਅਤੇ ਮਨਕੇਰਾ ਦੀਆਂ ਜਿੱਤਾਂ ਵਿਚ ਇਸ ਦਾ ਭਾਰੀ ਹਿੱਸਾ ਸੀ ਅਤੇ ਇਸੇ ਸਿਲਸਿਲੇ ਵਿੱਚ ਮਹਾਰਾਜ ਨੇ ਇਸ ਨੂੰ ਭਾਰੀ ਜਾਗੀਰ ਬਖਸ਼ੀ ਅਤੇ "ਜ਼ਫਰ-ਜੰਗ ਬਹਾਦਰ, ਫ਼ਤਿਹਓ ਨੁਸਰਤ ਨਸੀਬ" ਦਾ ਖਤਾਬ ਦਿੱਤਾ ਸੀ। ਇਹ ਸੰਨ ੧੮੨੫ ਵਿਚ ਕੁਲੰਜ ਦੇ ਰੋਗ ਨਾਲ ਮਰਿਆ।

੩. ਦੀਵਾਨ ਮੋਤੀ ਰਾਮ–ਮਹਾਰਾਜ ਦੇ ਪ੍ਰਸਿੱਧ ਅਤੇ ਚੋਣਵੇਂ ਜਰਨੈਲ ਦੀਵਾਨ ਮੁਹਕਮ ਚੰਦ ਦਾ ਪੁਤ੍ਰ ਸੀ। ਸੰਨ ੧੮੧੪ ਈ: ਵਿਚ ਪਿਤਾ ਦੇ ਮਰਨ ਤੇ ਖਾਨਦਾਨੀ ਜਾਗੀਰ ਅਤੇ ਫ਼ੌਜ ਦਾ ਮਾਲਕ ਹੋਇਆ। ਕਸ਼ਮੀਰ ਅਤੇ ਜਲੰਧਰ ਦੁਆਬ ਦਾ ਗਵਰਨਰ ਰਿਹਾ।

੪. ਦੀਵਾਨ ਰਾਮ ਦਿਆਲ–ਦੀਵਾਨ ਮੋਤੀ ਰਾਮ ਦਾ ਪੁੱਤ੍ਰ ਸੀ। ਬੀਰਤਾ ਅਤੇ ਫ਼ੌਜੀ ਹੁਨੱਰ ਵਿਚ ਦਾਦੇ ਮੋਹਕਮ ਚੰਦ ਵਾਂਗ ਅਜੋੜ ਸੀ। ਛੋਟੀ ਆਯੂ ਵਿੱਚ ਹੀ ਫ਼ੌਜ ਵਿੱਚ ਇਕ ਉਚੇ ਹੁੱਦੇ ਤੇ ਨੀਯਤ ਹੋਇਆ। ਅਠਾਈ ਵਰ੍ਹਿਆਂ ਦੀ ਉਮਰ ਵਿਚ ਹੀ 'ਹਜ਼ਾਰੇ' ਦੀ ਲੜਾਈ ਵਿਚ ਮਾਰਿਆ ਗਿਆ।

੫. ਸ: ਹਰੀ ਸਿੰਘ ਨਲਵਾ–ਮਹਾਰਾਜਾ ਦਾ ਪ੍ਰਸਿੱਧ ਜਰਨੈਲ ਸੀ। ਬੀਰਤਾ ਅਤੇ ਨਿਰਭੈਤਾ ਵਿਚ ਅਜੋੜ ਸੀ। ਕੁਝ ਸਮੇਂ ਲਈ ਕਸ਼ਮੀਰ ਅਤੇ ਹਜ਼ਾਰੇ ਦਾ ਗਵਰਨਰ ਵੀ ਰਿਹਾ। ਸੰਨ ੧੮੩੭ ਈ: ਵਿਚ ਜ਼ਮਰੋਦ ਦੀ ਲੜਾਈ ਵਿਚ ਵੈਰੀ ਦੀ ਗੋਲੀ ਨਾਲ ਸ਼ਹੀਦ ਹੋਇਆ।

੬. ਅਕਾਲੀ ਫੂਲਾ ਸਿੰਘ–ਇਕ ਦਲੇਰ ਅਤੇ ਨਿਡਰ ਯੋਧਾ ਸੀ। ਇਹ ਅਤੇ ਇਸ ਦਾ ਅਕਾਲੀ ਜੱਥਾ ਜਿਸ ਸਮੇਂ ਵੀ ਜੰਗ ਵਿਚ ਭਾਗ ਲੈਂਦੇ ਉਸ ਸਮੇਂ ਲੜਾਈ ਦਾ ਪਾਸਾ ਪਲਟ ਦਿੰਦੇ ਸਨ। ਮਹਾਰਾਜਾ ਰਣਜੀਤ ਸਿੰਘ ਦੀ ਫ਼ੌਜ ਵਿਚ ਅਕਾਲੀ ਫੂਲਾ ਸਿੰਘ ਸੰਨ ੧੮੧੦–੧੧ ਈ: ਦੇ ਨੇੜੇ ਤੇੜੇ ਦਾਖਲ ਹੋਇਆ। ਇਸ ਦਾ ਨਾਉਂ ਮਹਾਰਾਜਾ ਦੇ ਸੰਮਤ ੧੮੬੯

ਬਿ: ਦੇ ਫ਼ੌਜੀ ਬਰਾਵੁਰਦ (ਤਲਬ-ਤਨਖ਼ਾਹ) ਦੇ ਕਾਗਜ਼ਾਂ ਵਿਚ ਮਿਲਦਾ ਹੈ। ਅੰਗਰੇਜ਼ਾਂ ਨਾਲ ਇਹਨੂੰ ਕੁਦਰਤੀ ਵੈਰ ਸੀ ਅਤੇ ਅਕਸਰ ਕਰਕੇ ਆਪਣੇ ਜੱਥੇ ਨਾਲ ਅੰਗਰੇਜ਼ੀ ਇਲਾਕੇ ਵਿਚ ਛਾਪੇ ਮਾਰਿਆ ਕਰਦਾ ਸੀ। ਪਹਿਲੀ ਵਾਰ ਮਾਰਚ ਸੰਨ ੧੮੦੯ ਈ: ਵਿਚ ਅੰਮ੍ਰਿਤਸਰ ਸ਼ਹਿਰ ਵਿਖੇ ਚਾਰਲਸ ਮਟਕਾਫ਼ ਦੇ ਹਿੰਦੁਸਤਾਨੀ ਸਪਾਹੀਆਂ ਨਾਲ ਇਸ ਦੀ ਟੱਕਰ ਹੋਈ। ਉਸ ਪਿਛੋਂ ਛੇਤੀ ਹੀ ਦਸੰਬਰ ੧੮੦੯ ਈ: ਵਿਚ ਮਿਸਟਰ ਵਾਈਟ ਦੇ ਨਾਲ ਪੱਤੋਕੀ ਦੇ ਮੁਕਾਮ ਤੇ ਇਸ ਦੀ ਮੁੱਠ ਭੇੜ ਹੋਈ। ਇਹ ਟੀਰ੍ਹੀ ਦੀ ਜੰਗ ਵਿਚ, ਸੰਨ ੧੮੨੩ ਈ: ਵਿਚ, ਸ਼ਹੀਦ ਹੋਇਆ।

੭. ਸ: ਫ਼ਤਿਹ ਸਿੰਘ ਆਹਲੂਵਾਲੀਆ—ਆਹਲੂਵਾਲੀਆ ਮਿਸਲ ਦਾ ਸਰਦਾਰ ਸੀ। ਅਰੰਭ ਵਿਚ ਹੀ ਮਹਾਰਾਜਾ ਰਣਜੀਤ ਸਿੰਘ ਨੇ ਇਸ ਨਾਲ ਮਿਤ੍ਰਤਾ ਗੰਢ ਲਈ ਅਤੇ 'ਪੱਗ-ਵਟ ਭਰਾ' ਬਣ ਗਿਆ। ਬੜੀ ਫੌਜ ਅਤੇ ਮੁਲਕ ਦਾ ਮਾਲਕ ਸੀ। ਵਰਤਮਾਨ ਰਿਆਸਤ ਕਪੂਰਥਲੇ ਦਾ ਮਹਾਰਾਜਾ ਇਸੇ ਖਾਨਦਾਨ ਨਾਲ ਸੰਬੰਧ ਰਖਦਾ ਹੈ।

੮. ਸ: ਸ਼ਾਮ ਸਿੰਘ, ਸ: ਜਗਤ ਸਿੰਘ, ਸ: ਜੈ ਸਿੰਘ, ਸ: ਚਤਰ ਸਿੰਘ—ਸ: ਸ਼ਾਮ ਸਿੰਘ ਅਟਾਰੀ ਵਾਲਾ, ਸ: ਜਗਤ ਸਿੰਘ, ਸ: ਜੈ ਸਿੰਘ ਅਤੇ ਚਤਰ ਸਿੰਘ ਅਟਾਰੀ ਵਾਲੇ ਸਰਦਾਰਾਂ ਦੇ ਪ੍ਰਸਿੱਧ ਖ਼ਾਨਦਾਨ ਨਾਲ ਸੰਬੰਧ ਰਖਦੇ ਹਨ। ਇਨ੍ਹਾਂ ਵਿਚੋਂ ਹਰੇਕ ਜਾਗੀਰ ਅਤੇ ਫੌਜ ਦਾ ਮਾਲਕ ਸੀ। ਸੂਰਬੀਰਤਾ ਅਤੇ ਫੌਜੀ ਹੁਨਰ ਵਿਚ ਇਕ ਦੂਏ ਨਾਲੋਂ ਵਧ ਚੜ੍ਹ ਕੇ ਸਨ। ਪਰੰਤੂ ਸਭ ਤੋਂ ਵੱਧ ਪ੍ਰਸਿੱਧ ਅਤੇ ਦਲੇਰ ਯੋਧਾ ਸ: ਸ਼ਾਮ ਸਿੰਘ ਸੀ ਜਿਹੜਾ ਸੁਭਰਾਉਂ ਦੀ ਲੜਾਈ ਵਿਚ ਬਹਾਦਰੀ ਨਾਲ ਲੜਦਾ ਸ਼ਹੀਦ ਹੋਇਆ।

੯. ਸ: ਬੁੱਧ ਸਿੰਘ, ਸ: ਅਤਰ ਸਿੰਘ, ਸਰਦਾਰ ਲਹਿਣਾ ਸਿੰਘ—ਇਹ ਸੰਧਾਂਵਾਲੀਆਂ ਦੇ ਪ੍ਰਸਿੱਧ ਘਰਾਣੇ ਵਿਚੋਂ ਸਨ, ਬੜੇ ਬੜੇ ਹੁੱਦਿਆਂ ਤੇ ਨੀਯਤ ਅਤੇ ਜਗੀਰਾਂ ਦੇ ਮਾਲਕ ਸਨ। ਮਹਾਰਾਜ ਦੇ ਨਜ਼ੀਕੀ ਰਿਸ਼ਤੇਦਾਰ ਹੋਣ ਦੇ ਕਾਰਨ ਇਨ੍ਹਾਂ ਦੀਆਂ ਜਗੀਰਾਂ ਸਭ ਤੋਂ ਵੱਧ ਸਨ ਅਤੇ ਦਰਬਾਰ ਵਿਚ ਮਰਤਬਾ ਉੱਚਾ ਸੀ।

੧੦. ਸ: ਦੇਸਾ ਸਿੰਘ, ਸ: ਲਹਿਣਾ ਸਿੰਘ, ਸਰਦਾਰ ਮਹਿਤਾਬ

ਸਿੰਘ–ਇਹ ਸਰਦਾਰ ਮਜੀਠਾ ਜ਼ਿਲਾ ਅੰਮ੍ਰਿਤਸਰ ਦੇ ਪ੍ਰਸਿੱਧ ਘਰਾਣੇ ਨਾਲ ਸੰਬੰਧ ਰਖਦੇ ਸਨ। ਸ: ਦੇਸਾ ਸਿੰਘ ਮਹਾਰਾਜਾ ਦੇ ਸਮੇਂ ਵਿਚ ਕਾਂਗੜੇ ਦਾ ਗਵਰਨਰ ਰਹਿ ਚੁੱਕਾ ਸੀ। ਬੜੇ ਠਾਠ ਬਾਠ ਨਾਲ ਰਹਿੰਦਾ ਹੁੰਦਾ ਸੀ। ਸੰ: ੧੮੩੨ ਈ: ਵਿਚ ਮੋਇਆ। ਸਰਦਾਰ ਲਹਿਣਾ ਸਿੰਘ ਇਸੇ ਦਾ ਪੁੱਤ੍ਰ ਸੀ ਅਤੇ ਪਿਤਾ ਦੇ ਮਰਨ ਤੇ ਕਾਂਗੜੇ ਦਾ ਗਵਰਨਰ ਨੀਯਤ ਹੋਇਆ। ਲਾਹੌਰ ਦਰਬਾਰ ਦੇ ਸਾਰੇ ਸਿੱਖ ਸਰਦਾਰਾਂ ਵਿਚੋਂ ਕੇਵਲ ਇਹੋ ਇਕ ਜ਼ਿਆਦਾ ਪੜ੍ਹਿਆ ਲਿਖਿਆ ਸਰਦਾਰ ਸੀ। ਹਸਾਬ, ਜੋਤਸ਼ ਅਤੇ ਸਾਇੰਸ (ਵਿਗਿਆਨ) ਨਾਲ ਵਿਸ਼ੇਸ਼ ਦਿਲਚਸਪੀ ਰਖਦਾ ਸੀ। ਮਹਾਰਾਜ ਨੇ ਇਸ ਨੂੰ "ਕੈਸਰੁਲ ਇਕਤਦਾਰ" ਦਾ ਖਤਾਬ ਦੇ ਰੱਖਿਆ ਸੀ। ਤੋਪਾਂ ਬਣਾਉਣ ਦਾ ਕਾਰਖ਼ਾਨਾ ਇਸੇ ਦੇ ਅਧੀਨ ਸੀ। ਇਸ ਨੇ ਇਕ ਅਜੇਹੀ ਘੜੀ ਬਣਾਈ ਸੀ ਜਿਸ ਵਿਚ ਵੇਲੇ ਤੋਂ ਛੁੱਟ ਮਹੀਨੇ ਦੇ ਦਿਨ ਅਤੇ ਚੰਦ ਦੇ ਵਧਣ ਘਟਣ ਦਾ ਵੀ ਪਤਾ ਸੀ। ਮਹਿਤਾਬ ਸਿੰਘ ਵੀ ਇਕ ਬੜਾ ਯੋਗ ਸਰਦਾਰ ਸੀ ਅਤੇ ਫੌਜ ਵਿਚ ਉਚੇ ਹੁੱਦੇ ਤੇ ਨੀਯਤ ਸੀ। ਮੁਲਤਾਨ ਦੀ ਲੜਾਈ ਵਿਚ ਇਹ ਨੇ ਬੜੀ ਬਹਾਦਰੀ ਵਖਾਈ।

੧੧. ਮਿਲਖਾ ਸਿੰਘ ਕਪੂਰੀਆ–ਇਹ ਸਰਦਾਰ ਮਿਲਖਾ ਸਿੰਘ ਰਾਵਲਪਿੰਡੀ ਵਾਲੇ ਦੇ ਨਾਉਂ ਨਾਲ ਵੀ ਪ੍ਰਸਿੱਧ ਹੈ। ਆਪਣੇ ਸਮੇਂ ਦਾ ਬੜੇ ਅਸਰ ਰਸੂਖ ਤੇ ਦਬਦਬੇ ਵਾਲਾ ਸਰਦਾਰ ਸੀ। ਇਸ ਦੀ ਰਿਆਸਤ ਦਾ ਸਦਰਮੁਕਾਮ ਰਾਵਲਪਿੰਡੀ ਸੀ। ਰਿਆਸਤ ਦੀ ਸਾਲਾਨਾ ਆਮਦਨ ਤਿੰਨ ਲੱਖ ਦੇ ਨੇੜੇ ਸੀ। ਰਾਵਲਪਿੰਡੀ ਸ਼ਹਿਰ ਦੇ ਰਾਜਾ ਬਜ਼ਾਰ ਵਿਚ ਹੁਣ ਤੀਕ ਇਹ ਦੀ ਸਮਾਧ ਮੌਜੂਦ ਹੈ। ਇਹਦੇ ਪਿਛੋਂ ਇਹਦਾ ਪੁੱਤ੍ਰ ਸਰਦਾਰ ਜੀਵਣ ਸਿੰਘ ਰਿਆਸਤ ਦਾ ਮਾਲਕ ਬਣਿਆ ਪਰ ਜਦੋਂ ੧੮੧੪ ਈ: ਵਿਚ ਮੋਇਆ ਤਾਂ ਮਹਾਰਾਜ ਨੇ ਇਸ ਦੇ ਵਾਰਸਾਂ ਨੂੰ ਜਗੀਰਾਂ ਦੇ ਕੇ ਇਸ ਦੀ ਰਿਆਸਤ ਨੂੰ ਲਾਹੌਰ ਦਰਬਾਰ ਵਿਚ ਸ਼ਾਮਲ ਕਰ ਲਿਆ ਅਤੇ ਇਸ ਦੀ ਫੌਜ ਨੂੰ ਓਵੇਂ ਜਿਵੇਂ ਆਪਣੀ ਫੌਜ ਵਿਚ ਮਿਲਾ ਲਿਆ। ਏਸੇ ਲਈ ਫੌਜ ਦਾ ਨਾਉਂ ਵੀ ਡੇਰਾ ਰਾਵਲਪਿੰਡੀ ਜਾਂ ਡੇਰਾ ਮਿਲਖਾ ਸਿੰਘ ਦੇ ਨਾਉਂ ਨਾਲ ਹੀ ਪ੍ਰਸਿੱਧ ਸੀ।

੧੨. ਗੁਲਾਬ ਸਿੰਘ, ਧਿਆਨ ਸਿੰਘ, ਸੁਚੇਤ ਸਿੰਘ, ਹੀਰਾ ਸਿੰਘ–ਇਹ ਜੰਮੂ ਦੇ ਰਾਜ-ਘਰਾਣੇ ਵਿਚੋਂ ਸਨ। ਪਹਿਲੋਂ 'ਪਹਿਲ ਗੁਲਾਬ ਸਿੰਘ ਅਤੇ ਧਿਆਨ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਸਵਾਰੀ ਫ਼ੌਜ ਵਿਚ ਤਿੰਨ ਰੁਪਏ ਰੋਜ਼ ਤੇ ਨੌਕਰ ਹੋਏ। ਇਨ੍ਹਾਂ ਦੇ ਨਾਉਂ ਪਹਿਲੀ ਵਾਰ ਸੰ:, ੧੯੭੦ ਬਿ: ਦੇ ਬਰਾਵੁਰਦ (ਤਲਬ-ਤਨਖਾਹ) ਦੇ ਕਾਗਜ਼ਾਂ ਵਿਚ ਆਉਂਦੇ ਹਨ। ਆਪਣੀ ਸਿਆਣਪ ਅਤੇ ਯੋਗਤਾ ਦੇ ਸਦਕੇ ਉੱਨਤੀ ਕਰਦੇ ਕਰਦੇ ਉਚੇ ਮਰਾਤਬਿਆਂ ਤੇ ਪੁੱਜ ਗਏ। ਰਾਜਾ ਧਿਆਨ ਸਿੰਘ ਰਾਜ ਦਾ ਵਜ਼ੀਰ ਬਣਿਆ, ਰਾਜਾ ਗੁਲਾਬ ਸਿੰਘ ਅੰਤ ਵਿੱਚ ਜੰਮੂ ਅਤੇ ਕਸ਼ਮੀਰ ਦਾ ਮਹਾਰਾਜਾ ਬਣਿਆ ਅਤੇ ਰਾਜਾ ਸੁਚੇਤ ਸਿੰਘ ਘੋੜ-ਚੜ੍ਹਾ ਫੌਜ ਦਾ ਸੈਨਾਪਤੀ ਨੀਯਤ ਹੋਇਆ। ਧਿਆਨ ਸਿੰਘ ਦੇ ਪੁੱਤ੍ਰ ਰਾਜਾ ਹੀਰਾ ਸਿੰਘ ਤੇ ਮਹਾਰਾਜਾ ਰਣਜੀਤ ਸਿੰਘ ਦੀ ਖਾਸ ਕ੍ਰਿਪਾ ਦ੍ਰਿਸ਼ਟੀ ਸੀ। ਮਹਾਰਾਜਾ ਸ਼ੇਰ ਸਿੰਘ ਦੀ ਮ੍ਰਿਤੂ ਪਿਛੋਂ ਹੀਰਾ ਸਿੰਘ ਵਜ਼ੀਰ ਬਣਿਆ।

੧੩. ਦੀਵਾਨ ਭਵਾਨੀ ਦਾਸ–ਮਹਾਰਾਜਾ ਰਣਜੀਤ ਸਿੰਘ ਦਾ ਵਜ਼ੀਰ ਮਾਲ ਸੀ। ਪਹਿਲੋਂ ਪਹਿਲ ਇਹ ਅਤੇ ਇਸ ਦੇ ਬਜ਼ੁਰਗ ਕਾਬਲ ਦੇ ਬਾਦਸ਼ਾਹਾਂ ਪਾਸ ਦੀਵਾਨੀ ਦੇ ਹੁੱਦੇ ਤੇ ਨੀਯਤ ਸਨ। ਭਵਾਨੀ ਦਾਸ ਮਹਾਰਾਜਾ ਰਣਜੀਤ ਸਿੰਘ ਦੀ ਨੌਕਰੀ ਵਿਚ ਆਇਆ ਅਤੇ ਏਸੇ ਨੇ ਆ ਕੇ ਮਹਾਰਾਜਾ ਦੇ ਦਰਬਾਰ ਵਿਚ ਦਫਤਰੀ ਹਕੂਮਤ ਦਾ ਸਿਲਸਿਲਾ ਕਾਇਮ ਕੀਤਾ। ਭਾਵੇਂ ਇਹ ਕੁੱਬਾ ਅਤੇ ਕੁਝ ਕੋਝਾ ਸੀ ਪਰੰਤੂ ਬੜੇ ਅਮੀਰਾਂ ਵਾਂਗ ਠਾਠ-ਬਾਠ ਨਾਲ ਜੀਵਣ ਬਤੀਤ ਕਰਦਾ ਸੀ। ਇਸ ਦਾ ਦੂਜਾ ਭਾਈ ਦੀਵਾਨ ਦੇਵੀ ਦਾਸ ਵੀ ਉੱਚ ਪਦਵੀ ਤੇ ਨੀਯਤ ਸੀ।

੧੪. ਸ: ਜਵਾਲਾ ਸਿੰਘ--ਸ: ਜਵਾਲਾ ਸਿੰਘ ਭੜਾਨੀਆਂ ਸ: ਮਿੱਤ ਸਿੰਘ ਦਾ ਪੁੱਤ੍ਰ ਸੀ। ਪਿਤਾ ਦੀ ਜਾਗੀਰ ਤੋਂ ਵੱਖ ਇਕ ਲੱਖ ਪੰਝੀ ਹਜ਼ਾਰ ਦੀ ਆਪਣੀ ਜਾਗੀਰ ਮਿਲੀ ਹੋਈ ਸੀ। ਮੁਲਤਾਨ, ਕਸ਼ਮੀਰ ਅਤੇ ਮਨਕੇਰਾ ਦੀਆਂ ਲੜਾਈਆਂ ਵਿਚ ਇਹਨੇ ਵਿਸ਼ੇਸ਼ ਖਿਦਮਾਤ (ਸੇਵਾ) ਕੀਤੀਆਂ।

੧੫. ਸ: ਦਲ ਸਿੰਘ ਨਹੇਰਨਾ–ਮਹਾਰਾਜਾ ਦੇ ਪ੍ਰਸਿੱਧ ਸਰਦਾਰ

ਫ਼ਤਿਹ ਸਿੰਘ ਦਾ ਗੋਦ-ਲੀਤਾ ਸੀ। ਪਿਤਾ ਦੇ ਮਰਨ ਪਿਛੋਂ ਕੁਲ ਫ਼ੌਜ ਅਤੇ ਜਾਗੀਰ ਦਾ ਮਾਲਕ ਬਣਿਆ। ਬਿਰਧ ਹੁੰਦਿਆਂ ਵੀ ਜਵਾਨਾਂ ਵਾਂਗ ਲੜਦਾ ਹੁੰਦਾ ਸੀ। ਸੰਨ ੧੮੨੩ ਈ: ਵਿੱਚ ਟੀਰ੍ਹੀ ਦੀ ਲੜਾਈ ਵਿੱਚ ਕੰਮ ਆਇਆ।

੧੯. 'ਨਿਧਾਨ ਸਿੰਘ ਪੰਜ ਹੱਥ'—ਇਹਦਾ ਨਾਉਂ 'ਪੰਜ-ਹੱਥਾ' ਏਸ ਲਈ ਪਿਆ ਕਿ ਇਹ ਬਹੁਤ ਬਹਾਦਰ ਯੋਧਾ ਸੀ। ਇਹਦੀਆਂ ਦੋ ਬਾਹਵਾਂ ਹੋਰਨਾਂ ਦੀਆਂ ਪੰਜੀਂ ਦੇ ਬਰਾਬਰ ਸਨ। ਜੰਗ ਦੇ ਮੌਕੇ ਤੇ ਸਭ ਤੋਂ ਮੋਹਰੇ ਅਤੇ ਵਾਪਸੀ ਤੇ ਸਭ ਤੋਂ ਪਿਛਾਂਹ ਹੁੰਦਾ ਸੀ। ਇਹਦੇ ਸਰੀਰ ਉਤੇ ਤੀਰ, ਤਲਵਾਰ, ਗੋਲੀ, ਬਰਛਾ ਅਤੇ ਭਾਲੇ ਦੇ ਅਧਿਕ ਨਿਸ਼ਾਨ ਸਨ। ਅਰੰਭ ਵਿੱਚ ਘੋੜ-ਚੜ੍ਹਾ ਫ਼ੌਜ ਵਿਚ ਨੌਕਰ ਹੋਇਆ ਅਤੇ ਸਹਿਜੇ ਸਹਿਜੇ ਉੱਨਤੀ ਕਰਦਾ ਹੋਇਆ ਸਰਦਾਰੀ ਦੀ ਪਦਵੀ ਤੇ ਜਾ ਪੁੱਜਾ।

———————

# ਅੰਤਕਾ ੨

## ਮਹਾਰਾਜਾ ਰਣਜੀਤ ਸਿੰਘ ਦੇ ਯੂਰਪੀਨ ਨੌਕਰਾਂ ਦੀ ਸੂਚੀ

ਨੋਟ:—ਪੰਝੀ ਸਾਲ ਹੋਏ ਜਦੋਂ ਲੇਖਕ ਨੇ ਇਹ ਸੂਚੀ ਮਹਾਰਾਜਾ ਰਣਜੀਤ ਸਿੰਘ ਦੇ ਫੌਜੀ ਕਾਗਜ਼ਾਂ ਵਿਚੋਂ ਤਿਆਰ ਕੀਤੀ ਸੀ ।

| ਨੰ: | ਨਾਉਂ | ਮਾਸਕ ਤਨਖਾਹ (ਰੁਪਿਆਂ ਵਿਚ) | ਨੌਕਰ ਹੋਣ ਦਾ ਸੰਨ | ਸੰਖੇਪ ਸਮਾਚਾਰ |
|---|---|---|---|---|
| ੧. | ਵਨਤੂਰਾ (Jean Baptiste Ventura) | ੨੫੦੦ | ੧੮੨੨ | ਮਹਾਰਾਜਾ ਰਣਜੀਤ ਸਿੰਘ ਦੇ ਨਾਮੀ ਅਫਸਰਾਂ ਵਿਚੋਂ ਸੀ । ਕਵੈਦ-ਦਾਨ ਪਿਆਦਾ ਫੌਜ ਇਸੇ ਦੀ ਨਿਗਰਾਨੀ ਹੇਠ ਤਿਆਰ ਹੋਈ ਸੀ । ਇਹ ਵੀਹ ਸਾਲ ਦੇ ਨੇੜੇ ਖ਼ਾਲਸਾ ਦਰਬਾਰ ਵਿਚ ਨੌਕਰ ਰਿਹਾ । |
| ੨. | ਅਲਾਰਡ (Jean Francois Allard) | ੨੫੦੦ | ੧੮੨੨ | ਜਨਰਲ ਅਲਾਰਡ ਅਤੇ ਵੈਂਤੂਰਾ ਇਕੱਠੇ ਹੀ ਮਹਾਰਾਜ ਦੇ ਪਾਸ ਨੌਕਰ ਹੋਏ ਸਨ । ਇਸ ਨੇ ਮਹਾਰਾਜ ਲਈ ਕਵੈਦ ਦਾਨ ਰਸਾਲੇ ਤਿਆਰ ਕੀਤੇ ਸਨ । ਇਹ ਜਨਵਰੀ ੧੮੩੯ ਵਿੱਚ ਮੋਇਆ ਅਤੇ ਲਾਹੌਰ ਵਿੱਚ ਦਬਾਇਆ ਗਿਆ । ਇਹ ਅਤੇ ਵਨਤੂਰਾ ਦੋਵੇਂ ਪਹਿਲਾਂ ਫਰਾਂਸ ਦੇ |

| | | | | |
|---|---|---|---|---|
| | | | | ਸ਼ਹਿਨਸ਼ਾਹ ਨਪੋਲੀਅਨ ਬੋਨਾ ਪਾਰਟ ਦੀ ਫੌਜ ਵਿਚ ਨੌਕਰ ਸਨ । |
| ੩. | ਅਬੂਤਬੇਲਾ (Paolo De Avitabile) | ੧੬੬੬ | ੧੮੨੭ | ਫੌਜੀ ਅਫਸਰ ਹੋਣ ਤੋਂ ਵੱਖ ਵਜ਼ੀਰਾਬਾਦ ਅਤੇ ਪਸ਼ੌਰ ਦਾ ਗਵਰਨਰ ਵੀ ਨੀਯਤ ਹੋਇਆ । |
| ੪. | ਮੂਸਾ ਆਮਸ (Musa Ums) | ੧੦੦੦ | ੧੮੨੭ | ਇਹ ਪੈਦਲ ਫੌਜ ਵਿਚ ਕੁਮੇਦਾਨੀ ਦੇ ਹੁੱਦੇ ਉਤੇ ਨੀਯਤ ਸੀ । |
| ੫. | ਬਰਾਉਨ ਡੀ ਮੇਵਸ (Baron De Mevius) | ੭੦੦ | ੧੮੨੭ | ਪੈਦਲ ਫੌਜ ਵਿਚ ਕੁਮੇਦਾਨੀ ਦੇ ਹੁੱਦੇ ਉਤੇ ਨੀਯਤ ਸੀ । |
| ੬. | ਕੋਰਟ (Claude Auguste Court) | ੧੬੬੬ | ੧੮੨੭ | ਇਹ ਵੀ ਮਹਾਰਾਜ ਦੇ ਨਾਮੀ ਅਫਸਰਾਂ ਵਿਚੋਂ ਸੀ। ਇਹ ਤੋਪਖਾਨੇ ਦਾ ਅਫਸਰ ਸੀ । |
| ੭ | ਜਾਨ ਹੋਮ (John Holmes.) | ੧੫੦ | ੧੮੨੯ | ਇਕ ਪਲਟਨ ਦਾ ਕੁਮੇਦਾਨ ਭਰਤੀ ਹੋਇਆ ਸੀ । ਇਹ ਸਹਿਜੇ ਸਹਿਜੇ ਤਰੱਕੀ ਕਰਕੇ ਕਰਨੈਲ ਦੇ ਹੁੱਦੇ ਤੇ ਪੁਜ ਗਿਆ ਸੀ । ਕੁਝ |

| | | | | |
|---|---|---|---|---|
| | | | | ਸਮੇਂ ਲਈ ਗੁਜਰਾਤ ਦਾ ਗਵਰਨਰ ਵੀ ਰਿਹਾ। |
| ੮. | ਡਾਕਟਰ ਮਾਰਟਨ ਹਾਨਗਬਰਗਰ (Dr. Martin Honigberger) | ੯੦੦ | ੧੮੩੫ | ਇਹ ਡਾਕਟਰ ਸੀ। ਪੰਦਰਾਂ ਵਰ੍ਹੇ ਲਾਹੌਰ ਦਰਬਾਰ ਵਿੱਚ ਰਿਹਾ। ਇਹਨੇ ਪੰਜਾਬ ਦੇ ਸਮਾਚਾਰਾਂ ਦੇ ਸੰਬੰਧ ਵਿਚ ਸੁਆਦਲੀ ਕਤਾਬ ਲਿਖੀ ਹੈ। |
| ੯. | ਗਾਰਡੋਨਾ (Alexander Gardiner) | ੧੫੦ | ੧੮੩੧ | ਇਹ ਤੋਪਖਾਨੇ ਵਿਚ ਨੌਕਰ ਸੀ। ਪਿਛੋਂ ਰਾਜਾ ਧਿਆਨ ਸਿੰਘ ਦੀ ਫੌਜ ਵਿਚ ਦਾਖਲ ਹੋ ਗਿਆ। ਇਹਨੇ ਪੰਜਾਬ ਦੇ ਬਾਰੇ ਸੁਆਦਲੇ ਹਾਲ ਲਿਖੇ ਹਨ, ਜਿਹੜੇ ਪੁਸਤਕ ਦੇ ਰੂਪ ਵਿਚ ਪ੍ਰਕਾਸ਼ਤ ਹੋਏ ਸਨ। ਪਰ ਇਨ੍ਹਾਂ ਦੀ ਸਚਾਈ ਤੇ ਸ਼ੱਕ ਹੈ। |
| ੧੦. | ਕੋਰਟਲੈਂਡ (Henry Charles Van Cortlandt.) | ੫੦੦ | ੧੮੩੨ | ਪਿਆਦਾ ਫੌਜ ਵਿਚ ਨੌਕਰ ਸੀ ਇਸ ਦੀ ਪਤਨੀ ਨੂੰ ਵੀ ਮਹਾਰਾਜ ਵਲੋਂ ੮੦੦ ਰੁ: ਵਾਰਸਕ ਵਜੀਫਾ ਮਿਲਦਾ ਸੀ। ਸੰਨ ੧੮੪੨ ਈ: ਵਿਚ ਇਨ੍ਹਾਂ ਦੇ ਨਿਕੇ |

| | | | | |
|---|---|---|---|---|
| | | | | ਮੁੰਡੇ ਲਈ ਵੀ ਵਜ਼ੀਫ਼ਾ ਨੀਯਤ ਹੋਇਆ। |
| ੧੧. | ਲੈਸਲੀ (Leslie.) | ੧੫੦ | ੧੮੩੪ | ਪਿਆਦਾ ਫੌਜ ਵਿਚ ਨੌਕਰ ਸੀ। |
| ੧੨. | ਬੈਂਕੀ (Signor Bianchi.) | ੨੭੦ | ੧੮੩੫ | ਇਸ ਦੇ ਕੰਮ ਦੇ ਬਾਰੇ ਮਹਾਰਾਜ ਦੇ ਕਾਗਜ਼ਾਂ ਵਿਚ 'ਆਬਾਦ ਕਾਰ' ਲਿਖਿਆ ਹੈ। ਮਿਸਟਰ ਗਰੇ ਇਸ ਨੂੰ ਇਨਜੀਨੀਅਰ ਲਿਖਦਾ ਹੈ। |
| ੧੩. | ਡਾਟਨ ਵੈਸ (Dotten Weiss.) | ੫੦੦ | ੧੮੩੪ | ਤੋਪਖਾਨੇ ਵਿਚ ਨੌਕਰ ਸੀ ਬਰੂਦ ਖਾਨੇ ਦਾ ਅਫਸਰ ਸੀ। ਇਹ ਕੇਵਲ ਕੁਝ ਮਹੀਨਿਆਂ ਲਈ ਲਾਹੌਰ ਦਰਬਾਰ ਵਿਚ ਰਿਹਾ, ਪਿਛੋਂ ਹਟਾ ਦਿੱਤਾ ਗਿਆ। |
| ੧੪. | ਹਾਰਲਨ (Josiah Harlan.) | ੧,੦੦੦ | ੧੮੩੪ | ਨੂਰ ਪੁਰ, ਜਸਰੋਟਾ ਅਤੇ ਉਪਰੰਤ ਗੁਜਰਾਤ ਦਾ ਗਵਰ-ਨਰ ਨੀਯਤ ਹੋਇਆ। ਹਾਰਲਨ ਦੀ ਸੌ ਵਿਸਵੇ ਇਕ ਹੀ ਅਜੇਹੀ ਮਿਸਾਲ ਹੈ ਜਦ ਕਿ ਮਹਾਰਾਜ ਦੀ ਨੌਕਰੀ ਤੋਂ ਇਕ ਅਫਸਰ ਨੂੰ ਬੜੀ ਬੇਪਤੀ ਨਾਲ ਹਟਾਇਆ ਗਿਆ ਹੋਵੇ। |

| | | | | |
|---|---|---|---|---|
| | | | | ਵੇਰਵੇ ਲਈ ਵੇਖੋ, ਜ਼ਫ਼ਰ-ਨਾਮਾ ਰਣਜੀਤ ਸਿੰਘ, ਪੰਨਾਂ ੨੪੩ । |
| ੧੫. | ਫੌਕਸ (Foulkes.) | ੫੦੦ | ੧੮੩੬ | ਫੌਜ ਸਵਾਰੀ ਵਿਚ ਨੌਕਰ ਸੀ। ਸੰਨ ੧੮੪੧ ਵਿਚ ਜਦ ਆਪਣੀ ਰਜਮੈਂਟ ਨਾਲ ਮੰਡੀ ਪਹਾੜ ਦੀ ਮੁਹਿਮ ਤੇ ਗਿਆ ਹੋਇਆ ਸੀ, ਆਪਣੇ ਹੀ ਸਪਾਹੀਆਂ ਦੇ ਹੱਥੋਂ ਕਤਲ ਹੋਇਆ। |
| ੧੬. | ਅੰਤਾਗੋਰ (Benoit D' Argoud.) | ੪੦੦ | ੧੮੩੬ | ਸੋ ਵਿਸ ਵੇ ਇਹ ਉਹ ਸ਼ਖਸ ਹੈ ਜਿਸਦਾ ਯੂਰਪੀਨ ਨਾਉਂ ਆਰਗੋਂਡ ਸੀ। ਇਹ ਪਿਆਦਾ ਫੌਜ ਵਿਚ ਰੰਗਰੂਟਾਂ ਨੂੰ ਕਵੈਦ ਸਿਖਾਣ ਲਈ ਨੌਕਰ ਰੱਖਿਆ ਗਿਆ ਸੀ। ਸੰਨ ੧੮੪੩ ਈ: ਵਿਚ ਨੌਕਰੀਓਂ ਵੱਖ ਕੀਤਾ ਗਿਆ। |
| ੧੭. | ਸਟਾਇਨ ਬੈਕ (Stein Bach.) | ੭੦੦ | ੧੮੩੬ | ਪਿਆਦਾ ਫੌਜ ਵਿਚ ਨੌਕਰ ਸੀ। ਇਹਨੇ ਪੰਜਾਬ ਬਾਰੇ ਇਕ ਕਤਾਬ ਲਿਖੀ ਹੈ। |
| ੧੮. | ਫੋਰਡ (Mathew William Ford) | ੮੦੦ | ੧੮੩੭ | ਪਿਆਦਾ ਫੌਜ ਵਿਚ ਨੌਕਰ ਸੀ। ਕੁਮੇਦਾਨੀ ਦੇ ਹੁੱਦੇ ਉਤੇ ਨੀਯਤ ਸੀ। |

| | | | | |
|---|---|---|---|---|
| ੧੯. | ਲਾਫੌਂਟ (La Font) | ੨੭੦ | ੧੮੩੮ | ਜਰਨੈਲ ਅਬੂਤਵੇਲਾਂ ਦੇ ਅਧੀਨ ਪਲਟਨ ਵਿਚ ਕੁਮੇ-ਦਾਨੀ ਦੇ ਹੁੱਦੇ ਤੇ ਨੀਯਤ ਸੀ। |
| ੨੦. | ਦਿਲਾ ਰੋਸ (De La Roche.) | ੫੦੦ | ੧੮੩੮ | ਪਿਆਦਾ ਫੌਜ ਵਿਚ ਕੁਮੇ-ਦਾਨੀ ਦੇ ਹੁੱਦੇ ਤੇ ਨੀਯਤ ਸੀ। |
| ੨੧. | ਜੈਕਬ (Jacob Thomas) | ੩੦੦ | ੧੮੩੮ | ਨਜੀਬ ਪਲਟਨ ਵਿਚ ਅਮੀਰ ਖਾਂ ਦੇ ਨਾਲ ਕੁਮੇ-ਦਾਨੀ ਦੇ ਹੁੱਦੇ ਤੇ ਨੀਯਤ ਸੀ। |
| ੨੨. | ਡਾਕਟਰ ਬੈਨਟ (Dr. Benet.) | ੧,੦੦੦ | ੧੮੩੮ | ਇਹ ਸ਼ਖਸ ਮਹਾਰਾਜ ਦੇ ਦਰਬਾਰ ਵਿਚ ਬਤੌਰ ਡਾਕਟਰ ਨੌਕਰ ਸੀ। |
| ੨੩. | ਮੌਟਨ (Francois Mouton.) | ੮੦੦ | ੧੮੩੮ | ਇਹ ਫੌਜ ਸਵਾਰੀ ਵਿਚ ਨੌਕਰ ਸੀ। |
| ੨੪. | ਲੂਈਡੀਫੀਓ (Louis De Facieu) | ੮੦੦ | ੧੮੪੦ | ਫੌਜ ਸਵਾਰੀ ਵਿਚ ਨੌਕਰ ਸੀ। |
| ੨੫. | ਜੋਜ਼ਫ਼ ਡੀਫੀਓ (Joseph De Facieu | ੩੦੦ | ੧੮੪੦ | ਲੂਈਡੀਫੀਓ ਦਾ ਪੁੱਤ੍ਰ ਸੀ। ਪਿਉ ਪੁਤ੍ਰ ਇਕੱਠੇ ਨੌਕਰ ਸਨ। |
| ੨੬. | ਹਾਰਵੇ (Harvey.) | ੭੦੦ | ੧੮੪੦ | ਇਹ ਡਾਕਟਰ ਸੀ। |

| | | | | |
|---|---|---|---|---|
| ੨੭. | ਕਨੋਰਾ (Kanora.) | ੨੦੦ | ੧੮੪੧ | ਤੋਪਖਾਨੇ ਵਿਚ ਨੌਕਰ ਸੀ। ਸੰਨ ੧੮੪੮ ਈ: ਵਿਚ ਸ: ਚਤਰ ਸਿੰਘ ਗਵਰਨਰ ਹਜ਼ਾਰਾ ਦੇ ਹੁਕਮ ਨਾਲ ਗੋਲੀ ਨਾਲ ਮਾਰਿਆ ਗਿਆ |
| ੨੮. | ਹਰਬਨ (Hurbons.) | ੨੦੦ | ੧੮੪੨ | ਇਹ ਬੇਲਦਾਰਾਂ ਵਿਚ ਨੌਕਰ ਸੀ। |
| ੨੯. | ਕੈਨਵਤ (Kenawitch) | ੨੫੦ | ੧੮੪੨ | ਇਹ ਤੋਪਖਾਨੇ ਵਿਚ ਨੌਕਰ ਸੀ। |
| ੩੦. | ਲਾਫੋਂਟ ਦੂਜਾ (La Font II) | ੮੦੦ | ੧੮੪੩ | ਇਹ ਪਲਟਨ ਵਿਚ ਕੁਮੇਦਾਨੀ ਦੇ ਹੁੱਦੇ ਤੇ ਨੀਯਤ ਸੀ। |
| ੩੧. | ਗਾਰਨ (Garron or Corron. or Gordon) | ੧੫੦ | ੧੮੨੦ | ਇਹ ਰੰਗਰੂਟਾਂ ਨੂੰ ਕਵੈਦ ਸਿਖਲਾਣ ਲਈ ਨੌਕਰ ਰੱਖਿਆ ਗਿਆ ਸੀ। |

---

# ਅੰਤਕਾ ੩

ਹੇਠ ਲਿਖੀ ਸੂਚੀ-ਪੱਤ੍ਰ ਵਿਚ ਕੇਵਲ ਉਨ੍ਹਾਂ ਪੁਸਤਕਾਂ ਦੇ ਨਾਉਂ ਦਿੱਤੇ ਗਏ ਹਨ ਜਿਨ੍ਹਾਂ ਦਾ ਫੁਟ ਨੋਟਾਂ ਵਿਚ ਹਵਾਲਾ ਦਿੱਤਾ ਹੋਇਆ ਹੈ।

੧. ਖਾਲਸਾ ਦਰਬਾਰ ਰੀਕਾਰਡ—ਜਿਲਦ ਪਹਿਲੀ, ੧੯੧੯ ਈ: ਤੇ ਜਿਲਦ ਦੂਜੀ ਸੰਨ ੧੯੨੭ ਈ:। ਇਹ ਦੋਵੇਂ ਪੁਸਤਕਾਂ ਕਰਤਾ ਨੇ ਆਪ ਸੰਕਲਿਤ ਕੀਤੀਆਂ ਸਨ ਅਤੇ ਪੰਜਾਬ ਗੌਰਮਿੰਟ ਨੇ ਇਨ੍ਹਾਂ ਨੂੰ ਪ੍ਰਕਾਸ਼ਤ ਕੀਤਾ ਸੀ।

ਪਹਿਲੀ ਜਿਲਦ ਵਿਚ ਮਹਾਰਾਜਾ ਰਣਜੀਤ ਸਿੰਘ ਅਤੇ ਉਸ ਦੇ ਜਾਨਸ਼ੀਨਾਂ ਦੇ ਰਾਜ ਸਮੇਂ (ਸੰਮਤ ੧੮੭੫ ਤੋਂ ੧੯੦੪ ਤੀਕ) ਦੇ ਫੌਜ ਦੇ ਮਹਿਕਮੇ ਦੇ ਕੁਲ ਕਾਗਜ਼ਾਂ ਦੀ ਫਹਿਰਿਸਤ ਦਰਜ ਹੈ।

ਦੂਜੀ ਜਿਲਦ ਵਿਚ ਵਧੇਰੇ ਕਰਕੇ ਮਹਿਕਮਾ ਮਾਲ ਦੇ ਕਾਗਜ਼ਾਂ ਦੀ ਫਹਿਰਿਸਤ ਦਰਜ ਹੈ। ਇਸ ਤੋਂ ਛੁੱਟ ਘੋੜ ਚੜ੍ਹਾ ਫੌਜ ਦੀ ਤਨਖਾਹ ਦੇ ਕਾਗਜ ਵੀ ਸ਼ਾਮਲ ਹਨ। ਕੁਲ ਕਾਗਜ਼ਾਂ ਦੀ ਸੰਖਿਆ, ਜਿਨ੍ਹਾਂ ਨੂੰ ਕਰਤਾ ਨੇ ਸੰਨ ੧੯੧੫ ਤੋਂ ਲੈਕੇ ਸੰਨ ੧੯੧੯ ਈ: ਤੀਕ ਸੰਕਲਿਤ ਕੀਤਾ, ਤਿੰਨ ਲੱਖ ਤੀਹ ਹਜ਼ਾਰ ਦੇ ਲਗਪਗ ਸੀ।

ਸੀਗਾ ਫੌਜ ਦੇ ਕਾਗਜ਼ਾਂ ਵਿਚ ਇਕ ਮਮੂਲੀ ਸਿਪਾਹੀ ਤੋਂ ਲੈ ਕੇ ਇਕ ਬੜੇ ਅਫ਼ਸਰ ਦਾ ਨਾਉਂ, ਪਿਤਾ ਦਾ ਨਾਉਂ, ਰਹਿਣ ਦੀ ਥਾਂ ਅਤੇ ਮਾਸਕ ਤਨਖਾਹ ਦਰਜ ਹੈ। ਇਹ ਸਾਰਾ ਰੀਕਾਰਡ ਦੇਸ ਦੀ ਵੰਡ ਦੇ ਸਮੇਂ ਲਾਹੌਰ ਰਹਿ ਗਿਆ ਸੀ ਪਰੰਤੂ ਹੁਣ ਪੂਰਬੀ ਪੰਜਾਬ ਦੇ ਰੀਕਾਰਡ ਆਫ਼ਿਸ (ਸ਼ਿਮਲਾ) ਵਿਚ ਪਹੁੰਚ ਚੁਕਾ ਹੈ।

੨. ਜ਼ਫ਼ਰਨਾਮਾ ਰਣਜੀਤ ਸਿੰਘ—ਕ੍ਰਿਤ ਦੀਵਾਨ ਅਮਰ ਨਾਥ। ਸੰਨ ੧੯੩੩ ਅਤੇ ਸੰਨ ੧੯੩੬ ਈ: ਦੇ ਵਿਚਕਾਰ ਇਹ ਪੁਸਤਕ ਮਹਾਰਾਜਾ

ਦੇ ਹੁਕਮ ਨਾਲ ਫ਼ਾਰਸੀ ਵਿਚ ਲਿਖੀ ਗਈ ਸੀ। ਅਮਰ ਨਾਥ ਰਾਜਾ ਦੀਨਾ ਨਾਥ ਵਜ਼ੀਰ ਮਾਲ ਦਾ ਪੁੱਤ੍ਰ ਸੀ। ਇਸ ਲਈ ਇਹ ਸੁਭਾਵਕ ਸੀ ਕਿ ਉਸ ਨੂੰ ਸਹੀ ਸਹੀ ਗੱਲਾਂ ਹੱਥ ਲਗਦੀਆਂ ਰਹਿੰਦੀਆਂ ਸਨ.। ਇਸ ਪੁਸਤਕ ਨੂੰ ਵੀ ਕਰਤਾ ਨੇ ਸੰਨ ੧੯੨੯ ਈ: ਵਿਚ ਅੰਗਰੇਜ਼ੀ ਦੇ ਵਿਆਖਿਆ ਨੋਟਾਂ ਨਾਲ ਪ੍ਰਕਾਸ਼ਤ ਕਰਵਾਇਆ ਸੀ।

੩. ਉਮਦਤੁਲ ਤਵਾਰੀਖ ਅਰਥਾਤ—ਰੋਜ਼ਨਾਮਚਾ ਮਹਾਰਾਜਾ ਰਣਜੀਤ ਸਿੰਘ—ਕ੍ਰਿਤ ਮੁਨਸ਼ੀ ਸੋਹਣ ਲਾਲ। ਇਹ ਪੁਸਤਕ ਫਾਰਸੀ ਜ਼ਬਾਨ ਵਿਚ ਲਿਖੀ ਹੋਈ ਹੈ ਅਤੇ ਮਹਾਰਾਜ ਦੀ ਤਵਾਰੀਖ ਲਈ ਇਕ ਬਹੁਮੁੱਲਾ ਭੰਡਾਰ ਹੈ। ਮੁਨਸ਼ੀ ਸੋਹਣ ਲਾਲ ਮਹਾਰਾਜਾ ਦੇ ਦਰਬਾਰ ਵਿਚ ਸ਼ਾਹੀ ਵਕਾਇ-ਨਵੀਸ (ਘਟਨਾਵਾਂ ਲਿਖਣ ਵਾਲਾ) ਦੀ ਪਦਵੀ ਤੇ ਨੀਯਤ ਸੀ। ਇਹ ਨਿਤ ਪ੍ਰਤੀ ਦਰਬਾਰ ਦੀਆਂ ਖਬਰਾਂ ਲਿਖਿਆ ਕਰਦਾ ਸੀ। ਇਸਦੀ ਇਕ ਹੱਥ ਲਿਖੀ ਕਾਪੀ ਕਪਤਾਨ ਵੇਡ ਸੰਨ ੧੮੩੧ ਈ: ਵਿਚ ਵਲੈਤ ਲੈ ਗਿਆ ਸੀ ਜਿਹੜੀ ਅਜ ਤੀਕ ਲੰਡਨ ਵਿਚ ਮੌਜੂਦ ਹੈ। ਇਹ ਪੁਸਤਕ ਸੰਨ ੧੮੮੫ ਈ: ਵਿਚ ਪੰਜਾਬ ਯੂਨੀਵਰਸਟੀ ਦੀ ਸਹਾਇਤਾ ਨਾਲ ਸੋਹਣ ਲਾਲ ਦੇ ਪੋਤਰੇ ਲਾ: ਹਰਭਗਵਾਨ ਨੇ ਪ੍ਰਕਾਸ਼ਤ ਕੀਤੀ ਸੀ, ਹੁਣ ਉੱਕੀ ਹੀ ਦੁਰਲੱਭ ਹੈ।

੪. ਪੰਜਾਬ ਚੀਫ਼ਸ—ਕ੍ਰਿਤ ਲੈਪਲ ਗ੍ਰਿਫਨ, ਇਹ ਪੁਸਤਕ ਪਹਿਲੇ ਪਹਿਲ ਸੰਨ ੧੮੬੫ ਈ: ਵਿਚ ਛਪੀ ਸੀ। ਲੈਪਲ ਗ੍ਰਿਫਨ ਪੰਜਾਬ ਗੌਰਮਿੰਟ ਦਾ ਚੀਫ਼ ਸਕੱਤ੍ਰ ਸੀ। ਲੈਫਟੀਨੈਂਟ ਗਵਰਨਰ ਰਾਬਰਟ ਮਿੰਟਗੁਮਰੀ ਦੇ ਹੁਕਮ ਨਾਲ ਇਹ ਪੁਸਤਕ ਲਿਖੀ ਗਈ ਸੀ।। ਇਸ ਵਿਚ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰੀਆਂ, ਹੋਰ ਅਮੀਰਾਂ ਅਤੇ ਸਿੱਖ ਸਰਦਾਰਾਂ ਦੇ ਸਮਾਚਾਰ ਦਿਤੇ ਹੋਏ ਹਨ। ਉਹ ਬੰਦੇ, ਜਿਨ੍ਹਾਂ ਨੇ ਆਪ ਖੁਦ ਮਹਾਰਾਜਾ ਰਣਜੀਤ ਸਿੰਘ ਦਾ ਸਮਾ ਵੇਖਿਆ ਸੀ, ਅਜੇ ਜਿਉਂਦੇ ਸਨ। ਲੈਪਲ ਗ੍ਰਿਫਨ ਨੇ ਆਪਣੀ ਪੁਸਤਕ ਵਿਚ ਲਿਖੀਆਂ ਸਾਰੀਆਂ ਗੱਲਾਂ ਇਨ੍ਹਾਂ ਲੋਕਾਂ ਤੋਂ ਹੀ ਪ੍ਰਾਪਤ ਕੀਤੀਆਂ ਸਨ। ਅਸੀਂ ਸੰਨ ੧੮੬੫ ਈ: ਵਾਲੀ ਛਾਪ (ਐਡੀਸ਼ਨ)

ਦਾ ਹਵਾਲਾ ਦਿੱਤਾ ਹੈ ।

੫. ਤਾਰੀਖ਼ ਮਹਾਰਾਜਾ ਰਣਜੀਤ ਸਿੰਘ–ਕ੍ਰਿਤ ਪ੍ਰਿੰਸੈਪ । (Ranjeet Singh and Origin and Rise of Sikh Power) ਇਹ ਪੁਸਤਕ ਮਹਾਰਾਜ ਦੇ ਜੀਵਨ (ਸੰਨ ੧੮੩੪ ਈ:) ਵਿਚ ਲਿਖੀ ਅਤੇ ਪ੍ਰਕਾਸ਼ਤ ਕੀਤੀ ਗਈ ਸੀ । ਜਿਥੋਂ ਤੀਕ ਇਸ ਪੁਸਤਕ ਵਿੱਚ ਦਿਤੇ ਹਾਲਾਤ ਦਾ ਸੰਬੰਧ ਹੈ, ਇਹ ਭਰੋਸੇ ਯੋਗ ਅਤੇ ਪ੍ਰਮਾਣੀਕ ਹੈ ।

੬. ਹਿਸਟਰੀ ਆਫ ਦੀ ਸਿਖਸ, ਕ੍ਰਿਤ ਮਿਸਟਰ ਕੁਨਿੰਘਮ–ਇਹ ਪੁਸਤਕ ਪਹਿਲੇ ਪਹਿਲ ਸੰਨ ੧੮੪੯ ਵਿਚ ਛਪੀ ਸੀ । ਜਿਥੋਂ ਤੀਕ ਅੰਗਰੇਜ਼ਾਂ ਅਤੇ ਲਾਹੌਰ ਦਰਬਾਰ ਦਾ ਸੰਬੰਧ ਹੈ ਇਸ ਤੋਂ ਵਧੇਰੇ ਪ੍ਰਮਾਣੀਕ ਪੁਸਤਕ ਹੁਣ ਤੀਕ ਸਾਡੀ ਨਜ਼ਰੋਂ ਨਹੀਂ ਲੰਘੀ । ਅਸੀਂ ਸੰਨ ੧੯੧੮ ਵਾਲੀ ਛਾਪ ਦਾ, ਜਿਸ ਨੂੰ ਪ੍ਰੋਫੈਸਰ ਗੈਰਟ (Garret) ਨੇ ਛਪਵਾਇਆ ਸੀ, ਹਵਾਲਾ ਦਿੱਤਾ ਹੈ ।

੭. ਸਿਖਸ ਐਂਡ ਦੀ ਅਫਗਾਨਜ਼ (Sikhs and the Afghans) ਕ੍ਰਿਤ ਸ਼ਹਾਮਤ ਅਲੀ–ਸ਼ਹਾਮਤ ਅਲੀ ਦਸੰਬਰ ਸੰਨ ੧੮੩੮ ਈ: ਵਿਚ ਅੰਗਰੇਜ਼ੀ ਮਿਸ਼ਨ ਨਾਲ ਅਫਗਾਨਿਸਤਾਨ ਜਾਂਦਾ ਹੋਇਆ ਮਹਾਰਾਜ ਪਾਸ ਕੁਝ ਸਮੇਂ ਲਈ ਲਾਹੌਰ ਠਹਿਰਿਆ ਸੀ ਅਤੇ ਇਕ ਦੋ ਵਰ੍ਹੇ ਪਿਛੋਂ ਉਹਨੇ ਰੋਜ਼ਨਾਮਚਾ ਅੰਗਰੇਜ਼ੀ ਵਿਚ ਛਾਪਿਆ ।

੮. ਤਾਰੀਖ ਪੰਜਾਬ–ਕ੍ਰਿਤ ਸੱਯਦ ਮੁਹੰਮਦ ਲਤੀਫ਼–ਇਹ ਪੁਸਤਕ ਸੰਨ ੧੮੯੧ ਈ: ਵਿੱਚ ਛਾਪੀ ਗਈ ਸੀ । ਕਰਤਾ ਨੇ ਖਾਸੀਆਂ ਕਤਾਬਾਂ ਪੜ੍ਹਨ ਪਿਛੋਂ ਇਹ ਕਤਾਬ ਲਿਖੀ ਸੀ ।

੯. ਅਹਿਮਦ ਸ਼ਾਹ ਬਟਾਲਵੀ–ਇਹ ਕਤਾਬ ਅਜੇ ਤੀਕ ਖਰੜੇ ਦੇ ਰੂਪ ਵਿੱਚ ਹੀ ਹੈ । ਇਤਿਹਾਸਕ ਤੌਰ ਤੇ ਇਹ ਭਰੋਸੇ ਯੋਗ ਹੈ ।

ਅਹਿਮਦ ਸ਼ਾਹ ਬਟਾਲੇ ਦਾ ਵਸਨੀਕ ਸੀ ਅਤੇ ਇਸ ਨੂੰ ਇਤਿਹਾਸ ਅਤੇ ਭੂਗੋਲ (ਜੁਗਰਾਫੀਏ) ਦਾ ਖਾਸਾ ਸ਼ੌਕ ਸੀ । ਅਸੀਂ ਉਹ ਖਰੜਾ ਵੇਖਿਆ ਹੈ ਜਿਹੜਾ ਕਿ ਦਿਆਲ ਸਿੰਘ ਲਾਇਬਰੇਰੀ ਲਾਹੌਰ ਵਿੱਚ ਮੌਜੂਦ ਸੀ ।

੧੦. ਫੈਮਿਲੀ ਮੈਨੂੰਸਕਰਿਪਟ (Family Manuscript)—ਇਸ ਖਰੜੇ ਵਿਚ ਨਵਾਬ ਮਜ਼ੱਫ਼ਰ ਖਾਂ ਦੇ ਖਾਨਦਾਨ ਦੇ ਸਮਾਚਾਰ ਦਰਜ ਹਨ। ਇਹ ਖਰੜਾ ਫਾਰਸੀ ਜ਼ਬਾਨ ਵਿੱਚ ਲਿਖਿਆ ਹੋਇਆ ਹੈ। ਸੌ ਬਿੱਸਵੇ ਨਵਾਬ ਦੇ ਪੁੱਤ੍ਰ ਸਰਫਰਾਜ਼ ਖਾਂ ਨੇ ਆਪ ਜਾਂ ਉਸ ਦੇ ਕੁਨਬੇ ਦੇ ਕਿਸੇ ਬੰਦੇ ਜਾਂ ਮੁਸਾਹਿਬ ਨੇ ਤਿਆਰ ਕੀਤਾ ਸੀ। ਸਾਨੂੰ ਸਰਫ਼ਰਾਜ਼ ਖਾਂ ਦੇ ਖਾਨਦਾਨ ਦੇ ਇਕ ਮੈਂਬਰ ਅਬਦੁੱਲਾ ਜਾਨ ਨੇ, ਜੋ ਗੌਰਮਿੰਟ ਕਾਲਜ ਲਾਹੌਰ ਵਿੱਚ ਵਿਦਿਆ ਪ੍ਰਾਪਤ ਕਰਦਾ ਸੀ, ਇਹ ਖਰੜਾ ਪੜ੍ਹਨ ਲਈ ਦਿੱਤਾ ਸੀ।

੧੧. ਯੂਰਪੀਨ ਐਡਵੈਂਚਰਰਜ਼— (European Adventurers) ਕ੍ਰਿਤ ਸੀ. ਟੀ. ਗਰੇ—ਇਸ ਪੁਸਤਕ ਵਿੱਚ ਏਧਰੋਂ ਓਧਰੋਂ ਇਕੱਠਾ ਕਰਕੇ ਉਨ੍ਹਾਂ ਯੂਰਪੀਨਾਂ ਦਾ ਹਾਲ ਦਰਜ ਕੀਤਾ ਹੈ ਜਿਹੜੇ ਕਿਸੇ ਵੇਲੇ ਮਹਾਰਾਜਾ ਰਣਜੀਤ ਸਿੰਘ ਦੇ ਦਰਬਾਰ ਵਿੱਚ ਨੌਕਰ ਸਨ।

੧੨. ਮਹਾਰਾਜਾ ਰਣਜੀਤ ਸਿੰਘ—ਕ੍ਰਿਤ ਬਾਵਾ ਪ੍ਰੇਮ ਸਿੰਘ—ਇਹ ਪੁਸਤਕ ਪੰਜਾਬੀ ਜ਼ਬਾਨ ਤੇ ਗੁਰਮੁਖੀ ਅੱਖਰਾਂ ਵਿੱਚ ਲਿਖੀ ਹੋਈ ਹੈ। ਬਾਵਾ ਪ੍ਰੇਮ ਸਿੰਘ ਨੇ ਵਿਸ਼ੇਸ਼ ਖੋਜ ਪੜਤਾਲ ਦੇ ਪਿਛੋਂ ਇਹ ਪੁਸਤਕ ਲਿਖੀ ਹੈ।

੧੩. ਪਸ਼ਾਵਰ ਗਜ਼ਟੀਅਰ, ਸੰਨ ੧੯੯੭–੯੮ ਈ: ।

੧੪. ਮੁਲਤਾਨ ਗਜ਼ਟੀਅਰ।

੧੫. ਹਰੀ ਸਿੰਘ ਨਲਵਾ ਅਥਵਾ ਜੰਗ ਪਸ਼ਾਵਰ ਮਾਬੈਨ ਸਿੱਖਾਂ ਵਾ ਅਫ਼ਗਾਨਾਂ—ਕ੍ਰਿਤ ਮਿਸਰ ਹਰੀ ਚੰਦ ਉਪਨਾਮ ਕਾਦਰ ਯਾਰ। ਮਿਸਰ ਹਰੀ ਚੰਦ ਮਿਸਰ ਬੇਲੀ ਰਾਮ ਦੇ ਖਾਨਦਾਨ ਵਿਚੋਂ ਸੀ, ਜਿਸ ਦੇ ਸਪੁਰਦ ਮਹਾਰਾਜਾ ਰਣਜੀਤ ਸਿੰਘ ਦਾ ਖਜ਼ਾਨਾ ਅਤੇ ਪ੍ਰਸਿੱਧ ਹੀਰਾ ਕੋਹ ਨੂਰ ਰਹਿੰਦਾ ਸੀ। ਇਹ ਕਿੱਸਾ ਸੰਨ ੧੯੨੪ ਈ: ਵਿੱਚ ਛਪਿਆ ਸੀ। ਮਿਸਰ ਹਰੀ ਚੰਦ ਮੇਰਾ (ਕਰਤਾ) ਦਾ ਅਛਾ ਮਿਤ੍ਰ ਸੀ। ਹੁਣ ਇਹ ਕਿੱਸਾ ਨਹੀਂ ਮਿਲਦਾ।

੧੬. ਆਰਮੀ ਆਫ਼ ਦੀ ਇੰਡੀਅਨ ਮੁਗਲਜ਼ ਕ੍ਰਿਤ ਵਿਲੀਅਮ ਇਰਵਨ—Army of the Indian Mughals by William Irwine.

੧੭. ਮਹਾਰਾਜਾ ਰਣਜੀਤ ਸਿੰਘ—ਕ੍ਰਿਤ ਪ੍ਰੋਫੈਸਰ ਸੀਤਾ ਰਾਮ ਕੌਹਲੀ (ਉਰਦੂ) ਸੰਨ ੧੯੩੩ ਈ: ।

੧੮. ਹਿੰਦੀ ਸਬਦਾਰਥ ਪਾਰਿਜਾਤ—ਕ੍ਰਿਤ ਦਵਾਰਕਾ ਪ੍ਰਸਾਦ ।

੧੯. ਗੁਰ ਸ਼ਬਦ ਰਤਨਾਕਰ ਮਹਾਕੋਸ਼—ਕ੍ਰਿਤ ਭਾਈ ਕਾਨ੍ਹ ਸਿੰਘ ।

੨੦. ਰਾਜਾਜ਼ ਆਫ ਦੀ ਪੰਜਾਬ—ਕ੍ਰਿਤ ਸਰ ਲੈਪਲ ਗ੍ਰਿਫ਼ਿਨ । Rajas of the Punjab.

———:o:———

